ਅੰਤਰਭਾਰਤੀ ਪੁਸਤਕਮਾਲਾ

# ਮਹਾਸ਼ਵੇਤਾ ਦੇਵੀ ਦੀਆਂ ਚੋਣਵੀਆਂ ਕਹਾਣੀਆਂ

(ਲੇਖਿਕਾ ਦੁਆਰਾ ਚੁਣੀਆਂ ਗਈਆਂ)

ਅਨੁਵਾਦਕ

ਪ੍ਰੇਮ ਪ੍ਰਕਾਸ਼

ਨੈਸ਼ਨਲ ਬੁਕ ਟਰੱਸਟ, ਇੰਡੀਆ

ਮੁਖ ਟਾਈਟਲ ਦਾ ਚਿੱਤਰ : ਰਾਮਕਿੰਕਰ (1910-1980)

ISBN 81-237-1886-1

1996 (ਸ਼ੱਕ ਸੰਮਤ 1918)

Mahashweta Devi Dian Chonvian Kahaniyan *(Punjabi)*
*Original title :* Mahashweta Debir Chhotogalpo Sankolan *(Bangla)*
ਮੁੱਲ : 47.00
ਨਿਰਦੇਸ਼ਕ, ਨੈਸ਼ਨਲ ਬੁਕ ਟਰੱਸਟ, ਇੰਡੀਆ, ਏ-5, ਗਰੀਨ ਪਾਰਕ,
ਨਵੀਂ ਦਿੱਲੀ-110016 ਵਲੋਂ ਪ੍ਰਕਾਸ਼ਤ।

# ਤਤਕਰਾ

# ਭੂਮਿਕਾ

ਸੰਨ 1984 ਵਿਚ ਪ੍ਰਕਾਸ਼ਤ ਆਪਣੀ 'ਸ੍ਰੇਸ਼ਠ ਗਲਪ' ਦੀ ਭੂਮਿਕਾ ਵਿਚ ਮਹਾਸ਼ਵੇਤਾ ਦੇਵੀ ਨੇ ਲਿਖਿਆ ਹੈ: "ਸਾਹਿਤ ਨੂੰ ਸਿਰਫ਼ ਭਾਸ਼ਾ ਸ਼ੈਲੀ ਅਤੇ ਸ਼ਿਲਪ ਦੀ ਕਸਵੱਟੀ ਤੇ ਰੱਖ ਕੇ ਦੇਖਣ ਦੇ ਪੈਮਾਨੇ ਗਲਤ ਹਨ। ਸਾਹਿਤ ਦਾ ਮੁਲਾਂਕਣ ਇਤਿਹਾਸ ਦੇ ਪਰਿਪੇਖ ਵਿੱਚ ਹੋਣਾ ਚਾਹੀਦਾ ਹੈ । ਕਿਸੇ ਲੇਖਕ ਦੇ ਲੇਖਨ ਨੂੰ ਉਸ ਦੇ ਸਮੇਂ ਤੇ ਇਤਿਹਾਸ ਦੇ ਪਰਿਪੇਖ 'ਚ ਰੱਖ ਕੇ ਨਾ ਦੇਖਣ ਨਾਲ ਉਸ ਦਾ ਸਹੀ ਮੁਲਾਂਕਣ ਨਹੀਂ ਕੀਤਾ ਜਾ ਸਕਦਾ। ਮੈਂ ਪੁਰਾਕਥਾ, ਪੁਰਾਣਕ ਚਰਿਤਰ ਅਤੇ ਘਟਨਾਵਾਂ ਨੂੰ ਵਰਤਮਾਨ ਦੇ ਪਰਿਪੇਖ ਵਿੱਚ ਮੁੜ ਤੋਂ ਇਹ ਦੱਸਣ ਲਈ ਲਿਖਦੀ ਹਾਂ ਕਿ ਅਸਲ ਵਿਚ ਲੋਕ-ਕਥਾਵਾਂ ਵਿਚ ਅਤੀਤ ਅਤੇ ਵਰਤਮਾਨ ਦੋਵੇਂ ਇੱਕ ਅਟੁੱਟ ਧਾਰਾ ਦੇ ਰੂਪ ਵਿਚ ਵਹਿੰਦੇ ਹਨ। ਇਹ 'ਅਟੁੱਟ ਧਾਰਾ' ਵੀ ਹਵਾਈ ਨਹੀਂ ਹੈ, ਸਗੋਂ ਜਾਤ-ਪਾਤ, ਖੇਤ ਤੇ ਜੰਗਲ ਉੱਪਰ ਅਧਿਕਾਰ ਅਤੇ ਸਭ ਤੋਂ ਉੱਪਰ ਸੱਤਾਧਾਰੀ ਵਰਗ ਦੀ, ਸੱਤਾ ਦੇ ਵਿਸਥਾਰ ਅਤੇ ਉਸ ਨੂੰ ਕਾਇਮ ਰੱਖਣ ਦੀ ਵਿਧੀ ਨੂੰ ਕੇਂਦਰ ਵਿਚ ਰੱਖ ਕੇ ਹੇਠਲੇ ਵਰਗ ਦੇ ਮਨੁੱਖ ਦੇ ਸ਼ੋਸ਼ਣ ਦਾ ਕ੍ਰਮਵਾਰ ਇਤਿਹਾਸ ਹੈ।"

ਇਸ ਨਵੇਂ ਸੰਕਲਨ ਲਈ ਖ਼ੁਦ ਲੇਖਿਕਾ ਵੱਲੋਂ ਜਿਹੜੀਆਂ ਨੌ ਕਹਾਣੀਆਂ ਚੁਣੀਆਂ ਗਈਆਂ ਨੇ, ਉਨ੍ਹਾਂ ਵਿਚੋਂ ਅੱਠ ਦੇ ਕੇਂਦਰ ਵਿਚ ਆਦਿਵਾਸੀ ਲੋਕ ਹਨ, ਜੋ ਸਮਾਜ ਦੀ ਮੂਲ ਧਾਰਾ ਤੋਂ ਟੁੱਟ ਕੇ ਸੰਸਕਾਰ ਅਤੇ ਇਤਿਹਾਸ ਦੇ ਰਾਜ ਵਿਚ ਨਿਖੇੜੇ ਗਏ ਹਨ। ਇਨ੍ਹਾਂ ਕਹਾਣੀਆਂ ਦੇ ਇਹ ਪਾਤਰ ਕਦੇ ਅਖੌਤੀ ਨੀਚ ਜਾਤ ਦੇ ਨੇ, ਤੇ ਕਦੇ ਨੀਚ ਉਪਜਾਤਾਂ ਦੇ। ਇਸ ਦੇਸ਼ ਵਿਚ ਆਰਥਿਕ ਸ਼ੋਸ਼ਣ ਨੇ ਬਹੁਤ ਦਿਨਾਂ ਤੀਕ ਤੋਂ ਸੰਸਕਾਰਾਂ ਤੇ ਧਾਰਮਿਕ ਸੰਸਕਾਰਾਂ ਦੇ ਮਾਇਆ ਜਾਲ ਦਾ ਵਿਸਥਾਰ ਕੀਤਾ। ਅਤੇ ਉਸ ਦੀ ਆੜ ਹੇਠ ਉਹ ਆਪਣੇ ਸ਼ਿਕਾਰ ਤੇ ਹਮਲਾ ਕਰਦਾ ਹੈ। ਇਸ ਤਰ੍ਹਾਂ ਲੋਕਕਥਾ ਅਤੇ ਪੁਰਾਕਥਾ ਦਾ ਸਹਾਰਾ ਲੈ ਕੇ ਸ਼ੋਸ਼ਕ ਵਰਗ ਸ਼ੋਸ਼ਤਾਂ ਨੂੰ ਇਕ ਜਾਦੂਈ ਅੰਧਕਾਰ ਵਿਚ ਲਪੇਟਣ 'ਚ ਸਮਰਥ ਹੋ ਗਿਆ ਹੈ। ਜਨਜਾਤਾਂ ਵਿਚ ਲੋਕ-ਵਿਸ਼ਵਾਸ ਦੀ ਇਹ ਭਿਆਨਕ ਉਲਟੀ ਖਿੱਚ ਮਹਾਸ਼ਵੇਤਾ ਦੇਵੀ ਨੂੰ ਖਾਸ ਤੌਰ ਤੇ ਫਿਕਰਮੰਦ ਬਣਾਉਣੀ ਹੈ। ਆਪਣੀਆਂ ਕਹਾਣੀਆਂ 'ਚ ਜਿਹੜੇ ਸਮਾਜ ਦਾ ਉਹ ਚਿੱਤਰਣ ਕਰਦੀ ਹੈ ਅਤੇ ਜਿਸ ਪ੍ਰਤੀ ਉਨ੍ਹਾਂ ਦਾ ਰੁਝਾਣ ਸਮੇਂ ਦੇ ਨਾਲ-ਨਾਲ ਹੋਰ ਜ਼ਿਆਦਾ ਵਧਿਆ ਹੈ, ਉਨ੍ਹਾਂ ਦੀ ਜ਼ਿੰਦਗੀ ਦੇ ਯਥਾਰਥ ਅਤੇ ਇਤਿਹਾਸਕ ਖੋਜ 'ਚ ਉਹ ਜਿੰਨੀ ਵੀ ਉਹਨਾਂ ਦੇ ਨੇੜੇ ਗਈ ਹੈ, ਉਤਨਾ ਹੀ ਉਨ੍ਹਾਂ ਦੀ ਜ਼ਿੰਦਗੀ ਰੋਜ਼ੀ ਕਮਾਉਣ ਦੇ ਸਾਧਨਾਂ ਅਤੇ ਅਧਿਕਾਰਾਂ ਦੇ ਅੰਦੋਲਨਾਂ ਦੇ ਨਾਲ ਜੁੜ ਗਈ ਹੈ। ਉਸ ਸਮਾਜ ਦੇ ਸਭਿਆਚਾਰ ਦੇ ਨਾਲ ਪ੍ਰਤੱਖ ਪਰਿਚੈ ਦੇ ਸੂਤਰ ਨਾਲ ਹੀ ਉਨ੍ਹਾਂ ਨੇ ਇਸ ਵਿਸ਼ਵਾਸ ਜਗਤ ਨੂੰ ਦੇਖਿਆ ਪਰਖਿਆ ਹੈ।

ਇਸ ਵਿਸ਼ਵਾਸ ਵਿਚ ਜਿਹੜਾ ਗੌਰਵ-ਬੋਧ ਹੈ, ਉਹੀ ਗੁਲਾਮੀ ਦੀਆਂ ਜੰਜ਼ੀਰਾਂ ਅਤੇ ਛਲੇਡੇ ਨੂੰ ਅਸ਼ੀਰਵਾਦ ਮੰਨ ਕੇ ਸਵੀਕਾਰ ਕਰਨ ਦੀ ਜੁਗਤ ਬਣ ਜਾਂਦਾ ਹੈ। ਮਿਥਕ ਜਾਂ ਫੈਂਟੇਸੀ ਅਤੇ ਲੋਕਕਥਾ ਨੂੰ ਮਨਮੋਹਕ ਬਣਾ ਕੇ ਦਿਖਾਉਣ ਦੀ ਜਿਹੜੀ ਪ੍ਰਵੀਨਤਾ ਇਸ ਦੇਸ਼ ਵਿਚ ਅਨੋਖੀ ਅਨ-ਇਤਿਹਾਸਕਤਾ ਦਾ ਆਸਰਾ ਲੈ ਕੇ ਜਿਉਂਦੀ

ਹੈ ਜਾਂ ਕਦੇ ਮਾਰਕਸਵਾਦੀ ਢੰਗ ਨਾਲ ਉਪਨਿਵੇਸ਼ੀ ਵਿਰਾਸਤ ਦੀ ਵਿਰੋਧੀ ਦੂਜੀ ਵਿਰਾਸਤ ਦੇ ਰੂਪ ਵਿਚ ਜਿਸ ਨੂੰ ਸਨਮਾਨਿਆ ਜਾਂਦਾ ਹੈ ਅਤੇ ਧੁੰਦਲੇ ਇਤਿਹਾਸਕ-ਵਿਲਾਸ ਦੇ ਉਹਲੇ ਬਣੀ ਹੋਈ ਜਿਸ ਸੁਰੰਗ ਵਿਚੋਂ ਇਕ ਰਾਜਨੀਤਕ ਹਿੰਦੂਤਵ ਲੁਕਿਆ ਬੈਠਾ ਹੈ ਉਸੇ ਦੀ ਜੜ੍ਹ 'ਤੇ ਮਹਾਸ਼ਵੇਤਾ ਦੇਵੀ ਨੇ ਹਮਲਾ ਕੀਤਾ ਹੈ।

ਇਨ੍ਹਾਂ ਕਹਾਣੀਆਂ ਵਿਚ ਜਿਸ ਆਦਿਵਾਸੀ ਸਮਾਜ ਜਾਂ ਜਿਨ੍ਹਾਂ ਜਨ-ਜਾਤੀਆਂ ਨੂੰ ਪਛਾਣਿਆ ਜਾ ਸਕਦਾ ਹੈ ਉਨ੍ਹਾਂ ਵਿਚ ਬਾਗਦੀ (ਹੜ੍ਹ), ਡੋਮ (ਬਾਂਏਨ), ਪਾਖਮਾਰਾ (ਸੰਝ-ਸਵੇਰੇ ਦਾਂ ਮਾਂ), ਓਰਾਂਵ (ਸ਼ਿਕਾਰ), ਗੰਜੂ (ਬੀਜ), ਦੁਸਾਧ (ਮੂਲ ਅਧਿਕਾਰ ਤੇ ਮੰਗਤਾ ਦੁਸਾਧ), ਮਾਲ ਜਾਂ ਓਝਾ (ਬੇਹੁਲਾ), ਸੰਥਾਲ (ਦ੍ਰੋਪਦੀ) ਆਦਿ ਨੇ। ਇਨਾਂ ਵਿਚ ਗੰਜੂ ਲੋਕਾਂ ਦਾ ਕੰਮ ਹੈ ਮਰੇ ਹੋਏ ਪਸੂਆਂ ਦੀ ਖੱਲ ਉਤਾਰਨਾ, ਮੰਗਤੇ ਦੁਸਾਧ ਦਾ ਪੇਸ਼ਾ ਹੈ ਘੁੰਮ-ਘੁੰਮ ਕੇ ਬੱਕਰੀਆਂ ਚਾਰਨਾ, ਬਾਂਏਨ ਬਣ ਜਾਣ ਤੋਂ ਪਹਿਲਾਂ ਚੰਡੀ ਦੀ ਪੇਸ਼ੇਵਰ ਵਿਰਾਸਤ ਸੀ ਮਸਾਣਾ 'ਚ ਮੁਰਦੇ ਦੱਬਣ ਦਾ ਕੰਮ। ਇਹ ਜੋ ਪੇਸ਼ੇ ਜਾਂ ਪੇਸ਼ੇਵਰ ਵਿਰਾਸਤ ਹੈ ਇਹ ਭਿੰਨ-ਭਿੰਨ ਸਮਾਜਾਂ ਨੂੰ ਪੁਸ਼ਤ-ਦਰ-ਪੁਸ਼ਤ ਆਦਿਵਾਸੀ ਬਣਾਈ ਰਖਦੀ ਹੈ ਅਤੇ ਉਸ ਨੂੰ ਕੇਂਦਰ ਬਣਾ ਕੇ ਜਾਂ ਸੰਸਕਾਰਾਂ ਦੇ ਸ਼ਾਸ਼ਨ ਨੂੰ ਸਦੀਵੀ ਬਣਾਈ ਰੱਖਣ ਦੇ ਉਦੇਸ਼ ਨਾਲ ਇਕ ਫੈਂਟੇਸੀ ਬਣੀ ਰਹਿੰਦੀ ਹੈ। ਪਾਖਮਾਰਾ ਲੋਕ ਜਰਾ ਵਿਆਧ ਦੇ ਬੰਸ 'ਚੋਂ ਹਨ, ਡੋਮ ਲੋਕ ਉਸ ਆਦਿ-ਪੁਰਖ ਗੰਗਾਪੁੱਤਰ ਦੀ ਸੰਤਾਨ ਨੇ ਜਿਸ ਨੂੰ ਰਾਜਾ ਹਰੀਸ਼ ਚੰਦਰ ਨੇ ਧਰਤੀ ਦੇ ਸਾਰਿਆਂ ਮਸਾਣਾ ਦੀ ਮਲਕੀਅਤ ਸੰਭਾਲ ਦਿੱਤੀ ਸੀ ਅਤੇ ਜਿਹੜਾ ਅਬੋਧ ਆਨੰਦ 'ਚ "ਦੋਹਾਂ ਹੱਥਾਂ ਨੂੰ ਉਤਾਂਹ ਚੁੱਕ ਕੇ ਤੇਜੀ ਨਾਲ ਨੱਚ ਪਿਆ ਸੀ "ਹਾਂ। ਅਸੀਂ ਮਸਾਣਾ ਨੂੰ ਪ੍ਰਾਪਤ ਕੀਤਾ ਹੈ ਅਤੇ ਸਾਰੇ ਮਸਾਣ ਸਾਡੇ ਨੇ ।" ਪੁਰਾਕਥਾ ਨੂੰ ਸਿਰਫ ਸਿਮ੍ਰਤੀ ਜਾਂ ਬਖਾਣ ਨਾਟਕੀ ਸਰੂਪ ਦੀ ਵਿਰਾਟਤਾ ਪ੍ਰਦਾਨ ਕਰਦੀ ਹੈ ਤਦ ਇਹ ਪੁਰਾਣਕ ਵਿਸਥਾਰ ਹੀ ਧਰਮ ਦੇ ਛਲ-ਕਪਟਾਂ ਅਤੇ ਉਸ ਦੀ ਮਾਇਆ ਜਾਲ ਦੀ ਕੁੰਡਲੀ ਨੂੰ ਉਜਾਗਰ ਕਰਦਾ ਹੈ ਅਤੇ ਆਦਿਵਾਸੀਆਂ ਨੂੰ ਉਚ-ਵਰਗ ਦੀ ਧੋਖੇਧੜੀ ਦੇ ਅਬੋਧ ਸ਼ਿਕਾਰ ਦੇ ਰੂਪ 'ਚ ਇਤਿਹਾਸਕ ਪਿਛੋਕੜ ਵਿਚ ਸਾਡੇ ਸਾਹਮਣੇ ਪੇਸ਼ ਕਰਦੀ ਹੈ । ਇਸ ਤਰ੍ਹਾਂ ਇਤਿਹਾਸ ਦੀ ਜਾਣਬੁੱਝ ਕੇ ਬਣਾਈ ਬਣਤਰ 'ਚ ਤਰੇੜ ਪਾ ਕੇ ਕਹਾਣੀ ਕਹਿਣ ਦੀ ਵਿਸ਼ੇਸ਼ ਸ਼ੈਲੀ ਜਾਂ ਕਾਰੀਗਰੀ ਨੂੰ ਜਾਂ ਇਕ ਵਿਸ਼ੇਸ਼ ਭਾਸ਼ਾ-ਰੂਪ ਨੂੰ ਇਸਤੇਮਾਲ ਕਰਕੇ ਉਹ ਇਕ ਹੋਰ ਹੀ ਇਤਿਹਾਸ ਨੂੰ ਉਘਾੜਦੀ ਹੈ।

ਪਰ ਦੂਜੇ ਪਾਸੇ ਆਰਥਕ- ਸਮਾਜਕ ਪੱਧਰ ਤੇ ਬਹੁਤ ਕੁਝ ਬਦਲਦਾ ਰਹਿੰਦਾ ਹੈ। ਮਲਿੰਦਰ, ਗੰਗਾਪੁੱਤਰ ਮਸਾਣ ਦੇ ਡੋਮ ਦੀ ਪੱਧਰ ਤੋਂ ਉਪਰ ਉਠ ਕੇ ਜਿਲ੍ਹੇ ਦੇ ਲਾਸ਼ਘਰ ਵਿਚ ਕੰਮ ਕਰਨ ਲਗ ਜਾਂਦਾ ਹੈ। ਸਰਕਾਰ ਬਾਬੂ ਦੇ ਨਾਲ ਮਿਲ ਕੇ ਉਹ ਲਾਵਾਰਸ ਲਾਸ਼ਾਂ ਦੇ ਪਿੰਜਰਾਂ ਦੇ ਵੇਚਣ ਦੇ ਵਿਉਪਾਰ ਵਿਚ ਲਗਿਆ ਹੋਇਆ ਹੈ । ਚੋਰੀ-ਚੋਰੀ ਕੀਤੀ ਇਸ ਉਪਰੀ ਕਮਾਈ ਨੂੰ ਸੂਦ ਤੇ ਚਲਾ ਕੇ ਉਹ ਕੁਝ ਸੂਰ ਵੀ ਖਰੀਦ ਲੈਂਦਾ ਹੈ। ਫੇਰ ਵੀ ਉਸਦੇ ਸੰਸਕਾਰ ਨਹੀ ਬਦਲਦੇ। ਉਸ ਦੇ ਵਿਸ਼ਵਾਸ ਬਣੇ ਰਹਿੰਦੇ ਹਨ। ਆਪਣੀ ਔਰਤ ਨੂੰ "ਬਾਂਏਨ" ਕਰਾਰ ਦੇ ਕੇ ਸਮਾਜ ਤੋਂ ਬੇਦਖਲ ਕਰਨ 'ਚ ਉਸ ਨੂੰ ਜਰਾ ਵੀ ਸੰਕੋਚ ਨਹੀ ਹੁੰਦਾ। ਮਹਾਸ਼ਵੇਤਾ ਦੀ "ਬਾਂਏਨ" ਕਹਾਣੀ ਦਾ ਸਭ ਤੋਂ ਚੁਭਵਾਂ ਛਿਣ ਇਹੀ ਹੈ। ਜਿਹੜੇ ਖੁੱਦ ਭੱਦਰ ਸਮਾਜ ਤੋਂ ਬੇਦਖਲ ਹਨ ਉਹ ਖੁਦ ਹੀ ਆਪਣੇ ਵਿਚੋਂ ਇਕ ਵਿਅਕਤੀ ਨੂੰ ਸਮਾਜ 'ਚੋ' ਕੱਢ ਦੇਂਦੇ ਨੇ । ਮਨੁੱਖੀ-ਸਮਾਜ ਦੇ ਹਾਸ਼ੀਏ ਤੇ ਜਿਹੜੇ ਲੋਕ ਰੱਖ ਦਿੱਤੇ ਗਏ ਨੇ ਉਹ ਲੋਕ ਜਦ ਕਿਸੇ ਨੂੰ ਆਪਣੇ ਸਮਾਜ ਤੋਂ ਨਿਖੇੜ

ਦਿੰਦੇ ਹਨ, ਤਦ ਉਹ ਬੇਦਖਲ ਹੋਈ ਔਰਤ ਜਿਵੇਂ ਗੈਰ-ਮਨੁੱਖੀ ਸ਼੍ਰੇਣੀ ਵਿਚ ਪੁੱਜ ਜਾਂਦੀ ਹੈ ਅਤੇ ਉਸ ਨੂੰ ਆਪਣੀ ਕਿਸਮਤ ਮੰਨ ਕੇ ਆਪ ਵੀ ਉਹ ਕੁਝ ਹੋਣਾ ਸਵੀਕਾਰ ਕਰ ਲੈਂਦੀ ਹੈ । ਇਸੇ ਲਈ ਚੰਡੀ ਮਨੁੱਖ ਨਹੀਂ ਰਹਿ ਜਾਂਦੀ ਬਾਂਏਨ ਬਣ ਜਾਂਦੀ ਏ। ਮਲਿੰਦਰ ਆਪਣੇ ਮੁੰਡੇ ਭਗੀਰਥ ਨੂੰ ਕਹਿੰਦਾ ਹੈ "ਪਹਿਲਾਂ ਉਹ ਆਦਮੀ ਸੀ ਤੇਰੀ ਮਾਂ ਸੀ।" ਸੰਸਕਾਰ ਦੇ ਨਾਲ ਛੁੱਪੀ ਹੋਈ ਮਾਨਵਤਾ ਦਾ ਦਵੰਦ ਕਦੇ ਖਤਮ ਨਹੀਂ ਹੁੰਦਾ। ਏਸੇ ਲਈ ਬਾਂਏਨ ਬਣ ਗਈ ਚੰਡੀ ਨੂੰ ਵੀ ਅਚਾਨਕ ਪਤਨੀ ਦੀ ਤਰ੍ਹਾਂ ਮਲਿੰਦਰ 'ਤੇ ਗੁੱਸਾ ਆ ਜਾਂਦਾ ਹੈ। ਇਹ ਕਹਾਣੀ ਤਦੇ ਇਕ ਹੋਰ ਮੋੜ ਲੈਂਦੀ ਹੈ, ਜਦੋ ਆਧੁਨਿਕ ਸੋਚ ਵਾਲਾ ਭਗੀਰਥ ਆਪਣੀ ਮਾਂ ਕੋਲ ਜਾਣ ਦਾ ਬਹੁਤ ਯਤਨ ਕਰਦਾ ਹੈ। ਏਨਾ ਹੀ ਨਹੀਂ ਉਹ ਚੰਡੀ ਨੂੰ ਇਕ ਵਿਅਕਤੀ ਤੋਂ ਇਲਾਵਾ ਹੋਰ ਕੁਝ ਮੰਨਣ ਲਈ ਤਿਆਰ ਨਹੀਂ ਹੁੰਦਾ। ਚੰਡੀ ਨਾਲ ਗੱਲ ਕਰਕੇ ਉਸ ਦਾ ਪੁੱਤਰ ਭਗੀਰਥ ਜਿਵੇਂ ਸਮਾਜ ਤੋਂ ਅਲੱਗ ਇਕ ਔਰਤ ਨੂੰ ਫੇਰ ਸਮਾਜ ਦੇ ਜ਼ਿੰਮੇਵਾਰੀ ਵ੍ਹਾਲੇ ਦਾਇਰੇ ਅੰਦਰ ਖਿੱਚ ਲੈਂਦਾ ਹੈ। ਸ਼ੁਰੂ ਸ਼ੁਰੂ 'ਚ ਮੋਏ ਬੱਚਿਆਂ ਦੀਆਂ ਲਾਸ਼ਾਂ ਦੀ ਸੰਭਾਲ ਦੀ ਜ਼ਿੰਮੇਵਾਰੀ ਤੋਂ ਮੁਕਤ ਹੋ ਕੇ ਬੜੀ ਆਸਾਨੀ ਨਾਲ ਅਤੇ ਲਾਜ਼ਮੀ ਤੌਰ ਤੇ ਚੰਡੀ ਰੇਲ ਯਾਤਰੀਆਂ ਦੇ ਵਿਸ਼ਾਲ ਸਮਾਜ ਦੀ ਸੁਰੱਖਿਆ ਦੀ ਜ਼ਿੰਮੇਵਾਰੀ ਨਿਭਾਉਣ ਤਕ ਖਾਸ ਹੋ ਜਾਂਦੀ ਹੈ।

ਇੱਕ ਪਵਿੱਤਰ ਡਰ ਦੇ ਕਾਰਨ ਸਮਾਜ ਨੇ ਇਕ ਵੇਲੇ ਚੰਡੀ ਨੂੰ ਬਾਂਏਨ ਕਰਾਰ ਦਿੱਤਾ ਸੀ। ਆਪਣੀ ਨਵੀਂ ਡਿਫੈਂਸਿਵ ਭੂਮਿਕਾ 'ਚ ਚੰਡੀ ਡਾਕੂਆਂ ਦੇ ਦਿਲਾਂ ਤੇ ਉਹੀ ਪਵਿੱਤਰ ਭੈ ਜਗਾ ਦਿੰਦੀ ਹੈ। ਕਿਰਿਆ-ਪ੍ਰਤਿਕਿਰਿਆ ਦੇ ਇਹੀ ਸੂਤਰ ਮਹਾਸ਼ਵੇਤਾ ਦੀਆਂ ਕਹਾਣੀਆਂ ਦੀ ਜਾਨ ਹਨ।

ਬਾਂਏਨ ਨੇ ਆਪਣੇ ਸਮਾਜ ਦੇ ਲੋਕਾਂ ਨੂੰ ਇੰਨਾ ਭੈਭੀਤ ਹੁੰਦੇ ਕਦੇ ਨਹੀਂ ਦੇਖਿਆ। ਸਮਾਜ ਤੋਂ ਬੇਦਖਲ ਜ਼ਿੰਦਗੀ ਜਿਉਣ ਦੇ ਪਥਰੀਲੇ ਦੁੱਖ ਦੀ ਨਵੀਂ ਨਵੇਕਲੀ ਮਾਨਵਤਾ ਬੋਧ ਦੀ ਅੱਗ 'ਚ ਤਪ ਕੇ ਸਮਾਜ ਦੇ ਖਿਲਾਫ਼ ਢੁੱਕਵੇਂ ਵਿਰੋਧ ਵਿਵੇਕ ਦਾ ਰੂਪ ਧਾਰਣ ਕਰ ਲੈਂਦੀ ਹੈ। ਆਧੁਨਿਕ ਯੋਰਪੀ ਕਥਾ-ਸਾਹਿਤ ਵਿਚ ਜਾਣੇ-ਪਛਾਣੇ 'ਆਉਟਸਾਈਡਰ' ਅਰਥਾਤ ਸਮਾਜ ਤੋਂ ਛੇਕੇ ਮਨੁੱਖ ਦੀ ਭੂਮਿਕਾ ਇਥੇ ਇਕ ਵੱਖਰਾ ਰੂਪ ਅਖਤਿਆਰ ਕਰ ਲੈਂਦੀ ਹੈ। ਸਮਾਜ ਦੇ ਅਧਿਕਾਰ ਨੇ ਹੀ ਚੰਡੀ ਬਾਂਏਨ ਨੂੰ ਇਹ ਸ਼ਕਤੀ ਦਿੱਤੀ ਹੈ, ਜਿਸ ਨਾਲ ਉਹ ਅਨਿਆਂ ਦੇ ਇਕ ਹੋਰ ਸਰੂਪ ਦਾ ਮੁਕਾਬਲਾ ਕਰ ਸਕਦੀ ਹੈ। ਚੰਡੀ ਦਾ ਇਹ ਪ੍ਰਬਲ ਨੈਤਿਕ ਸਵੈ-ਐਲਾਨ ਉਸਨੂੰ ਫੇਰ ਆਪਣੇ ਸਮਾਜ ਵਿਚ ਵਾਪਸ ਲੈ ਆਉਂਦਾ ਹੈ।

ਭਗੀਰਥ ਜਦ ਰਾਸ਼ਟਰ ਦੇ ਸਾਹਮਣੇ, ਪ੍ਰਸ਼ਾਸਨ ਦੇ ਸਾਹਮਣੇ ਆਪਣਾ ਬੰਸ-ਪਰਿਚੈ ਦਿੰਦਾ ਹੈ ਤਾਂ ਉਹ ਨਾਟਕੀ ਪਲ ਕਹਾਣੀ ਦਾ ਚਰਮ ਮਹੂਰਤ ਬਣ ਜਾਂਦਾ ਹੈ ਅਤੇ ਪੁਰਾਕਥਾ ਜਿਵੇਂ ਦੂਸਰਾ ਜਨਮ ਲੈਂਦੀ ਹੈ।

ਸੰਸਕਾਰਾਂ ਦਾ ਪਥਰੀਲਾ ਭਾਰ ਸੁੱਟ ਕੇ ਆਧੁਨਿਕ ਮਾਨਸਿਕਤਾ ਨੂੰ ਸਥਾਪਤ ਕਰਨ ਲਈ ਜਦੋ-ਜਹਿਦ ਦੀ ਇਕ ਹੋਰ ਤਸਵੀਰ ਹੈ "ਬੇਹੁਲਾ" ਕਹਾਣੀ। ਏਸ ਕਹਾਣੀ ਵਿਚ ਬਾਹਰੋਂ ਆਏ ਸੁਧਾਰਕ ਦੀ ਭੂਮਿਕਾ ਬਸੰਤ ਕੁਮਾਰ ਧਾਰਣ ਕਰਦਾ ਹੈ। ਇਥੇ ਪੁਰਾਣੇ ਸੰਸਕਾਰਾਂ ਦਾ ਧਾਰਕ ਸ਼੍ਰੀਪਦ ਮਾਲ ਹੈ। "ਏਸ ਇਲਾਕੇ ਦੇ ਪਿੰਡ ਦਾ ਸਿਆਣਾ, "ਵਿਚ ਡਾਕਟਰ।" ਪਰ ਜਿਥੇ ਮੁਨਾਫੇ ਦਾ ਹਿਸਾਬ ਮੌਤ ਨੂੰ ਪਾਲਣਾ ਹੈ। (ਇਕ ਪਾਸੇ ਹੋਦੇ ਨਸ਼ਕਰ ਬਗੈਰ ਵਾਜ਼ਬ ਕੀਮਤ ਦੇ ਇੱਟਾਂ ਦਾ ਭੱਠਾ ਨਹੀਂ ਵੇਚਦਾ ਅਤੇ ਇਨ੍ਹਾਂ ਇੱਟਾਂ

'ਚ ਸੱਪਾਂ ਦਾ ਵੰਸ਼ ਵੱਧਦਾ ਹੈ। ਦੂਸਰੇ ਪਾਸੇ ਸੱਪ ਦੇ ਡੰਗ ਦੀ ਦਵਾਈ ਕੋਈ ਕੰਪਨੀ ਬਣਾਉਣਾ ਨਹੀਂ ਚਾਹੁੰਦੀ ਕਿਉਂਕਿ ਸੱਪ ਜਿਨ੍ਹਾਂ ਚਾਰ ਲੱਖ ਲੋਕਾਂ ਨੂੰ ਡੰਗਦੇ ਨੇ ਉਨ੍ਹਾਂ 'ਚੋਂ ਸਿਰਫ ਵੀਹ ਹਜ਼ਾਰ ਮਰਦੇ ਨੇ।)

ਉਥੇ ਹੀ ਬਸੰਤ ਅਤੇ ਸ਼੍ਰੀਪਦ ਦੇ ਵਿਚਕਾਰ ਡੂੰਘੀ ਦੋਸਤੀ ਅਤੇ ਸਹਿਯੋਗ-ਭਾਵਨਾ ਪੈਦਾ ਹੋ ਜਾਂਦੀ ਹੈ ਅਤੇ ਸਿਖਿਆ ਦਾ ਆਪਸੀ ਮੇਲ "ਸਾਇੰਸ ਅਤੇ ਵਿਸ਼ਹਾਰੀ" ਦੋਹਾਂ ਦੀ ਸਾਧਨਾ ਦੇ ਰੂਪ ਵਿਚ ਬਦਲ ਜਾਂਦਾ ਹੈ। ਏਸ ਕਹਾਣੀ ਵਿਚ ਮਹਾਸ਼ਵੇਤਾ ਦੇਵੀ ਕਹਾਣੀ ਨੂੰ ਇਕ ਹੋਰ ਪਰਤ ਦੇਣ ਲਈ ਤਰ੍ਹਾਂ-ਤਰ੍ਹਾਂ ਦੀ ਭਾਸ਼ਾ ਦਾ ਇਸਤੇਮਾਲ ਕਰਦੀ ਹੈ। ਇਕ ਪਾਸੇ ਵਿਗਿਆਨਕ ਚਰਚਾ ਦੀ ਭਾਸ਼ਾ ਦੇ ਰੂਪ ਵਿਚ ਅੰਗਰੇਜ਼ੀ ਸ਼ਬਦਾਂ ਦੀ ਖਾਸ ਵਰਤੋਂ ਦੂਰ ਦੁਰਾਡੇ ਦੇ ਸੱਤਾ-ਸੂਤਰ ਦੇ ਅਦਿੱਖ ਸ਼ਾਸਨ ਚਿੰਨ੍ਹ ਹੈ ਤਾਂ ਦੂਜੇ ਪਾਸੇ ਉਹ ਪਿੰਡ ਅਤੇ ਸ਼ਹਿਰੀ ਸਭਿਆਚਾਰ ਦੇ ਵਿਚਕਾਰ ਰੁਕਾਵਟ ਦਾ ਵੀ ਸਬੂਤ ਪੇਸ਼ ਕਰਦਾ ਹੈ। ਬਸੰਤ ਦੇ ਪੇਂਡੂ-ਫ਼ਲਸਫ਼ੇ ਅਤੇ ਉਸਦੇ ਦ੍ਰਿਸ਼ਟੀਕੋਣ ਵਿਚ ਇਕ ਲੰਬੇ ਸਮੇਂ ਤਕ ਜਿਹੜੀ ਦੂਰੀ ਕਾਇਮ ਹੈ, ਉਸੇ ਦਾ ਪਰਿਚੈ ਦੇਂਦੀ ਹੈ ਬੰਗਲਾ ਦੇ ਵਾਕਾਂ 'ਚ ਦੂਸਰੇ ਅਰਥਾਤ ਅੰਗਰੇਜ਼ੀ ਸ਼ਬਦਾਂ ਦੀ ਭਰਮਾਰ "ਇਥੇ ਅਪੁਸ਼ਟ, ਤਪੇਦਿਕ ਖਾਧਾ ਕਮਜ਼ੋਰ ਮਾਨਵ ਸਰੀਰ ਅਤੇ ਕਾਲਾਜ਼ ਏਬੰਡਨਿੰਗ, ਓਬਲਾਈਜ਼, ਰਿਜ਼ੀਮ, ਆਕਾਦਮਿਕ ਆਕਰਸ਼ਨ"। ਇਸ ਤਰ੍ਹਾਂ ਦੇ ਸ਼ਬਦ ਬਸੰਤ ਦੀ ਚਰਚਿਤ ਬੌਧਿਕਤਾ ਦੇ ਸੰਸਕਾਰ ਤੋਂ ਉਠ ਕੇ ਪੁਰਾਣੀ ਨਿਚਲੇ ਵਰਗ ਦੀ ਅਗਿਆਨਤਾ ਦੇ ਨਾਲ ਸੰਪਰਕ ਸਥਾਪਤ ਕਰਨ ਦੀਆਂ ਉਸ ਦੀਆਂ ਕੋਸ਼ਿਸ਼ਾਂ ਨੂੰ ਜਿਵੇਂ ਇਕ ਮਿਥੀ ਹੋਈ ਮਾਤਰਾ 'ਚ ਰੋਕਣਾ ਚਾਹੁੰਦੇ ਨੇ।

ਇਹ ਰੁਕਾਵਟ ਦੋ ਵਿਅਕਤੀਆਂ ਦੇ ਵਿਚਕਾਰ ਗੂਹੜੇ ਲੈਣ-ਦੇਣ ਅਤੇ ਉਸ 'ਚੋਂ ਉਭਰਦੇ ਹੋਏ ਮਨੁੱਖੀ ਸੰਪਰਕ ਨੂੰ ਤੋੜ ਦੇਂਦੀ ਹੈ। ਜਿਵੇਂ ਬਾਂਏਨ ਕਹਾਣੀ 'ਚ ਉਵੇਂ ਹੀ "ਬੇਹੁਲਾ" ਕਹਾਣੀ 'ਚ ਇਹ ਪ੍ਰਕਿਰਿਆ ਦੋਹਰਾਈ ਜਾਂਦੀ ਹੈ। ਦੋਹਾਂ ਕਹਾਣੀਆਂ ਦੇ ਸੰਸਕਾਰਾਂ ਵਿਚਕਾਰ ਉਭਰਦੇ ਹੋਏ ਵਿਸ਼ੇਸ਼ ਆਤਮ-ਬੋਧ ਇਹ ਜੋ ਭਖਦਾ ਹੋਇਆ ਤਾਪ ਹੈ, ਉਸ ਨੂੰ ਇਕ ਸੰਸਕਾਰ-ਮੁਕਤ ਵਿਸ਼ੇਸ਼ ਪਵਿੱਤਰਤਾ ਜਾਂ ਮਰਿਯਾਦਾ ਦੇ ਪੱਧਰ ਤੇ ਸਥਾਪਤ ਕਰਨ ਦੇ ਲਈ ਹੀ ਜਿਵੇਂ ਮਹਾਸ਼ਵੇਤਾ ਦੇਵੀ ਇਨ੍ਹਾਂ ਨੂੰ ਇਕ ਜੀਵਨਦਾਇਕ ਮੌਤ 'ਚ ਸਮਾਪਤ ਕਰਦੀ ਹੈ। 'ਬੇਹੁਲਾ' ਕਹਾਣੀ ਇਕ ਨਿਰਭੈ, ਸੰਸਕਾਰ-ਵਿਰੋਧੀ ਮਾਹੌਲ 'ਚ ਖਤਮ ਹੁੰਦੀ ਹੈ। "ਪਿੰਡ ਦੇ ਲੋਕਾਂ ਦਾ ਸੋਗ, ਕਾਲਾਜ਼ ਦੇ ਪ੍ਰਤੀ ਉਹਨਾਂ ਦਾ ਭੈ, ਹੇਦੋ ਨਸ਼ਕਰ ਪ੍ਰਤੀ ਉਹਨਾਂ ਦਾ ਗੁੱਸਾ ਸਭ ਕੁਝ ਉਸ ਮਘੀ ਹੋਈ ਅੱਗ ਦੀ ਤਰ੍ਹਾਂ ਉਹਨਾਂ ਦੇ ਦਿਲ ਵਿਚ ਬਲਦੇ ਗੁੱਸੇ 'ਚ ਬਦਲਦੇ ਗਏ। ਸ਼ਾਇਦ ਏਸੇ ਲਈ ਅੱਗ ਹੋਰ ਵੀ ਧੂੰ-ਧੂੰ ਕਰਕੇ ਮਚ ਗਈ। ਆਪਣੀ ਮੌਤ ਦੇ ਸਮੇਂ ਸ਼੍ਰੀਪਦ ਜਿਸ ਮੁਕਤ, ਤਿੱਖੀ ਦ੍ਰਿਸ਼ਟੀ ਨੂੰ ਲੈ ਕੇ ਦੇਖਦੇ-ਦੇਖਦੇ, ਜਾਣਦੇ-ਜਾਣਦੇ ਅਤੇ ਸਮਝਦੇ-ਬੁੱਝਦੇ ਮੌਤ ਨੂੰ ਅਪਣਾ ਲੈਂਦਾ ਹੈ ਉਸ ਮੌਤ ਵਿਚ ਹੀ ਇਸ ਮੁਕਤੀ ਦਾ ਅਹਿਸਾਸ ਲੁਕਿਆ ਸੀ।'

'ਸੰਝ-ਸਵੇਰ ਦੀ ਮਾਂ' ਕਹਾਣੀ ਠੀਕ ਉਸੇ ਤਰ੍ਹਾਂ ਇਕ ਮੌਤ ਦੇ ਸਹਾਰੇ ਖੜ੍ਹੀ ਹੁੰਦੀ ਹੈ। ਇਸ ਮੌਤ ਦੇ ਵਿਚਕਾਰੋਂ ਹੋ ਕੇ ਹੀ ਜਟੇਸ਼ਵਰੀ ਠਕੁਰਾਣੀ ਆਪ ਆਪਣੀ ਅਲੌਕਿਕ ਹੋਣੀ ਤੋਂ ਮੁਕਤ ਹੋ ਕੇ ਸੁਭਾਵਿਕ ਮਨੁੱਖੀ-ਅਸਤਿਤਵ 'ਚ ਪਰਤ ਆਉਂਦੀ ਹੈ। ਜਿਸ ਪੁੱਤਰ ਸਾਧਨ ਨੂੰ ਜਟੇਸ਼ਵਰੀ ਨੇ ਇਕ ਵਾਰ ਮਨ੍ਹਾਂ ਕੀਤਾ ਸੀ, 'ਮਾਂ ਕਹਿ ਕੇ ਨਾ ਬੁਲਾ, ਮੇਰੇ ਬਾਪ।" ਅਤੇ ਜਿਸ ਦੇ ਲਈ ਉਹ ਸ਼ਾਮ ਨੂੰ ਅਤੇ ਸਵੇਰ ਨੂੰ ਮਾਂ ਹੈ ਅਤੇ ਦਿਨੇ ਠਕੁਰਾਣੀ ਹੈ" ਉਸੇ ਸਾਧਨ ਨੂੰ ਉਸ ਦੀ ਸ਼ਾਮ ਸਵੇਰੇ ਦੀ ਮਾਂ ਕਹਿਣ ਦੀ ਇਜ਼ਾਜਤ

ਦੇਂਦੀ ਹੈ। ਦੇਵੀ-ਪੁਣੇ ਤੋਂ ਜਟੀ ਦੀ ਮੁਕਤੀ ਦਾ ਕ੍ਰਮਵਾਰ ਇਤਿਹਾਸ ਅਸਲ ਵਿਚ ਮਾਂ ਕਹਿ ਕੇ ਬੁਲਾਉਣ ਦੀ ਇਜ਼ਾਜਤ ਦੇ ਦਾਨ ਤੋਂ ਸ਼ੁਰੂ ਹੁੰਦਾ ਹੈ। ਇਸ ਤੋਂ ਬਾਅਦ ਅਨਾਦਿ ਡਾਕਟਰ ਦੇਖਦਾ ਹੈ, ਜਟੀ ਠਕੁਰਾਣੀ ਦੀਆਂ ਅੱਖਾਂ 'ਚ ਇਕ ਹੈਰਾਨਕੁੰਨ ਭਾਵ ਸੀ... ਕੋਲ ਖੜ੍ਹੀ ਮੌਤ ਤੋਂ ਇਲਾਵਾ ਹੋਰ ਕੋਈ ਚੀਜ਼ ਆਦਮੀ ਦੀਆਂ ਅੱਖਾਂ ਨੂੰ ਇੰਨਾ ਸੁੰਦਰ ਨਹੀਂ ਬਣਾ ਸਕਦੀ। "ਮਾਨਵੀ ਰੂਪ ਵਿਚ ਉਸ ਦੀ ਵਾਪਸੀ 'ਚ ਹੀ ਇਹ ਇਸ਼ਾਰਾ ਸ਼ਾਮਿਲ ਹੈ, ਜਿਸ ਵਿਚ ਜੱਟੀ ਦੀ ਤੁਲਨਾ" ਅਨਾਦਿ ਡਾਕਟਰ ਦੀ ਮੇਜ਼ ਤੇ ਸਮੇਂ-ਸਮੇਂ ਤੇ ਅਸਹਿ ਦਰਦ ਨਾਲ ਤੜਪਦੀਆਂ ਜਿਹੜੀਆਂ ਜਵਾਨ-ਕੁੜੀਆਂ ਲਿਟੀਆਂ ਰਹਿੰਦੀਆਂ ਨੇ, ਦੇ ਨਾਲ ਕੀਤੀ ਗਈ ਹੈ। ਬਾਂਏਨ ਦੀ ਤਰ੍ਹਾਂ, ਸ਼੍ਰੀਪਦ ਮਾਲ ਦੀ ਤਰ੍ਹਾਂ ਜੱਟੀ ਠਕੁਰਾਣੀ ਵੀ ਆਪਣੀ ਮੌਤ 'ਚ ਇਕ ਮਹਾਨ ਚਰਿੱਤਰ ਵਿਚ ਬਦਲਦੀ ਹੈ। ਜਿਵੇਂ ਇਕ ਨੀਚ, ਗਰੀਬ, ਮੰਦ-ਭਾਗਣ ਨਹੀਂ ਮੋਈ ਹੈ ਸਗੋਂ ਕੋਈ ਮਹਾਰਾਣੀ ਅਤੇ ਕੋਈ ਮੰਨਿਆ-ਪਰਮੰਨਿਆ ਵਿਅਕਤੀ ਮੋਇਆ ਹੈ, ਇਸੇ ਲਈ ਇੰਨੀ ਭੀੜ ਹੈ।"

"ਬਾਏਨ" ਅਤੇ "ਸੰਝ-ਸਵੇਰ ਦੀ ਮਾਂ" ਵਿਚ ਇਕ ਸਮਾਨਤਾ ਹੈ, ਡੋਮਾਂ ਦੀ ਸਰਾਪੀ ਹੋਈ ਸ਼ੂਦਰ ਜ਼ਿੰਦਗੀ ਦੇ ਪਿਛੇ ਜਿਵੇਂ ਹਰੀਸ਼ਚੰਦਰ ਦਾ ਉਪਹਾਰ ਹੈ, ਉਸੇ ਤਰ੍ਹਾਂ ਪਾਖਮਾਰਾ ਲੋਕ ਜਰਾ ਵਿਆਧ ਦੇ ਬੰਸ ਦੇ ਰੂਪ ਵਿਚ ਜ਼ਿੰਦਗੀ ਕਿਸੇ ਲਈ ਸਰਾਪੀ ਹੁੰਦੀ ਹੈ ਕਿ ਉਹਨਾਂ ਨੇ ਈਸ਼ਵਰ ਦੀ ਹੱਤਿਆ ਕੀਤੀ ਸੀ।" ਜੰਗਲੀ ਆਤਮ-ਨਿਵੇਦਨ ਨੇ ਰੁਮਾਂਸ ਦੇ ਤੌਰ ਤੇ ਮਲਿੰਦਰ-ਚੰਡੀ ਅਤੇ ਜੱਟੀ-ਉਤਸਵ ਦੇ ਪ੍ਰੇਮ-ਪ੍ਰਸੰਗਾਂ ਨੂੰ ਵੀ ਇਕ ਦੂਜੇ ਦੇ ਬਰਾਬਰ ਰੱਖ.ਕੇ ਵੇਖਿਆ ਜਾ ਸਕਦਾ ਹੈ। ਮਲਿੰਦਰ ਦੀ ਤਰ੍ਹਾਂ ਜੱਟੀ ਅਤੇ ਉਤਸਵ ਵੀ ਆਪਣੀ ਪੇਸ਼ੇਵਰ ਜ਼ਿੰਦਗੀ ਨੂੰ ਛੱਡ ਕੇ ਦੂਜੇ ਕੰਮ ਕਰਨ ਲੱਗੇ ਸਨ। "ਹੁਣ ਤੁਸੀਂ ਆਪਣੀ ਜਾਤ ਤੋਂ ਉਪਰ ਉਠ ਗਏ ਹੋ, ਤੁਸੀਂ ਆਪਣਾ ਵਰਗ ਬਦਲ ਲਿਆ ਹੈ," ਪਰ ਉਹਨਾਂ ਦੇ ਸੰਸਕਾਰਾਂ 'ਚ ਛਾਇਆ ਹੋਇਆ ਡਰ ਨਹੀਂ ਜਾਂਦਾ। ਜਾਤ 'ਚੋਂ ਉਪਰ ਉੱਠਣ ਦੀ ਜ਼ਬਰਸਤ ਇੱਛਾ, ਪੁਰਾਣੀ ਜਾਤ ਦੇ ਪਰਿਚੈ ਨੂੰ ਪੂੰਝ ਦੇਣ ਦਾ ਭਿਅੰਕਰ ਉਤਸ਼ਾਹ ਅਤੇ ਉਸ ਦੇ ਨਾਲ ਹੀ ਡਰ ਦੇ ਦਵੰਦ ਵਿਚ ਚੋਖਾ ਸਮਾਂ ਲੰਘ ਜਾਂਦਾ ਹੈ। ਜਿੰਨੇ ਦਿਨ ਉਤਸਵ ਜਿਉਂਦਾ ਰਹਿੰਦਾ ਹੈ ਬਾਅਦ 'ਚ ਕੋਸ਼ਿਸ਼ ਕਰਕੇ ਵੀ ਜੱਟੀ ਪਾਖਮਾਰਾ ਲੋਕਾਂ ਦੇ ਸਮਾਜ ਵਿਚ ਵਾਪਸ ਨਹੀਂ ਜਾ ਸਕਦੀ, ਉਸ ਨੂੰ ਲੱਭ ਨਹੀਂ ਸਕਦੀ। ਆਪਣੇ ਚਾਰੇ ਪਾਸੇ ਅਲੌਕਿਕਤਾ ਦੀ ਕੰਧ "ਖੜੀ ਕਰਕੇ ਜੱਟੀ ਨੇ ਖੁਦ ਨੂੰ ਬਚਾਇਆ।" ਸ਼ਾਮ ਵੇਲੇ ਠਕੁਰਾਣੀ ਸਾਧਨ ਦੀ ਮਾਂ ਬਣ ਜਾਂਦੀ ਠਕੁਰਾਣੀ ਹੋ ਕੇ ਵੀ ਉਹ ਜਿਹੜੇ ਚੌਲ ਉਸ ਨੂੰ ਮਿਲਦੇ ਸਨ ਉਸ ਨੂੰ ਸਾਧਨ ਦੀ ਮਾਂ ਹੋਣ ਤੋਂ ਬਾਅਦ ਪਕਾ ਕੇ ਆਪਣੇ ਪੁੱਤਰ ਨੂੰ ਖੁਆਂਦੀ ਸੀ।" ਜਿਸ ਪਵਿੱਤਰਤਾ ਜਾਂ ਦੇਵੀ-ਪੁਣੇ ਨੂੰ ਜੱਟੀ ਨੇ ਖੁਦ ਬਚੀ ਰਹਿਣ ਅਤੇ ਆਪਣੇ ਪੁੱਤਰ ਨੂੰ ਜਿਉਂਦੇ ਰੱਖਣ ਦੇ ਉਪਾਅ ਕੀਤੇ ਸੀ ਉਸ ਵਿਚ ਸਮਾਜ ਦੇ ਅਰਥਹੀਣ ਵਤੀਰੇ ਦੇ ਪ੍ਰਤੀ ਘਿਰਣਾ ਨਾਟਕੀ ਰੂਪ ਧਾਰਣ ਕਰਦੀ ਹੈ, ਜਦ ਸਾਧਨ ਪੁਰੋਹਿਤ ਤੋਂ "ਸ਼ਰਾਧ ਦੇ ਚੌਲ" ਖੋਹ ਲੈਂਦਾ ਹੈ ਜਿਸ ਨੂੰ ਖਾਧਾ ਨਹੀਂ ਜਾਂਦਾ।" ਫੇਰ ਮਹਾਸ਼ਵੇਤਾ ਦੇਵੀ ਆਪਣੀ ਸੁਭਾਵਿਕ ਭਾਸ਼ਾ ਸ਼ੈਲੀ ਵਿਚ ਇਸ ਅਚਾਨਕ ਵਾਪਰੇ ਅਨਾਚਾਰ ਨੂੰ ਮਾਨਵੀ ਮਰਿਆਦਾ ਪ੍ਰਦਾਨ ਕਰਦੀ ਹੈ, ਸੋਗ ਨਾਲ ਹੋਈ ਅਪਵਿੱਤਰਤਾ ਤੋਂ ਮੁਕਤ ਹੋਣ ਲਈ ਵਡਿਆਈ ਦੇਂਦੀ ਹੈ ਅਤੇ ਫੇਰ ਘਰੇਲੂ ਜ਼ਿੰਦਗੀ ਦੀ ਨਿਜੀ ਭਾਸ਼ਾ ਰਾਹੀਂ ਉਸ ਨੂੰ ਬੇਕਿਰਕ ਅਸਲੀਅਤ ਦੀ ਪੱਧਰ ਤੇ ਸਥਾਪਤ ਕਰਦੀ ਹੈ। ਗਲ ਵਿਚ ਚੌਲਾਂ ਦੀ ਪੋਟਲੀ ਲਟਕਾ ਕੇ ਸਾਧਨ ਘਰ ਆਇਆ। ਸਾਧਨ ਘਰ ਜਾਵੇਗਾ ਅੰਗੀਠੀ

'ਚ ਅੱਗ ਬਾਲੇਗਾ ਅਤੇ ਚੌਲ ਪਕਾਉਗਾ। ਚੌਲਾਂ ਦੀ ਮਹਿਕ ਬਹੁਤ ਚੰਗੀ ਹੁੰਦੀ ਹੈ। ਜਿਸ ਦਿਨ ਸਾਧਨ ਚੌਲ ਪਕਾਉਗਾ, ਗਰਮ ਚੌਲ ਖਾਂਦਾ ਰਹੇਗਾ, ਉਸੇ ਦਿਨ ਸੰਝ-ਸਵੇਰ ਦੀ ਮਾਂ ਉਸਦੇ ਕੋਲ ਰਹੇਗੀ। ਮਾਂ ਨੂੰ ਯਾਦ ਕਰਕੇ ਪੁਰੋਹਿਤ ਪ੍ਰਤੀ ਆਪਣੇ ਭੈੜੇ ਵਤੀਰੇ ਦਾ ਸਾਧਨ ਨੂੰ ਪਛਤਾਵਾ ਹੋਇਆ ਅਤੇ ਉਸ ਦੀਆਂ ਅੱਖਾਂ ਵਿਚ ਅੱਥਰੂ ਆ ਗਏ। ਉਸ ਨੇ ਦਿਲ ਵਿਚ ਹੀ ਮਾਂ ਨੂੰ ਕਿਹਾ, "ਮਾਂ ਜਿਵੇਂ ਵੀ ਹੋ ਸਕੇ ਤੂੰ ਸੁਰਗਾਂ ਵਿਚ ਚਲੀ ਜਾ। ਸਾਧਨ ਹੁਣ ਚੌਲ ਪਕਾ ਕੇ ਖਾਉਗਾ ਅਤੇ ਬੁਰਾ ਨਾ ਮੰਨੀ।"

ਸਾਧਨ ਕਾਂਦੋਰੀ ਦੀ ਕੱਚੀ-ਬੁੱਧ ਅਤੇ ਸਰਲਤਾ ਵਿਚ ਇਕ ਨੰਗੀ ਯਥਾਰਥ-ਦ੍ਰਿਸ਼ਟੀ ਹੈ, ਜਿਹੜੀ ਭੁੱਖ ਦੀ ਨੰਗੀ ਅਸਲੀਅਤ ਨੂੰ ਸਭ ਤੋਂ ਉਪਰ ਥਾਂ ਦੇਂਦੀ ਹੈ। ਇਹੀ ਯਥਾਰਥ-ਦ੍ਰਿਸ਼ਟੀ 1436 'ਚ ਚੈਤਨਯ ਦੇ ਸਮੇਂ 'ਚ ਰਚੀ "ਹੜ੍ਹ" ਕਹਾਣੀ ਦੇ ਬਾਲਕ ਚੀਨਿਵਾਸ ਵਿਚ ਵਿਅਕਤ ਹੁੰਦੀ ਹੈ। ਇਨ੍ਹਾਂ ਦੋਹਾਂ ਵਿਅਕਤੀਆਂ ਦੀ ਦ੍ਰਿਸ਼ਟੀ 'ਚ ਧਰਮ ਅਤੇ ਭੁੱਖ ਦੀ ਬਿਰਤੀ ਸਮਾਨ ਅਰਥਾਂ ਵਾਲੀ ਹੋ ਜਾਂਦੀ ਹੈ। ਇਕ ਅਜੀਬ "ਆਇਰਨੀ" ਦੇ ਪ੍ਰਭਾਵ ਹੇਠ ਮਹਾਸ਼ਵੇਤਾ ਦੇਵੀ ਇਹੀ ਗੱਲ ਆਖਣਾ ਚਾਹੁੰਦੀ ਹੈ ਕਿ ਭੁੱਖੇ ਨੂੰ ਭੋਜਨ ਕਰਕੇ ਜਿਊਂਦੇ ਰੱਖਣ ਤੋਂ ਵੱਡਾ, ਕੋਈ ਆਦਰਸ਼, ਕੋਈ ਧਰਮ ਨਹੀਂ ਹੋ ਸਕਦਾ। 'ਹੜ੍ਹ' ਕਹਾਣੀ ਵਿਚ ਹੁਣ ਇਛਿੱਤ ਤੌਰ ਤੇ ਉਡੀਕੇ ਜਾਣ ਤੇ ਵੀ ਚੈਤਨਯ ਦੇਵ ਆਖਿਰਕਾਰ ਚੀਨਿਵਾਸ ਦੇ ਪਿੰਡ ਨਹੀਂ ਆਉਂਦੇ, ਤਦ ਸਿਰਫ ਚੀਨਿਵਾਸ ਦੀ ਉਮੀਦ ਹੀ ਨਹੀਂ ਟੁੱਟਦੀ, ਬਰਾਬਰੀ, ਦਿਲਾਸੇ ਅਤੇ ਮੁਕੱਦਮੇ ਦੀ ਸੁਣਵਾਈ ਦੀ ਉਮੀਦ ਦਾ ਵੀ ਅੰਤ ਹੋ ਜਾਂਦਾ ਹੈ। "ਸਿਰਫ ਗੋਰਾਂਗ ਦਰਸ਼ਣ ਹੀ ਨਹੀਂ ਢਿੱਡ ਦੀ ਅੱਗ ਬੜੀ ਬੁਰੀ ਅੱਗ ਹੁੰਦੀ ਹੈ।" ਬਹੁਤ ਪਹਿਲਾਂ ਗੰਗਾ 'ਚ ਇਕ ਹੜ੍ਹ ਆਇਆ ਸੀ ਜਿਸ ਦੀ ਭਿਆਨਕ ਮਾਰ ਨਾਲ ਜਾਤ-ਪਾਤ ਦੀ ਵੰਡ ਪਿਛੋਕੜ 'ਚ ਚਲੀ ਗਈ ਸੀ। ਅਤੇ ਉਚੀ ਜਾਤ ਦੇ ਅਮੀਰ ਵਿਅਕਤੀਆਂ ਨੇ ਨਿਚਲੇ ਅਤੇ ਗਰੀਬ ਲੋਕਾਂ ਨੂੰ ਬਰਾਬਰ ਭੋਜਣ ਦਿੱਤਾ ਸੀ। ਤਦੇ ਇਕ ਵਾਰ ਆਦਿਵਾਸੀਆਂ ਦਾ ਦਿਲ ਅਤੇ ਢਿੱਡ ਦੀ ਭੁੱਖ ਸ਼ਾਤ ਹੋਈ ਸੀ। ਏਸ ਲਈ ਸੁਭਾਵਿਕ ਹੈ ਕਿ ਚੈਤਨਯ ਦੇਵ ਦੇ ਵੇਲੇ ਦੇ ਹੜ੍ਹ ਦੀ ਸੰਭਾਵਨਾ ਦੇ ਨਾਲ ਨਾਲ ਚੀਨਿਵਾਸ ਉਸੇ ਤਰ੍ਹਾਂ ਦੇ ਪਰੀਵਰਤਨ ਦੀ ਕਲਪਨਾ ਅਤੇ ਇੱਛਾ ਕਰੇ। ਇਨ੍ਹਾਂ ਦੋਹਾਂ ਹੜ੍ਹਾਂ ਨੂੰ ਮਿਲਾ ਕੇ ਨਾ ਬਰਾਬਰੀ 'ਚ ਬਰਾਬਰੀ ਦੀ ਵਡਿਆਈ ਨੂੰ ਕੇਂਦਰ 'ਚ ਰੱਖ ਕੇ ਜਿਵੇਂ ਮਹਾਂਸ਼ਵੇਤਾ ਦੇਵੀ ਨੇ ਇਕ ਹੋਰ ਵਿਅੰਜਨ ਨੂੰ ਪੈਦਾ ਕੀਤਾ ਹੈ-ਦਾਨ.ਦੇ ਧਨ ਜਾਂ ਦਕਸ਼ਣਾ ਦਿਲ ਬਦਲਣ ਨਾਲ ਨਹੀਂ, ਸਗੋਂ ਇਕ ਜ਼ਬਰਦਸਤ ਉਲਟ ਫੇਰ ਨਾਲ ਹੀ ਸਮਤਾ ਦੀ ਸਥਾਪਨਾ ਸੰਭਵ ਹੈ।

ਸਿਮ੍ਰਤੀ, ਸੰਸਕਾਰ, ਹੀਣਤਾ-ਬੋਧ ਅਤੇ ਡਰ ਨਾ ਸਿਰਫ ਆਦਿਵਾਸੀਆਂ ਨੂੰ ਦਬਾ ਕੇ ਰਖਦੇ ਹਨ, ਸਗੋਂ ਉਨ੍ਹਾਂ ਦੇ ਦਿਲਾਂ ਅਤੇ ਚਰਿੱਤਰਾਂ ਤੇ ਵੀ ਡੂੰਘਾ ਅਸਰ ਪਾਉਂਦੇ ਹਨ। ਇਹ ਅਸਰ ਸ਼ੁਰੂ 'ਚ ਹੀ ਉਹਨਾਂ ਦੀ ਜਿਉਂਦੇ ਰਹਿਣ ਦੇ ਤਰੀਕਿਆਂ ਅਤੇ ਤਰਕੀਬਾਂ ਦੀ ਖੋਜ ਅਤੇ ਸਥਾਪਨਾ 'ਚ ਪ੍ਰਗਟ ਹੁੰਦਾ ਹੈ (ਜਿਵੇਂ ਜੱਟੀ ਦਾ ਠਕੁਰਾਣੀ ਬਣ ਜਾਣਾ) ਤੇ ਕਦੇ ਇਕ ਸ਼ੁੱਧ ਮਾਨਵੀ ਜੋਸ਼ ਨਾਲ ਸਫਲ ਹੋ ਕੇ ਉਸ ਨੂੰ ਮੁਕਤੀ ਦੇਂਦਾ ਹੈ। (ਜਿਵੇਂ ਬਾਏਨ ਦੀ ਰੇਲ ਰੋਕਣ ਦੀ ਅੱਤਿ ਮਾਨਵੀ ਭੂਮਿਕਾ) ਸੱਤਰ ਦੇ ਦਹਾਕੇ ਦੇ ਸ਼ੁਰੂ ਦੇ ਵਰ੍ਹਿਆਂ ਤਕ ਇਸ ਦਿਸ਼ਾ ਨੇ ਮਹਾਸ਼ਵੇਤਾ ਦੇਵੀ ਨੂੰ ਜ਼ਿਆਦਾ ਖਿੱਚਿਆ ਸੀ। ਇਹ ਡਰ ਆਦਿਵਾਸੀਆਂ ਦੇ ਦਿਲਾਂ ਤਕ ਹੀ ਸੀਮਿਤ ਨਹੀਂ ਹੈ। ਮੱਧ ਸ਼੍ਰੇਣੀ ਦੇ ਸ਼ਹਿਰੀਆਂ ਵਿਚ ਇਸ ਡਰ ਦੀ ਇਕ ਤਸਵੀਰ 'ਰੌਂਗ-ਨੰਬਰ' ਕਹਾਣੀ ਵਿਚ ਦੇਖਣ 'ਚ ਆਉਂਦੀ ਹੈ।

ਸੰਨ 1972 'ਚ ਲਿਖੀ ਇਸ ਕਹਾਣੀ ਵਿਚ ਇਕ ਵਿਸ਼ੇਸ਼ ਕੋਣ ਤੋਂ ਦੇਖਣ ਤੇ ਇਕ ਮਹੀਨ ਸੀਮਾ ਰੇਖਾ ਦੇਖੀ ਜਾ ਸਕਦੀ ਹੈ। 'ਦ੍ਰੋਪਦੀ' (1976) 'ਬੀਜ' (1977) ਅਤੇਂ ਸ਼ਿਕਾਰ (1978) ਕਹਾਣੀਆਂ ਵਿਚ ਵੀ ਇਕ ਜ਼ਬਰਦਸਤ ਪ੍ਰਤੀਵਾਦੀ ਚੇਤਨਾ ਵਿਰੋਧ ਲਈ ਉਠਦੀ ਹੈ। ਆਦਿਵਾਸੀ ਹੁਣ ਲੜਾਈ ਦੇ ਮੈਦਾਨ ਵਿਚ ਉਤਰ ਆਏ ਨੇ। 'ਦ੍ਰੋਪਦੀ' 'ਚ ਵਿਰੋਧ ਜਥੇਬੰਦ ਅੰਦੋਲਨ ਦਾ ਰਸਤਾ ਅਪਣਾਉਂਦਾ ਹੈ। ਪਰ ਬਾਕੀ ਦੋਹਾਂ ਕਹਾਣੀਆਂ 'ਚ ਵਿਰੋਧ ਤੇ ਜਵਾਬੀ ਹਮਲਾ ਕਰਨਾ ਕੁਦਰਤੀ ਹੈ ਅਤੇ ਉਹ ਆਦਿਵਾਸੀਆਂ ਦੇ ਰਹਿਣ-ਸਹਿਣ ਅਤੇ ਬਹੁਤ ਕੁਝ ਮੰਨ ਕੇ ਜਿਉਂਦਿਆਂ ਰਹਿਣ ਦੇ ਮਾਰੂ ਦੌਰ ਵਿਚੋਂ ਹੀ ਉਭਰਦਾ ਹੈ, ਬਾਹਰਲੇ ਕਿਸੇ ਰਾਜਨੀਤਕ ਬੋਧ ਜਾਂ ਚੇਤਨਾ ਦੇ ਸਿਟੇ ਵਜੋਂ ਨਹੀਂ।

ਫੇਰ ਵੀ ਸੱਤਰ ਦੇ ਦਹਾਕੇ ਦੇ ਅਖੀਰਲੇ ਵਰ੍ਹਿਆਂ ਵਿਚ ਲਿਖੀਆਂ ਗਈਆਂ ਇਹ ਤਿੰਨ ਕਹਾਣੀਆਂ ਜਾਂ ਇਸ ਸੰਗ੍ਰਹਿ 'ਚੋ' ਗ਼ੈਰਹਾਜ਼ਰ ਉਨ੍ਹੀਂ ਦਿਨੀ ਲਿਖੀਆਂ ਹੋਰ ਕਹਾਣੀਆਂ ਕਿਸੇ ਤਰ੍ਹਾਂ ਦਾ ਉਲਟ ਫੇਰ ਪੈਦਾ ਨਹੀਂ ਕਰਦੀਆਂ। 'ਬੀਜ' ਕਹਾਣੀ 'ਚ ਦੂਲਨ ਗੰਜੂ ਨੂੰ ਲੱਗਦਾ ਹੈ "ਜਿਉਂਦੇ ਰਹਿਣ ਦੀ ਚਤੁਰਾਈ ਦੇ ਬਾਰੇ ਸੋਚਦਿਆਂ ਉਸ ਨੂੰ ਆਪਣੇ ਪੁੱਤਰਾਂ ਅਤੇ ਪੋਤਿਆਂ ਨਾਲ ਗੱਲ ਕਰਨ ਦਾ ਵੀ ਸਮਾਂ ਨਹੀ ਮਿਲਿਆ। ਜਿਉਂਦਿਆਂ ਰਹਿਣ ਦੇ ਦਬਾਅ 'ਚ ਮਿਹਨਤ ਕਰਕੇ ਨਹੀਂ ਸਗੋਂ ਚਲਾਕੀ ਸਦਕਾ ਉਸ ਨੇ ਹਮੇਸ਼ਾ ਹਰੇਕ ਪ੍ਰਸਥਿਤੀ ਤੋਂ ਫਾਇਦਾ ਲਿਆ।" ਪਰ ਘਟਨਾ ਚੱਕਰ ਅਤੇ ਇਤਿਹਾਸ ਦੂਲਨ ਨੂੰ ਇਸ ਅਵਸਥਾ ਵਿਚ ਰਹਿਣ ਨਹੀਂ ਦੇਂਦੇ। ਮਹਾਸ਼ਵੇਤਾ ਦੇਵੀ ਦੇ ਲੇਖਨ 'ਚ ਝਲਕਦੀ ਇਹ ਇਤਿਹਾਸ ਚੇਤਨਾ ਸਿਰਫ ਉਨ੍ਹਾਂ ਦੀ ਨਹੀਂ, ਉਹਨਾਂ ਦੇ ਚਰਿਤਰਾਂ ਦੀ ਵੀ ਹੈ, ਜਿਸ ਵਿਚ ਵਿਅਕਤ ਹੋ ਕੇ ਇਹ ਇਤਿਹਾਸ ਚੇਤਨਾ ਉਨ੍ਹਾਂ ਦੀ ਆਪਣੀ ਚੇਤਨਾ ਦਾ ਅੰਗ ਬਣ ਜਾਂਦੀ ਹੈ। ਮਹਾਸ਼ਵੇਤਾ ਦੇਵੀ ਇਤਿਹਾਸ ਦੀ ਇਸ ਚੇਤਨਾ ਦੇ ਆਤਮਸਾਤ ਨੂੰ ਆਪਣੀ ਕਥਾ ਸ਼ਿਲਪ ਵਿਚ ਕਈ ਪ੍ਰਕਾਰ ਨਾਲ ਪੁਰਾਣ ਜਾਂ ਮਿਥਕ ਦਾ ਸਰੂਪ ਦੇਂਦੀ ਹੈ-ਕਦੇ ਕਿਸੇ ਨਵੇਂ ਗੀਤ ਦੇ ਰੂਪ 'ਚ ਜਿਵੇਂ 'ਧਤੂਆ' ਦਾ ਉਹ ਗੀਤ" ਕੋਈ ਉਹਨਾਂ ਨੂੰ ਲੱਭ ਦੇਵੇ ਕਿਸੇ ਤਰ੍ਹਾਂ, ਪੁਲਿਸ ਦੇ ਖਾਤਿਆਂ 'ਚ ਜਿਹੜੇ ਗਵਾਚ ਗਏ ਨੇ।" ਜਾਂ ਪੁਰਾਣ-ਪ੍ਰਾਕਿਰਤੀ ਦੇ ਉਸ ਆਪਸੀ ਬੰਧਨ 'ਚ ਜਿਸ ਨਾਲ ਮੋਇਆਂ ਦੇ ਸਰੀਰ ਅਤੇ ਅਸਥੀਆਂ ਪ੍ਰਕ੍ਰਿਤੀ ਵਿਚ ਪ੍ਰਾਣਾਂ ਦਾ ਸੰਚਾਰ ਕਰਦੇ ਨੇ। ਵਧਣ-ਫੁਲਣ ਦਾ ਕਾਰਨ ਬਣਦੇ ਨੇ। ਦੂਲਣ ਆਖਦਾ ਹੈ, "ਧਤੂਆ, ਤੁਸੀਂ ਲੋਕਾਂ ਨੂੰ ਅਸੀਂ ਬੀਜ ਬਣਾ ਦਿੱਤਾ। "ਵਧਣ-ਫੁਲਣ ਦੇ ਉਸੇ ਆਦਿਮ ਜੋਸ਼ ਨਾਲ ਬਦਲੇ ਦੀ ਪਿਸ਼ਾਚੀ ਭਾਵਨਾ ਜਾਗਦੀ ਹੈ। ਜਨਮ ਅਤੇ ਮੌਤ ਦੀ ਅਟੁੱਟ ਦਵੰਦਾਤਮਕਤਾ ਨਵ-ਪੁਰਾਣ ਦਾ ਸਰੂਪ ਧਾਰਣ ਕਰਦੀ ਹੈ ਤਾਂ ਹੀ ਸੰਸਕਾਰਾਂ ਦੀ ਗੁਲਾਮੀ ਟੁੱਟਦੀ ਹੈ ਅਤੇ ਨਵਾਂ-ਯੁੱਗ ਆਉਂਦਾ ਹੈ।

'ਸ਼ਿਕਾਰ' ਕਹਾਣੀ ਵਿਚ ਆਦਿਵਾਸੀ ਮੇਰੀ ਓਰਾਂਵ ਅੰਗ੍ਰੇਜ਼ ਦੀ ਜਾਰਜ ਸੰਤਾਨ ਹੋਣ ਕਰਕੇ ਜਾਤਪਾਤ ਦੇ ਸੰਸਕਾਰਾਂ ਦੇ ਬਾਰੇ 'ਚ ਇਕ ਅਦੁੱਤੀ ਸਮਤਾਬੋਧ ਨਾਲ ਭਰੀ-ਪੂਰੀ ਹੈ। ਆਦਿਵਾਸੀ ਨੌਜਵਾਨਾਂ ਲਈ ਮੇਰੀ ਦੇ ਸਰੀਰ ਦਾ ਰੰਗ ਰੁਕਾਵਟ ਦੀ ਇਕ ਕੰਧ ਹੈ।" "ਗੋਰੇ ਪਿਤਾ ਦੀ ਜਾਰਜ ਸੰਤਾਨ ਹੋਣ ਕਰਕੇ ਓਰਾਂਵ ਲੋਕ ਉਸਨੂੰ ਆਪਣੇ ਖੂਨ ਦਾ ਮੰਨਦੇ ਨਹੀਂ ਅਤੇ ਖੁਦ ਆਪਣੇ ਸਮਾਜ ਦੇ ਸਖਤ ਰੀਤ-ਰਿਵਾਜ਼ਾਂ ਨੂੰ ਉਸ ਤੇ ਲਾਗੂ ਨਹੀਂ ਕਰਦੇ।" ਅਤੇ ਫੇਰ ਓਰਾਂਵ ਨੂੰ ਸਮਾਜ ਦੇ ਸੰਸਕਾਰਾਂ ਦੇ ਬੇਅੰਤ ਬੰਧਨਾਂ ਤੋਂ ਮੁਕਤ ਕਰਕੇ ਉਸ ਦੇ ਅਸਲੀ ਸਮਾਜ ਨੇ ਉਸ ਨੂੰ ਇਕ ਵਿਸ਼ੇਸ਼ ਅਧਿਕਾਰ ਅਤੇ ਸ਼ਕਤੀ ਦੇ ਦਿੱਤੀ ਹੈ। ਉਹ ਖੁਦ ਵੀ ਮੰਨਦੇ ਨੇ "ਮੇਰੀ ਦੇ ਅੰਦਰ ਇਕ ਸਚਾਈ ਹੈ।

ਆਸਟ੍ਰੇਲੀਅਨ ਖ਼ੂਨ ਦੀ ਚਮਕ ਹੈ।" ਉਸ ਸਮਾਜ ਦੇ ਬਾਹਰ ਖਲੋ ਕੇ ਬਾਂਏਨ ਦੀ ਤਰ੍ਹਾਂ ਹੀ ਸ਼ਿਕਾਰ ਦੀ ਪਵਿੱਤਰਤਾ" ਨੂੰ ਇਕ ਭਿੰਨ ਪ੍ਰਕਾਰ ਦੀ ਪਵਿੱਤਰਤਾ ਪ੍ਰਦਾਨ ਕਰਦੀ ਹੈ ਮੇਰੀ ਆਪਣੀ ਪ੍ਰਤੀਹਿੰਸਾ ਦੀ ਕਿਰਿਆ ਰਾਹੀਂ। ਜਾਤਪਾਤ ਦੀ ਜਿਹੜੀ "ਪਵਿੱਤਰਤਾ" ਉਚੀਆਂ ਜਾਤਾਂ ਨੂੰ ਪਲੋਸਦੀ ਹੈ, ਨੀਵੀਂ ਜਾਤ ਵਾਲਿਆਂ ਦਾ ਸ਼ੋਸ਼ਣ ਕਰਨ, ਉਨ੍ਹਾਂ ਦੀ ਬੇਇਜ਼ਤੀ ਕਰਨ ਦਾ ਹੱਕ ਦੇਂਦੀ ਹੈ। ਉਸਦੇ ਖਿਲਾਫ ਸ਼ਿਕਾਰ ਦੇ ਪ੍ਰਾਚੀਨ ਆਚਰਣ ਦੀ ਪਵਿੱਤਰਤਾ ਦਾ ਸਹਾਰਾ ਲੈ ਕੇ ਮੇਰੀ ਜਿਵੇਂ ਆਪਣੇ ਸਮਾਜ ਦੇ ਧਰਮ ਦੀ ਮੁੜ ਖੋਜ ਕਰਕੇ ਉਹਦੇ ਨਾਲ ਇਕਮਿਕ ਹੁੰਦੀ ਹੈ।

ਹੁਣ ਉਹ ਤੋਹਰੀ ਬਾਜ਼ਾਰ ਦੀ ਫੇਰੀ ਵਾਲੀ ਨਹੀਂ ਹੈ ਪ੍ਰਸਾਦਜੀ ਦੀ ਮੁਨਾਫੇ ਦੀ ਨਿਸ਼ਠਾ ਦੇ ਨਾਲ ਰਖਿਆ ਕਰਨ ਵਾਲੀ ਨੌਕਰਾਣੀ ਨਹੀਂ ਹੈ, ਏਸ ਵੱਡੇ ਸ਼ਿਕਾਰ ਤੋਂ ਬਾਅਦ ਉਸਦਾ ਜਿਵੇ ਪੁਨਰ-ਜਨਮ ਹੋਇਆ ਹੈ। ਉਸਦਾ ਬਦਲਾ ਪੁਰਾਣਕ-ਸਰੂਪ ਧਾਰਨ ਕਰ ਲੈਂਦਾ ਹੈ।" ਨਾਲੇ 'ਚ ਉਤਰ ਕੇ ਨਹਾਉਂਦੀ ਦੇ ਉਸਦੇ ਚਿਹਰੇ ਤੇ ਇਕ ਡੂੰਘੀ ਸੰਤੁਸ਼ਟੀ ਉਭਰ ਆਉਂਦੀ ਹੈ, ਜਿਵੇਂ ਆਦਮੀ ਦਾ ਸੰਗ ਪ੍ਰਾਪਤ ਕਰਕੇ ਉਸ ਨੇ ਅਟੁੱਟ ਤ੍ਰਿਪਤੀ ਪਾਈ ਹੋਵੇ।" ਇਸ ਤੋਂ ਬਾਅਦ ਉਹ ਜਿਵੇਂ ਕੋਈ ਹੋਰ ਹੀ ਮੇਰੀ ਓਰਾਂਵ ਬਣ ਗਈ ਸੀ। ਸ਼ਰਾਬ ਅਤੇ ਗਾਂਜਾ ਅਤੇ ਨਾਚ 'ਚ ਖੁਦ ਨੂੰ ਗੁਆ ਕੇ ਆਪਣੇ ਸਮਾਜਕ ਜੀਵਨ ਦੇ ਛੰਦ ਦਾ ਸੁਆਦ ਉਹ ਗ੍ਰਹਿਣ ਕਰਦੀ ਹੈ। ਨਵੇਂ ਸਿਰੇ ਤੋਂ ਕਮਾਏ ਹੱਕ ਦੇ ਜ਼ੋਰ ਤੇ ਜਿਹੜਾ ਹੱਕ ਵੱਡਾ ਸ਼ਿਕਾਰ ਕਰਕੇ ਉਸਨੇ ਕਮਾਇਆ ਹੈ। ਪਰ ਏਥੇ ਵੀ ਇਤਿਹਾਸ ਦੀ ਦਵੰਦਾਤਕਤਾ 'ਚ ਜਿਸ ਪਲ ਮੇਰੀ ਓਰਾਂਵ ਨੇ ਆਪਣੇ ਦਲਿਤ ਹਾਰੇ ਹੋਏ ਅਤੇ ਸਤਾਏ ਗਏ ਸਮਾਜ ਦੀ ਪ੍ਰਾਚੀਨ ਸ਼ਕਤੀ ਨੂੰ ਲੱਭਿਆ, ਉਸੇ ਪਲ ਉਹ ਆਪਣੇ ਸਮਾਜ 'ਚ ਆਪਣੀ ਥਾਂ ਬਣਾ ਲੈਂਦੀ ਹੈ ਅਤੇ ਨਾਲ ਹੀ ਉਹ ਉਸ ਸਮਾਜ ਤੋਂ ਪਰ੍ਹੇ ਅੱਗੇ ਵੀ ਵਧ ਜਾਂਦੀ ਹੈ। ਜਿਸ ਦਾ ਕਾਰਨ ਇਹ ਹੈ ਕਿ ਜਿਹੜਾ ਅਤੀਤ ਅੱਜ ਉਸਨੂੰ ਪ੍ਰਾਪਤ ਹੈ ਅਤੇ ਉਸ ਦੀ ਚੇਤਨਾ 'ਚ ਫੈਲਿਆ ਹੋਇਆ ਹੈ, ਉਹ ਅਤੀਤ ਹੁਣ ਉਸ ਦੇ ਸਮਾਜ ਦਾ ਨਹੀਂ ਹੈ, ਨਹੀਂ ਤਾਂ ਅਤਿਆਚਾਰੀ ਨੂੰ ਲੈ ਕੇ ਉਹ ਜਿਹੜੇ ਭਵਿੱਖ ਦੀ ਸਿਰਜਣਾ ਕਰਨੀ ਚਾਹੁੰਦੀ ਹੈ ਉਸੇ ਦਾ ਨਮੂਨਾ ਹੈ।

ਨਵ-ਪੁਰਾਣ ਦੀ ਭਾਸ਼ਾ 'ਚ ਹੀ ਜਿਵੇਂ ਮਹਾਸ਼ਵੇਤਾ ਦੇਵੀ ਲਿਖਦੀ ਹੈ: "ਤਦ ਨੱਚਦੀ-ਨੱਚਦੀ ਮੇਰੀ ਪਿਛੇ ਹਟਣ ਲੱਗੀ। ਪਿਛੇ ਹੁੰਦੀ ਹੁੰਦੀ ਹਨ੍ਹੇਰੇ 'ਚ ਸਮਾਅ ਗਈ। ਉਹ ਨੱਚ ਰਹੇ ਸਨ, ਖ਼ੂਬ ਨੱਚ ਰਹੇ ਸਨ। ਮੇਰੀ ਹਨੇਰੇ ਵਿਚ ਭੱਜੀ ਜਾ ਰਹੀ ਸੀ।" ਜਦ ਇਤਿਹਾਸਕ ਦਵੰਦ ਵਿਚ ਅਗਾੜੀ ਅਤੇ ਪਛਾੜੀ ਇਕ ਹੋ ਜਾਂਦੇ ਨੇ, ਤਦ ਅਤੀਤ ਦਾ ਰਸਤਾ ਹੀ ਭਵਿੱਖ ਦਾ ਵੀ ਰਸਤਾ ਹੋ ਜਾਂਦਾ ਹੈ। ਏਸੇ ਲਈ ਸ਼ਿਕਾਰ ਦੀ ਆਦਮ ਸ਼ਕਤੀ ਨੂੰ ਪ੍ਰਾਪਤ ਕਰਕੇ ਮੇਰੀ ਨੂੰ ਬੱਸ 'ਚ ਸਵਾਰ ਹੋ ਕੇ ਜਾਣਾ ਪਵੇਗਾ, ਲੱਕੜਾਂ ਢੋਣ ਵਾਲੇ ਟੱਰਕ 'ਚ ਬੈਠ ਕੇ 'ਰਾਂਚੀ, ਹਜ਼ਾਰੀ ਬਾਗ਼, ਗੋਮੋ, ਪਟਨਾ ਜਾਣਾ ਹੋਵੇਗਾ। ਜੰਗਲ ਦੇ ਆਦਿਮ ਜਾਦੂਈ ਅੰਧਕਾਰ ਦੀ ਗਹਿਰਾਈ ਚੋਂ ਨਹੀ। ਹਨ੍ਹੇਰੇ 'ਚ ਤਾਰਿਆਂ ਦੀ ਲੋਅ 'ਚ ਰੇਲ ਲਾਈਨ ਨੂੰ ਵੇਖ ਕੇ ਚਲਦੇ-ਚਲਦੇ ਕਿਸੇ ਜਾਨਵਰ ਦਾ ਖੌਫ਼ ਉਸਨੂੰ ਨਹੀਂ ਲੱਗਿਆ। ਅੱਜ ਉਹਨੇ ਸਭ ਤੋਂ ਵੱਡਾ ਜਾਨਵਰ ਮਾਰਿਆ ਹੈ, ਏਸੇ ਲਈ ਜੰਗਲੀ ਜਾਨਵਰਾਂ ਬਾਰੇ ਰੋਜ਼-ਰੋਜ਼ ਦੇ ਜਿਹੜੇ ਡਰ ਉਸ ਦੇ ਖ਼ੂਨ 'ਚ ਸਮਾਏ ਹੋਏ ਸਨ, ਉਹ ਹੁਣ ਮੁੱਕ ਗਏ।"

ਜੰਗਲ ਤੋਂ ਰੇਲ ਲਾਈਨ ਇਤਿਹਾਸ ਦਾ ਹੀ ਬਿਰਥਾ ਨਾ ਜਾਣ ਵਾਲਾ ਯਾਤਰਾ-

ਪੰਧ ਹੈ।

ਮੇਰੀ ਆਪਣੀ ਮਰਜ਼ੀ ਨਾਲ ਜੰਗਲ ਤੋਂ ਰੇਲ ਲਾਈਨ ਵੱਲ ਜਾਂਦੀ ਹੈ। "ਦ੍ਰੋਪਦੀ" ਕਹਾਣੀ 'ਚ ਦ੍ਰੋਪਦੀ ਮੇਝੇਨ ਨੂੰ ਪੁਲਿਸ ਪ੍ਰਸ਼ਾਸਨ ਵਿਸ਼ਵਾਸਘਾਤੀ ਮਜ਼ਦੂਰਾਂ ਦੇ ਨਾਲ ਸਾਜ਼ਿਸ਼ ਕਰਕੇ ਜੰਗਲ ਵਿਚੋਂ ਫੜ ਕੇ ਸੈਨਾਪਤੀ ਮਜ਼ਦੂਰਾਂ ਦੇ ਕੈਂਪ 'ਚ ਲੈ ਜਾਂਦਾ ਹੈ- ਇਹ ਵੀ ਇਤਿਹਾਸ ਦੇ ਇਕ ਹੋਰ ਰਾਹ ਤੋਂ ਚਲ ਕੇ ਉਸੇ ਬਿਰਥਾ ਨਾ ਜਾਣ ਵਾਲੀ ਜੁਗਤ ਦੇ ਸਹਾਰੇ ਹੁੰਦਾ ਹੈ। ਸ਼ਿਕਾਰ' ਅਤੇ ਦ੍ਰੋਪਦੀ' ਇਕੋ ਕਹਾਣੀ ਦੇ ਦੋ ਪਹਿਲੂ ਹਨ। ਮੇਰੀ ਦਾ ਖ਼ੂਨ 'ਸਾਹਬੀ ਖ਼ੂਨ' ਹੈ। ਦ੍ਰੋਪਦੀ ਦਾ ਖ਼ੂਨ ਚੰਪਾਭੂਮੀ ਦਾ ਪਵਿੱਤਰ ਕਾਲਾ ਖ਼ੂਨ ਹੈ, ਜਿਸ ਦੇ ਵਿਚ ਕੋਈ ਮਿਲਾਵਟ ਨਹੀਂ। ਚੰਪਾ ਤੋਂ ਬਾਕੁਲੀ ਤਕ ਕਿੰਨੇ ਲੱਖ ਚੰਦਾਂ ਦੇ ਚੜ੍ਹਨ ਅਤੇ ਡੁੱਬਣ ਦਾ ਪੰਧ ਹੈ। ਖ਼ੂਨ 'ਚ ਮਿਲਾਵਟ ਹੋ ਸਕਦੀ ਸੀ, ਦ੍ਰੋਪਦੀ ਨੂੰ ਆਪਣੇ ਪੁਰਖਿਆਂ ਤੇ ਮਾਣ ਹੋਇਆ। ਉਹ ਲੋਕ ਆਪਣੀਆਂ ਔਰਤਾਂ ਦੇ ਖ਼ੂਨ 'ਤੇ ਕਾਲੀ ਕੁਚਿਲਾ ਦਾ ਜ਼ਹਿਰ ਲੈ ਕੇ ਪਹਿਰਾ ਦਿੰਦੇ ਸਨ। ਸੋਮਈ ਅਤੇ ਬੁਧਨਾ ਜਾਰਜ ਹਨ। ਜੰਗ ਦੀ ਫ਼ਸਲ ਸ਼ਿਅਨਡਾਂਗਾ 'ਚ ਸਥਿਤ ਅਮਰੀਕੀ ਫੌਜੀਆਂ ਦਾ ਰਾੜਭੂਮੀ ਨੂੰ ਤੋਹਫਾ।" ਮੇਰੀ ਨੂੰ ਆਪਣਾ ਸਮਾਜ ਤਿਆਗ ਕੇ ਜਾਣਾ ਪੈਂਦਾ ਹੈ। ਅੰਦੋਲਨ ਰਾਹੀਂ ਦ੍ਰੋਪਦੀ ਆਪਣੇ ਸਮਾਜ਼ ਨਾਲ ਬਹੁਤ ਮਜ਼ਬੂਤੀ ਨਾਲ ਜੁੜਦੀ ਹੈ, ਜਿਹੜਾ ਸਮਾਜ ਇਸ ਅੰਦੋਲਨ ਦੇ ਕਾਰਨ ਹੋਰ ਵੀ ਵੱਡਾ ਤੇ ਪਸਾਰ ਵਾਲਾ ਹੋ ਗਿਆ ਹੈ। ਉਸ 'ਚ ਸ਼ਹਿਰ ਦੇ ਉਹ ਨੌਜਵਾਨ ਵੀ ਨੇ ਜਿਹੜੇ ਬੇਰਹਿਮ ਯੁੱਧ-ਨੀਤੀ ਦੀ ਰਚਨਾ ਕਰਦੇ ਨੇ। ਅਰਿਜਿਤ ਦਾ ਸੁਰ, "ਜੇਕਰ ਕੋਈ ਫੜਿਆ ਜਾਵੇ ਤਾਂ ਟਾਈਮ ਵੇਖ ਕੇ ਹਾਈਡ-ਆਊਟ ਚੇਂਜ ਕਰ ਲੈਣੀ। ਕੋਈ ਕਾਮਰੇਡ ਆਪਣੇ ਲਈ ਦੂਜਿਆਂ ਨੂੰ ਡਿਸਟਰਾਏ ਹੋਣ ਨਹੀਂ ਦੇਵੇਗਾ।" ਏਸੇ ਲਈ ਉਸ ਸਮਾਜ ਦੀ ਸਹਿਜ ਚੇਤਨਾ ਲੈ ਕੇ ਦ੍ਰੋਪਦੀ ਜਦੋ-ਜਹਿਦ ਕਰਦੀ ਹੋਈ ਆਪਣੇ ਸਮਾਜ ਦੀ ਅੰਦਰੂਨੀ ਸ਼ਕਤੀ ਦੇ ਪੁਰਾਣਕ ਸਰੂਪ ਦਾ ਵਿਰਾਟ ਪ੍ਰਗਟੀਕਰਨ ਇਕ ਵਾਰ, ਦੋ ਵਾਰ, ਤਿੰਨ ਵਾਰ, ਕੀਤੀ ਗਈ ਉਸ ਦੀ ਪ੍ਰਚੰਡ ਪੁਕਾਰ ਦੇ ਰਾਹੀਂ ਕਹਾਣੀ ਦੇ ਦੂਜੇ ਹਿੱਸੇ ਦਾ ਨਾਟਕੀ ਅੰਤ ਹੁੰਦਾ ਹੈ। ਜੰਗਲ ਦੀ ਉਹ ਪੁਕਾਰ ਹੀ ਦੁਸ਼ਮਣ ਦੇ ਕੈਂਪ 'ਚ ਮੁੜ ਕੇ ਉਚੇਰੀ ਹੋ ਜਾਂਦੀ ਹੈ, "ਲੈ ਕਾਊਂਟਰ ਕਰ... "ਮੇਰੀ ਜਿਸ ਡਰ ਤੋਂ ਮੁਕਤ ਹੁੰਦੀ ਹੈ ਉਸੇ ਡਰ ਨੂੰ "ਸ਼ਿਕਾਰ" ਕਹਾਣੀ ਦੇ ਅੰਤ 'ਚ ਇਤਿਹਾਸ ਦੇ ਸ਼ਤਰੰਜ ਦੀ ਬਾਜੀ ਉਲਟ ਕੇ ਦ੍ਰੋਪਦੀ ਸੈਨਾਪਤੀ ਦੇ ਦਿਲ ਵਿਚ ਮੁੜ ਕੇ ਡਰ ਪੈਦਾ ਕਰ ਦੇਂਦੀ ਹੈ।" ਦ੍ਰੋਪਦੀ ਆਪਣੀਆਂ ਦੋਹਾਂ ਜ਼ਖਮੀ ਛਾਤੀਆਂ ਨਾਲ ਸੈਨਾਪਤੀ ਨੂੰ ਧੱਕਾ ਦੇਂਦੀ ਹੈ ਅਤੇ ਪਹਿਲੀ ਵਾਰ ਸੈਨਾਪਤੀ ਨੂੰ ਬਿਨਾਂ ਹਥਿਆਰ ਟਾਰਗੇਟ ਦੇ ਸਾਮ੍ਹਣੇ ਖੜ੍ਹੇ ਹੋਣ ਤੇ ਡਰ ਲਗਦਾ ਹੈ, ਭਿਅੰਕਰ ਡਰ।"

"ਸ਼ਿਕਾਰ' ਕਹਾਣੀ ਦਾ ਆਧਾਰ ਅਤੇ ਮਾਹੌਲ ਜੰਗਲ ਹੀ ਹੈ। 'ਦ੍ਰੋਪਦੀ' ਕਹਾਣੀ ਵਿਚ ਜੰਗਲ ਅਤੇ ਪ੍ਰਸ਼ਾਸਨ ਦੀ ਟੱਕਰ ਹੈ। ਇਸੇ ਕਾਰਨ ਉਸ ਦੀ ਭਾਸ਼ਾ 'ਚ ਵੀ ਉਹੀ ਟਕਰਾਹਟ ਭਾਸ਼ਾ ਹੈ, ਅਤੇ ਉਹਦੇ ਪੱਧਰਾਂ ਦਾ ਵਖਰੇਵਾਂ ਹੈ। ਅੰਗ੍ਰੇਜ਼ੀ ਭਾਸ਼ਾ ਸੱਤਾ, ਅਧਿਕਾਰ ਅਤੇ ਸ਼ਾਸਨ ਦੀ ਭਾਸ਼ਾ ਹੈ। ਡੋਸੀਅਰ 'ਚ ਪ੍ਰਾਪਤ ਸੱਤਾ ਦੇ ਅਧਿਕਾਰ ਅਤੇ ਪ੍ਰਸ਼ਾਸਨ ਦੀ ਉੱਚ ਭਾਸ਼ਾ ਬੈਜਧਾਰੀਆਂ ਦੀ ਭਾਸ਼ਾ 'ਚ ਮੱਧਮ ਸਤਹਿ ਤੇ ਉਤਰ ਆਉਂਦੀ ਹੈ। ਇਥੇ ਸੱਤਾ ਦਾ ਪ੍ਰਯੋਗ ਹੁੰਦਾ ਹੈ, ਸੈਨਾਪਤੀ ਦੀ ਭਾਸ਼ਾ 'ਚ ਅਤੇ ਉਸ ਨੂੰ ਕੇਂਦਰ ਵਿਚ ਰੱਖ ਕੇ ਭਾਸ਼ਾ ਦਾ ਜਿਹੜਾ ਬਹੁ-ਮਾਤਰਕ ਵਹਿਣ ਮਹਾਸ਼ਵੇਤਾ ਦੇਵੀ ਨੇ ਰਚਿਆ ਹੈ, ਉਹ ਸੱਤਾ ਦਾ ਇਕ ਹੋਰ ਔਖਾ ਰੂਪ ਤੇ ਪ੍ਰਬੰਧ ਹੈ। ਇਸ ਤਰ੍ਹਾਂ-ਤਰ੍ਹਾਂ ਦੀ ਭਾਸ਼ਾ

ਬਨਾਵਟ ਨਾਲ ਸੱਤਾ ਦਾ ਜਿਹੜਾ ਜਾਲ ਤਿਆਰ ਹੋਇਆ, ਉਸ ਨੂੰ ਚੀਰ ਕੇ ਦ੍ਰੋਪਦੀ ਦੀ ਭਾਸ਼ਾ ਵਿਚ ਉਚਰਿਆ ਜਾਂਦਾ ਹੈ: "ਲੈ ਕਾਊਂਟਰ ਕਰ।" ਜਿਸ ਤਰ੍ਹਾਂ ਪ੍ਰਸ਼ਾਸਨ ਦੀ ਸੱਤਾ ਦੀ ਭਾਸ਼ਾ ਅਤੇ ਉਸਦਾ ਉਚਾਰਣ ਉਲਟ ਜਾਂਦੇ ਹਨ ਅਤੇ ਮੂੰਹ ਭਾਰ ਡਿਗਦੇ ਹਨ, ਉਸੇ ਤਰ੍ਹਾਂ ਸਖਤ ਸਰੀਰਕ ਤਸੀਹੇ ਰਾਹੀਂ ਦਰੋਪਦੀ ਦੇ ਸਰੀਰ ਵਿਚ ਪੈਦਾ ਹੋਇਆ ਮੁਕਾਬਲੇ ਦਾ ਰੋਹ ਸਾਨੂੰ ਭਿੰਨ ਅਰਥਾਂ ਤਕ ਲੈ ਜਾਂਦਾ ਹੈ।

ਮਹਾਸ਼ਵੇਤਾ ਦੇਵੀ ਨੇ ਆਪਣੇ ਕਥਾ-ਸਾਹਿਤ ਵਿਚ, ਕਹਾਣੀਆਂ ਅਤੇ ਨਾਵਲਾਂ ਵਿਚ ਬਿਆਨ ਦਾ ਜਿਹੜਾ ਰੂਪ ਚੁਣਿਆ ਹੈ, ਉਸ ਵਿਚ ਜਿਸ ਤਰ੍ਹਾਂ ਯਥਾਰਥ ਸਾਫ ਦਿਖਦਾ ਹੈ, ਉਸੇ ਤਰ੍ਹਾਂ ਉਸ ਯਥਾਰਥ ਨੂੰ ਇਤਿਹਾਸ ਦੇ ਕ੍ਰਮਵਾਰ ਬਦਲਦੇ ਰੂਪਾਂ ਨੂੰ ਦਿਖਾਉਣ ਦੀਆਂ ਅੱਡੋ-ਅੱਡ ਪ੍ਰਣਾਲੀਆਂ ਵੀ ਲੱਭਦੀਆਂ ਹਨ। ਇਥੇ ਇਤਿਹਾਸ ਦਾ ਅਰਥ ਸਿਰਫ ਅਤੀਤ ਦਾ ਸਰੋਤ ਜਾਂ ਵਿਰਾਸਤ ਦਾ ਸਿਫਤੀ ਬਿਆਨ ਨਹੀਂ ਸਗੋਂ ਅਤੀਤ ਤੋਂ ਭਵਿੱਖ ਵੱਲ ਜਾਣ ਦੇ ਇਕ ਰਾਹ ਦੀ ਨਿਸ਼ਾਨਦੇਹੀ ਵੀ ਹੈ। ਉਸ ਵਿਚ ਆਸ਼ਾਵਾਦੀ ਭਵਿੱਖ ਦੇ ਦਰਸ਼ਨ ਦਾ ਸਹਿਜ ਅਤੇ ਸੁਭਾਵਿਕ ਪਰਿਵਰਤਨ ਨਹੀਂ, ਸਗੋਂ ਵਰਤਮਾਨ ਵਿਚ ਵੀ ਭਵਿੱਖ ਦੇ ਵਿਚਕਾਰ ਦੇ ਸੋਮੇ ਦੀ ਪੁਰਾਕਥਾ ਵਰਗੀ ਸਥਾਪਨਾ ਹੈ। ਅਸਲ ਵਿਚ ਸ਼ਾਇਦ ਅਜਿਹਾ ਨਹੀਂ ਹੁੰਦਾ ਜਾਂ ਨਹੀਂ ਹੋਇਆ। ਜੇਕਰ ਹੋਇਆ ਵੀ ਹੋਵੇ ਤਾਂ ਚਾਣਚਕ ਕਿਤੇ ਹੋ ਗਿਆ ਹੋਵੇਗਾ। ਮਹਾਸ਼ਵੇਤਾ ਦੇਵੀ ਉਸੇ ਹੋਣ ਵਾਲੀ ਜਾਂ ਹੋਣ ਦੀ ਸੰਭਾਵਨਾ ਨੂੰ ਪੁਰਾਕਥਾਤਮਕ ਵਿਸਥਾਰ ਅਤੇ ਕਾਲਪਨਿਕ ਸਰੂਪ ਦਿੰਦੀ ਹੈ, ਜਿਹੜੀ ਯਥਾਰਕ ਵਿਚੋਂ ਨਿਕਲ ਕੇ ਵੀ ਯਥਾਰਥਾਂ ਦੀਆਂ ਹੱਦਾਂ ਤੋੜਦਾ ਹੈ। ਉਹ ਉਸੇ ਯਥਾਰਥ ਨੂੰ ਖਿੱਚ ਕੇ ਫੈਲਾਅ ਦੇਂਦੀ ਹੈ ਅਤੇ ਉਸ ਦੇ ਵਿਚਕਾਰ ਸਮਾਜਕ, ਆਰਥਕ, ਰਾਜਨੀਤਕ ਯਥਾਰਥ ਦੀਆਂ ਇਕ ਤੋਂ ਵੱਧ ਪੱਧਰਾਂ ਨੂੰ ਉਹਨਾਂ ਦੇ ਲਗਾਤਾਰ ਖਿੱਚੋਤਾਣ ਵਿਚ ਕਈ ਰੂਪ ਦੇ ਕੇ ਭਾਸ਼ਾ ਦੇ ਸਜਾਵਟੀ ਰੂਪ ਦੀ ਸਿਰਜਣਾ ਕਰਦੀ ਹੈ ਜਿਸ ਨਾਲ ਕਿ ਉਸ 'ਚ ਸ਼ਕਲ ਲੈਂਦਾ ਨਾਟਕੀ ਕਲਪਨਾਸ਼ੀਲ ਛਿਣ ਕਦੇ ਰੂਪ-ਕਥਾ ਦਾ ਸਰੂਪ ਨਹੀਂ ਲੈਂਦਾ, ਸਗੋ ਯਥਾਰਥ ਦਾ ਹੀ ਲਾਜ਼ਮੀ ਨਤੀਜਾ ਲਗਦਾ ਹੈ। ਦਰੋਪਦੀ, ਮੇਝੇਨ, ਦੂਲਨ ਗੰਜੂ, ਚੰਡੀ ਬਾਏਨ, ਸ਼੍ਰੀਪਦ ਮਾਲ, ਜੱਟੀ ਠਕੁਰਾਣੀ— ਇਹ ਸਭ ਯਥਾਰਥਕ ਹੁੰਦੇ ਹੋਏ ਵੀ ਯਥਾਰਥ ਦਾ ਵਿਸਥਾਰ ਕਰਨ ਵਾਲੇ ਚਰਿੱਤਰ ਹਨ।

—ਸ਼ਮੀਕ ਬੰਦਿਉਪਾਧਿਆਏ

# ਹੜ੍ਹ

ਭਾਦੋਂ ਦੇ ਮਹੀਨੇ ਵਿਚ ਰਸੋਈ-ਪੂਜਾ ਦਾ ਦਿਨ ਆ ਗਿਆ। ਇਸ ਸਮੇਂ ਸਾਰੇ ਟੱਬਰ ਮਨਸਾ ਦਾ ਰੁੱਖ ਲੱਭਦੇ ਨੇ। ਰੂਪਸੀ ਬਾਗਦੀਨੀ ਦਾ ਮੁੰਡਾ ਚੀਨਿਵਾਸ ਵੀ ਮਨਸਾ ਦਾ ਰੁੱਖ ਲੱਭਣ ਗਿਆ। ਮਨਸਾ ਦਾ ਰੁੱਖ ਲਿਆ ਕੇ ਪਿੰਡ ਦੇ ਪੂਰਬੀ ਪਾਸੇ ਦੇ ਟੱਬਰ ਆਪਣੇ ਵਿਹੜੇ ਵਿਚ ਗੱਡ ਦਿੰਦੇ ਨੇ। ਪੂਜਾ ਕਰਕੇ ਉਨ੍ਹਾਂ ਨੂੰ ਕਹਿੰਦੇ ਨੇ "ਘਰ ਦਿਓ, ਖੇਤਾਂ ਵਿਚ ਝੋਨਾ ਦਿਓ, ਗਾਂ ਦੇ ਥਣਾਂ ਵਿਚ ਦੁੱਧ ਦਿਓ, ਤਲਾਅ ਵਿਚ ਮੱਛੀਆਂ ਦਿਓ ਅਤੇ ਬਹੂਆਂ ਦੀਆਂ ਗੋਦੀਆਂ 'ਚ ਮੁੰਡੇ।" ਪਰ ਹਰ ਘਰ ਵਿਚ ਮਨਸਾ ਦੇ ਰੁੱਖ ਨਹੀਂ ਹੁੰਦੇ। ਰਸੋਈ-ਪੂਜਾ ਦੇ ਦੂਜੇ ਦਿਨ ਖਾਣਾ ਨਹੀਂ ਪੱਕਦਾ।

"ਮਾਂ, ਰਸੋਈ-ਪੂਜਾ ਨਹੀਂ ਕਰੇਗੀ?" ਚੀਨਿਵਾਸ ਨੇ ਪੁੱਛਿਆ।

"ਨਹੀਂ ਮੇਰੇ ਬਾਪ, ਇਸ ਵਾਰ ਅਸੀਂ ਰਸੋਈ-ਪੂਜਾ ਨਹੀਂ ਕਰਾਂਗੇ।"

"ਕਿਉ ਮਾਂ ?"

"ਇਸੇ ਦਿਨ ਤੇਰੇ ਕਟੂਆ ਦਾ ਤਾਇਆ ਮਰਿਆ ਸੀ ਨਾ।"

"ਤੈਨੂੰ ਕਿਹਨੇ ਕਿਹਾ ?"

"ਮੈਂ ਜਾਣਦੀ ਹਾਂ।"

ਚੀਨਿਵਾਸ ਨੇ ਹੈਰਾਨ ਹੋ ਕੇ ਸੋਚਿਆ-ਇਹ ਕਿਹੋ ਜਿਹੀ ਗੱਲ ਏ। ਪਿਛਲੇ ਸਾਲ ਤਾਂ ਰਸੋਈ ਪੂਜਾ ਦੇ ਦਿਨ ਮਾਂ ਛੇਤੀ ਚੁੱਲ੍ਹਾ ਬਾਲ ਕੇ ਬੈਠ ਗਈ ਸੀ ਅਤੇ ਕਿੰਨੀਆਂ ਹੀ ਚੀਜ਼ਾਂ ਬਣਾਈਆਂ ਸਨ ਉਸ ਨੇ। ਜਿਵੇਂ ਸ਼ੋਲ ਮੱਛੀ ਦੀ ਚਟਨੀ, ਨਾਰੀਅਲ ਪਾ ਕੇ ਕੱਚੂ, ਸਾਗ ਦੀ ਭਾਜੀ, ਪੁੱਟੀ ਮੱਛੀ ਦੀ ਭੁਰਜੀ, ਪੁੱਟੀ ਮੱਛੀ ਦੀ ਕਲੀਆ, ਮਾਇਰਾ ਮੱਛੀ ਅਤੇ ਬੈਂਗਨ ਦਾ ਰਸਾ, ਚੌਲਾਂ ਦੀ ਪੀਠੀ ਦੇ ਨਾਲ ਅਰਬੀ ਦੀ ਸਬਜ਼ੀ, ਅਰਬੀ ਦੇ ਪੱਤਿਆਂ ਦੀ ਰਿਕੌਂਚ ਅਤੇ ਤਾੜ ਫਲ ਦੇ ਰਸ ਦੇ ਗੁਲਗਲੇ।

ਦੂਜੇ ਦਿਨ ਵੀ ਚੀਵਿਨਾਸ ਨੇ ਦੋਵੇਂ ਵੇਲੇ ਡਟ ਕੇ ਖਾਧਾ ਸੀ।

ਇਸ ਸਾਲ ਬੜੀ ਮੁਸ਼ਕਲ ਏ। ਇਧਰ ਗੰਗਾ ਵਿਚ ਹੜ੍ਹ ਆ ਗਿਆ ਏ, ਓਧਰ ਖੋੜੇ ਨਦੀ ਵੀ ਨੱਕੋ ਨੱਕ ਭਰੀ ਏ। ਚੀਨਿਵਾਸ ਨੇ ਸੁਣਿਆ ਏ ਕਿ ਅਰੁਣਾ ਨਦੀ ਵਿਚ ਤਿੰਨ ਤਿੰਨ ਬਾਂਸ ਇਕ ਦੇ ਉਪਰ ਇੱਕ ਰੱਖਣ ਤੇ ਵੀ ਡੁੱਬ ਜਾਂਦੇ ਹਨ। ਸਾਰੇ ਲੋਕ ਚਹੁੰ ਪਾਸੀਂ ਕਹਿੰਦੇ ਫਿਰਦੇ ਨੇ, ਹੜ੍ਹ ਆਵੇਗਾ, ਹੜ੍ਹ ਆਵੇਗਾ। ਹੜ੍ਹ ਕਿਹੋ ਜਿਹਾ ਹੁੰਦਾ ਏ, ਚੀਨਿਵਾਸ ਨੇ ਕਦੇ ਨਹੀਂ ਦੇਖਿਆ। ਚੀਨਿਵਾਸ ਦੀ ਮਾਂ ਜਦੋਂ ਛੋਟੀ ਸੀ ਉਦੋਂ ਸ਼ਾਇਦ ਕਟੂਆ ਕੋਲ ਗੰਗਾ 'ਚ ਹੜ੍ਹ ਆਇਆ ਸੀ।

ਚੀਨਿਵਾਸ ਦੀ ਮਾਂ ਨਾਰੀਅਲ ਦੇ ਪੱਤੇ ਛਾਂਟ ਕੇ ਤੀਲੀਆਂ ਬਣਾ ਰਹੀ ਸੀ। ਅੱਠ-ਦਸ ਝਾੜੂ ਲੈਣੇ ਹੋਣਗੇ, ਨਹੀਂ ਤਾਂ ਆਚਾਰਜੀ ਦੇ ਘਰ ਦਾ ਕੰਮ ਪੂਰਾ ਨਹੀਂ ਹੋਵੇਗਾ।

"ਮਾਂ, ਹੜ੍ਹ ਕਿਹੋ ਜਿਹਾ ਹੁੰਦਾ ਏ?"

ਚੀਨਿਵਾਸ ਦੀ ਗੱਲ ਸੁਣ ਕੇ ਰੂਪਸੀ ਤ੍ਰਭਕ ਪਈ, ਫੇਰ ਬੋਲੀ "ਹੁਣ ਦੇਖ ਲਵੀਂ।"

ਰੂਪਸੀ ਦੀ ਮਾਂ ਗਾਬ ਦੇ ਰੁੱਖ ਦੀ ਲੇਸਦਾਰ ਚੀਜ਼ ਲੈ ਕੇ ਮੱਛੀ ਮਾਰਨ ਵਾਲੇ ਖਾਂਚੇ ਨੂੰ ਪਾਲਿਸ਼ ਕਰ ਰਹੀ ਸੀ। ਉਸ ਨੇ ਕਿਹਾ, "ਦੇਖੀਂ ਉਦੇ ਦੇਖੀਂ, ਹੜ੍ਹ ਆਵੇਗਾ, ਗਿੱਦੜ ਅਤੇ ਕੁੱਤੇ ਆਦਮੀ ਨੂੰ ਪਾੜ ਕੇ ਖਾਣਗੇ।"

"ਇਹ ਕੀ ਕਹਿ ਰਹੀ ਏ ਮਾਂ? ਰੂਪਸੀ ਨੇ ਹੌਲੀ ਜਿਹੇ ਮਾਂ ਨੂੰ ਡਾਂਟਿਆ।

"ਨਵੀਂ ਗੱਲ ਏ ਕੁੜੇ? ਨਵੀਂ ਗੱਲ! ਕੀੜੀਆਂ ਤੇ ਕੀੜੇ-ਮਕੌੜੇ ਰੁੜ੍ਹ ਜਾਣਗੇ, ਹਾਥੀ-ਘੋੜੇ ਜਿਉਂਦੇ ਰਹਿਣਗੇ, ਇਹੋ ਸ਼ਾਸ਼ਤਰਾਂ ਵਿਚ ਲਿਖਿਆ ਏ।"

"ਤਾਂ ਫੇਰ ਸਾਰੇ ਲੋਕ ਕਿਉਂ ਆਖ ਰਹੇ ਨੇ ਕਿ ਹੜ੍ਹ 'ਚ ਕੋਈ ਮਰੇਗਾ ਨਹੀਂ?" ਚੀਨਿਵਾਸ ਨੇ ਫੇਰ ਪੁੱਛਿਆ।

"ਐਹ ! ਗੋਰਾ ਪ੍ਰੇਮ ਦੇ ਹੜ੍ਹ ਬਾਰੇ ਕਹਿ ਰਿਹਾ ਏ? ਇਹ ਮੈਂ ਨਹੀਂ ਜਾਣਦੀ ਬਾਬੂ। ਮੈਂ ਤਾਂ ਸੁਣਿਆ ਏ, ਸ਼ਾਂਤੀਪੁਰ ਤੋਂ ਕਟੂਆ ਤੀਕ ਲੋਕ ਹੋਰ ਕੋਈ ਗੱਲ ਨਹੀਂ ਕਰ ਰਹੇ। ਸੁਣ ਕੇ ਮੈਨੂੰ ਬੜਾ ਹਾਸਾ ਆਇਆ। ਬਾਜ਼ਾਰ ਜਾਂਦਿਆਂ ਮੈਂ ਦੇਖਿਆ ਕਿ ਸਾਰੇ ਇਕੋ ਗੱਲ ਕਰ ਰਹੇ ਨੇ, ਮੈਂ ਜਿਸ ਤੋਂ ਵੀ ਪੁੱਛਦੀ, ਇਹੋ ਆਖਦਾ-ਕੁੜੇ ਬਾਗਦੀ ਬਹੂ, ਗੱਲ ਕੀ ਏ, ਇਹ ਤਾਂ ਅਸੀਂ ਵੀ ਨਹੀਂ ਸਮਝਦੇ। ਸਿਰਫ ਇੰਨਾ ਸੁਣਿਆ ਏ ਕਿ ਗੋਰਾਂਗ ਸੰਨਿਆਸੀ, ਉੱਚੇ ਨੂੰ ਨੀਵਾਂ ਅਤੇ ਨੀਵੇਂ ਨੂੰ ਉੱਚਾ ਕਰ ਦੇਵੇਗਾ, ਉਹ ਕਹਿੰਦਾ ਹੋਇਆ ਚਹੁੰ ਪਾਸੀਂ ਨੱਚ ਰਿਹਾ ਏ। ਇਹ ਸੁਣ ਕੇ ਮੈਂ ਪੁੱਛਿਆ-ਕਿਉਂ ਜੀ, ਕੀ ਹੁਣ ਅਸੀਂ ਠਾਕਰਾਂ ਦੇ ਤਲਾਵਾਂ ਵਿਚੋਂ ਪਾਣੀ ਭਰਾਂਗੇ, ਉਨ੍ਹਾਂ ਵਾਂਗ ਪਲੰਘ 'ਤੇ ਸੌਂਵਾਂਗੇ ਅਤੇ ਖੋਈ ਭੂਜਾ, ਜੋ ਮਨ ਕਰੇਗਾ ਖਾਵਾਂਗੇ? ਜੇ ਅਜਿਹਾ ਨਾ ਹੋਇਆ ਤਾਂ ਮੈਂ ਗੋਰਾ ਪ੍ਰੇਮ ਵਿੱਚ ਦੇ ਹੜ੍ਹ ਵਿੱਚ ਕਿਉਂ ਡੁਬਾਂਗੀ। ਫੇਰ ਸਾਰੇ ਲੋਕ ਸਿਰ ਹਿਲਾਉਣ ਲੱਗੇ। ਮੈਂ ਵੀ ਆਪਣੇ ਡੰਗਰ ਵੱਛੇ ਨੂੰ ਲੱਭ ਕੇ ਫੜਿਆ ਅਤੇ ਚਲੀ ਆਈ। ਇਹ ਕਿਹੜਾ ਹੜ੍ਹ ਏ, ਬਾਬਾ !"

"ਮਾਂ !" ਰੂਪਸੀ ਨੇ ਜ਼ੋਰ ਨਾਲ ਆਵਾਜ਼ ਦਿੱਤੀ।

"ਕੁੜੇ ਦੇਖੀਂ, ਮੇਰਾ ਤਾਂ ਮਨ ਭਰ ਗਿਆ।"

"ਮਾਂ ਤੂੰ ਤਾਂ ਗੌਰਾਂਗ ਨੂੰ ਦੇਖਿਆ ਨਹੀਂ ਏ?"

"ਮੈਂ ਕਿਉਂ ਦੇਖਣ ਜਾਵਾਂਗੀ? ਗੌਰਾਂਗ ਕੀ ਮੇਰਾ ਢਿੱਡ ਭਰਨਗੇ?"

"ਫੇਰ ਜਾ ਕੇ ਮੱਛੀ ਫੜ ਨਾ।"

"ਕੁੜੇ, ਰੂਪ ਦਾ ਮਾਣ ਤਾਂ ਨਾ ਕਰ। ਮੱਛੀ ਫੜਨਾ ਅੱਜ ਭੈੜਾ ਕੰਮ ਹੋ ਗਿਆ। ਇਹੋ ਮੱਛੀ ਫੜ-ਫੜ ਕੇ ਤਾਂ ਤੈਨੂੰ ਏਲਾ ਵੱਡਿਆਂ ਕੀਤਾ ਏ।"

ਚੀਨਿਵਾਸ ਨੇ ਦੇਖਿਆ ਹਵਾ ਤੇਜ਼ ਹੋ ਗਈ ਏ। ਉਹ ਮਨਸਾ ਦਾ ਰੁੱਖ ਲਿਆਵੇ ਕਿ ਨਹੀਂ, ਇਹ ਜਾਨਣ ਲਈ ਉਹ ਹਨੇਰੀ ਆਉਣ ਤੋਂ ਪਹਿਲਾਂ ਆਚਾਰੀਆ ਦੇ ਘਰ ਗਿਆ।

ਪੂਰਬ ਦਿਸ਼ਾ ਵਿਚ ਪੈਂਦਾ ਆਚਾਰੀਆ ਦਾ ਟੱਬਰ ਬੜਾ ਧਾਰਮਿਕ ਅਤੇ ਰੱਜਿਆ-ਪੁੱਜਿਆ ਏ। ਇਸ ਸਾਲ ਸੰਮਤ 1425 ਵਿਚ ਘੱਟ ਹੀ ਟੱਬਰਾਂ ਵਿਚ ਇੰਨੀ ਸਮਰਥਾ ਰਹਿ ਗਈ ਏ ਕਿ ਰੋਜ਼ ਕੰਗਾਲਾਂ ਨੂੰ ਭੋਜਨ ਕਰਾਵੇ। ਪਰ ਵੱਡੇ ਆਚਾਰੀਆ ਦੇ ਦਲ੍ਹਾਨ 'ਚ ਅੱਜ ਵੀ ਦੁਪਹਿਰ ਤੀਕ ਸੌ ਦੇ ਕਰੀਬ ਪੱਤਲਾਂ ਵਿਛ ਜਾਂਦੀਆਂ ਨੇ। ਨਵਦੀਪ ਦੇ ਗੌਰਾਂਗ ਸੰਨਿਆਸੀ ਦੀਆਂ ਖ਼ਬਰਾਂ ਅੱਜ ਕੱਲ੍ਹ ਹਵਾ ਤੇਂ ਸਵਾਰ ਕੇ ਹੋ ਚਲਦੀਆਂ ਨੇ। ਅੱਜ ਕੱਲ੍ਹ ਉਹ ਗੌੜ ਰਾਜ ਤੋਂ ਸ਼ਾਂਤੀਪੁਰ ਜਾ ਕੇ ਮਾਤਾ ਦਾ ਦਰਸ਼ਨ ਕਰਨ ਮਗਰੋਂ ਮੁੜ ਨੀਲਾਂਚਲ ਵੱਲ ਜਾ ਰਹੇ ਨੇ। ਵੱਡੇ ਆਚਾਰੀਆ ਦੀ ਇੱਛਾ ਹੈ ਕਿ ਇਸ ਰਸਤੇ ਤੋਂ ਲੰਘਦਿਆਂ ਹੋਇਆਂ ਨਿਮਾਈ ਠਾਕੁਰ ਨੂੰ ਉਹ ਦੋ ਦਿਨ ਆਪਣੇ ਘਰੇ ਰੱਖਣ।

ਅਜਿਹਾ ਕਿਉਂ ? ਉਸ ਦੀ ਆਚਾਰੀਆਣੀ ਨੇ ਜਾਣਨਾ ਚਾਹਿਆ ਸੀ। ਵੱਡੇ ਆਚਾਰੀਆ ਤਾਂ ਕਿਸੇ ਜਿਮੀਂਦਾਰ, ਤਾਲੁਕੇਦਾਰ ਜਾਂ ਕਿਸੇ ਧਨੀ ਨੂੰ ਹੀ ਆਦਰ ਦਿੰਦੇ

ਨੇ। ਨੌਜਵਾਨ ਸੰਨਿਆਸੀ ਨੂੰ ਉਹ ਸਨਮਾਨ ਕਿਉਂ ਦੇ ਰਹੇ ਨੇ?

"ਕਿਉਂ ਦੇ ਰਹੇ ਨੇ ਦਾ ਮਤਲਬ? ਤੂੰ ਕਿਉਂ ਦਸ ਲੋਕਾਂ ਨੂੰ ਖਿਚੜੀ ਦਿੰਦੀ ਏਂ?"

"ਪੁੰਨ ਕਮਾਉਣ ਲਈ।"

"ਹੂੰ। ਪੁੰਨ ਕਮਾਉਣ ਲਈ। ਇਸੇ ਨੂੰ ਆਖਦੇ ਨੇ ਮਾਣ ਵਧਣਾ। ਦਸ ਬੰਦਿਆਂ ਨੂੰ ਭੋਜਨ ਦੇਣ ਨਾਲ, ਕੱਪੜੇ ਦੇਣ ਨਾਲ ਲੋਕ ਤੁਹਾਨੂੰ ਸਿਰ ਤੇ ਚੁੱਕ ਕੇ ਰੱਖਣਗੇ।

"ਗੌਰਾਂਗ ਨੂੰ ਸਨਮਾਨ ਕਿਉਂ ਦਿੰਦੇ ਹੋ?"

"ਉਏ ! ਗੌਰਾਂਗ ਅਜੇ ਨਵੇਂ ਨਵੇਂ ਨੇ। ਗੌਰਾਂਗ ਦੇ ਨਾਂ ਤੇ ਅਜੇ ਆਦਮੀ ਝਟ ਇਕੱਠੇ ਹੋ ਜਾਂਦੇ ਨੇ। ਜੋ ਆਦਮੀ ਗੌਰਾਂਗ ਦੀ ਤਾਰੀਫ਼ ਕਰਦਾ ਏ, ਉਸ ਨੂੰ ਸਮਾਜ ਵਿਚ ਇੱਜਤ ਮਿਲਦੀ ਏ। ਗੌਰਾਂਗ ਜਦੋਂ ਸ਼ਾਂਤੀਪੁਰ ਸ਼ਹਿਰ 'ਚ ਗਏ ਤਾਂ ਉਥੋਂ ਦੇ ਜੁਲਾਹਿਆਂ ਤੀਕ ਨੇ ਕੰਗਾਲਾਂ 'ਚ ਕੱਪੜੇ ਵੰਡੇ, ਨਾਂ ਕਮਾਇਆ। ਮੈਂ ਵੀ ਕਰਾਂ ਤਾਂ ਮੇਰਾ ਭਲਾ ਹੋਵੇਗਾ?"

"ਤੁਸੀਂ ਤਾਂ ਜ਼ਿਆਦਾ ਪੈਸਾ ਖਰਚ ਕਰਨ ਤੋਂ ਡਰਦੇ ਹੋ। ਗੌਰਾਂਗ ਸੰਨਿਆਸੀ ਆਉਣਗੇ ਤਾਂ ਉਹਨਾਂ ਨਾਲ ਢੇਰ ਸਾਰੇ ਚੇਲੇ ਚਾਟੜੇ ਵੀ ਹੋਣਗੇ। ਮੈਂ ਤਾਂ ਇਹੀ ਸੋਚ ਕੇ ਮਰ ਰਹੀ ਹਾਂ ਕਿ ਬਹੁਤ ਭਾਰੀ ਖਰਚ ਹੋਵੇਗਾ।"

"ਤੇਰੀ ਤਾਂ ਜ਼ਨਾਨੀ - ਮੱਤ ਏ। ਗੌਰਾਂਗ ਇਸ ਸਮੇਂ ਭਗਵਾਨ ਸ੍ਰੀ ਕ੍ਰਿਸ਼ਨ ਦੇ ਭਜਨ 'ਚ ਪਾਗਲ ਹੋਏ ਘੁੰਮ ਰਹੇ ਨੇ। ਅਜਿਹਾ ਆਦਮੀ ਜੇ ਆਵੇਗਾ ਤਾਂ ਇਕ ਵਾਰ ਥੋੜ੍ਹਾ ਖਰਚ ਹੀ ਸਈ। ਤੂੰ ਕੁਝ ਸਮਝਦੀ ਹੀ ਨਹੀਂ। ਇਸ ਨਾਲ ਚਹੁੰ ਬੰਨੀ ਸਾਡਾ ਜਸ ਫੈਲ ਜਾਵੇਗਾ।"

"ਉਹ ਵੀ ਕਿਹੋ ਜਿਹੇ ਆਦਮੀ ਨੇ। ਬੁਲਾ-ਬੁਲਾ ਕੇ ਚੰਡਾਲਾਂ ਤੀਕ ਨੂੰ ਜੱਫੀਆਂ ਪਾਉਂਦੇ ਨੇ। ਇਹ ਗੱਲ ਸੁਣ ਸੁਣ ਕੇ ਮੈਂ ਹੱਕੀ ਬੱਕੀ ਰਹਿ ਜਾਂਦੀ ਹਾਂ।"

"ਗਲ ਲਾਉਂਦੇ ਨੇ ਤਾਂ ਕੀ ਹੋਇਆ ? ਉਹਨਾਂ ਦਾ ਜਿਸਮ ਤਾਂ ਉਹਨਾਂ ਦੇ ਨਾਲ ਹੀ ਨਸ਼ਟ ਹੋ ਜਾਵੇਗਾ। ਉਹਨਾਂ ਦੇ ਚਲੇ ਜਾਣ ਮਗਰੋਂ ਚੰਡਾਲ ਅਤੇ ਬਾਗਦੀ ਫੇਰ ਜਿਸ ਤਰ੍ਹਾਂ ਦੇ ਸਨ, ਉਸ ਤਰ੍ਹਾਂ ਦੇ ਰਹਿ ਜਾਣਗੇ। ਪਰ ਤੈਨੂੰ ਇਨ੍ਹਾਂ ਸਾਰੀਆਂ ਗੱਲਾਂ ਨਾਲ ਕੀ ਮਤਲਬ। ਜਾਹ, ਆਪਣੀ ਰਸੋਈ-ਪੂਜਾ 'ਚ ਲੱਗ ਜਾ।"

ਵੱਡੀ ਆਚਾਰੀਆਣੀ ਡੂੰਘਾ ਸਾਹ ਲੈ ਕੇ ਕਮਰੇ ਤੋਂ ਬਾਹਰ ਚਲੇ ਗਈ। ਆਚਾਰੀਆ ਤਾਂ ਕਹਿ ਕੇ ਪਰੇ ਹੋ ਗਏ। ਸੌ-ਸੌ ਲੋਕਾਂ ਲਈ ਰਸੋਈ ਬਣਾਉਣ ਦੀ ਹੁਣ ਕੀ ਉਹਨਾਂ ਦੀ ਉਮਰ ਰਹਿ ਗਈ ਏ? ਆਉਣ ਵਾਲੇ ਸਾਰਿਆਂ ਨੂੰ ਖੁਆ ਕੇ ਅਤੇ ਰਾਤ ਦੇ ਖਾਣੇ ਲਈ ਚੁਲ੍ਹੇ ਦਾਲ-ਖਿਚੜੀ ਚੜ੍ਹਾ ਕੇ ਫੇਰ ਕਿਤੇ ਖਾਣ ਨੂੰ ਬੈਠਦੀਆਂ ਨੇ।

"ਕੌਣ ਏ ਕੁੜੇ ?"

ਦਲਾਨ ਦੇ ਇਕ ਖੂੰਜੇ ਚੀਨਿਵਾਸ ਆ ਕੇ ਖੜ੍ਹਾ ਹੋ ਗਿਆ ਸੀ। "ਮੈਂ ਚੀਨਿਵਾਸ ਹਾਂ ਮਾਮੀ।"

"ਕੌਣ ਚੀਨਿਵਾਸ ?"

"ਰੂਪਸੀ ਬਾਗਦੀਨੀ ਦਾ ਮੁੰਡਾ।"

"ਕੀ ਤੁਹਾਡੇ ਲਈ ਮਨਸਾ ਦਾ ਰੁੱਖ ਲਿਆ ਦਿਆਂ, ਮਾਂ ? ਇਹੋ ਪੁੱਛਣ ਆਇਆ ਸੀ।" ਵੱਡੀ ਆਚਾਰੀਆਣੀ ਦੇ ਜਿਸਮ 'ਚ ਅੱਗ ਲੱਗ ਗਈ। ਅਜੇ ਠਾਕੁਰ ਜੀ ਨੂੰ

ਭੋਗ ਲੁਆਉਣ ਜਾਣਾ ਏ, ਉਸ ਤੋਂ ਪਹਿਲਾਂ ਹੀ ਇਹ ਕਰਮਾਂਮਾਰੀ ਕੁਲਹਿਣੀ ਬਾਗਦੀ ਦਾ ਮੁੰਡਾ ਮੂੰਹ ਦਿਖਾਉਣ ਆ ਗਿਆ?

"ਏ.......ਏਨਾ ਵੱਡਾ ਰੁੱਖ ਏ।" ਚੀਨਿਵਾਸ ਨੇ ਆਪਣੇ ਦੋਵੇਂ ਹੱਥ ਉਪਰ ਕਰਕੇ ਰੁੱਖ ਦੀ ਉਚਾਈ ਦੱਸੀ।

ਰਸੋਈ ਘਰ ਦੇ ਬੂਹੇ ਵਿਚੋਂ ਗਰਮ ਖਿਚੜੀ ਦੀ ਖੁਸ਼ਬੋ ਆ ਰਹੀ ਸੀ। ਬ੍ਰਾਹਮਣ ਖਿਚੜੀ ਦੀ ਪਤੀਲੀ 'ਚ ਕਿੰਨਾ ਘਿਉ ਪਾਉਂਦੇ ਨੇ। ਦੁੱਧ ਪਾ ਕੇ ਸਫੈਦ ਤੋਰੀ ਦੀ ਤਰੀ ਬਣਾਉਂਦੇ ਨੇ ਅਤੇ ਮੂਲੀ, ਵੜੀਆਂ ਤੇ ਨਾਰੀਅਲ ਦਾ ਕਿੰਨਾ ਚੰਗਾ ਖਾਣਾ ਬਣਾਉਂਦੇ ਨੇ। ਖਾਣੇ ਵਿਚੋਂ ਘਿਉ ਅਤੇ ਤੇਲ ਦੀ ਮਿੱਠੀ-ਮਿੱਠੀ ਖੁਸ਼ਬੋ ਨਿਕਲਦੀ ਰਹਿੰਦੀ ਏ। ਇੰਨੇ ਦਿਨ ਹੋ ਗਏ ਚੀਨਿਵਾਸ ਨੂੰ ਖਿਚੜੀ ਖਾਂਦਿਆਂ। ਕਿਸੇ ਬ੍ਰਾਹਮਣ ਦੇ ਘਰ ਬਹੁਤ ਦਿਨਾਂ ਤੋਂ ਉਸ ਕੁਝ ਨਹੀਂ ਖਾਧਾ।

"ਮਗਰੋਂ ਦੱਸਾਂਗੀ, ਅਜੇ ਘਰ ਜਾ।"

"ਬ੍ਰਾਹਮਣਾਂ ਦੀ ਰਸੋਈ-ਪੂਜਾ ਕਦੋਂ ਏ, ਮਾਂ ?"

"ਸੋਮਵਾਰ ਨੂੰ।"

"ਕਚੂ ਦਾ ਸਾਗ ਲਿਆ ਦਿਆਂ ਉਸ ਦਿਨ ?"

"ਨਹੀਂ ਭਰਾਵਾ, ਤੂੰ ਹੁਣ ਜਾਹ।"

ਮੁੰਡਾ ਵਾਰ ਵਾਰ 'ਮਾਂ' ਕਹਿ ਰਿਹਾ ਸੀ, ਇਸ ਨਾਲ ਆਚਾਰੀਆਣੀ ਦਾ ਜੀ ਸੜ ਰਿਹਾ ਸੀ। ਰੂਪਸੀ ਬਾਗਦੀਨੀ ਵਾਂਗੂੰ ਗਰੀਬ ਉਸ ਪੂਰਬ 'ਚ ਪੈਂਦੇ ਪਿੰਡ ਵਿਚ ਕੋਈ ਨਹੀਂ ਸੀ। ਢਿੱਡ ਭਰਦਾ ਨਹੀਂ, ਸਿਰ ਦੇ ਵਾਲਾਂ ਦੀਆਂ ਜਟਾਂ ਬਣ ਗਈਆਂ ਨੇ, ਫੇਰ ਵੀ ਉਸ ਦੀ ਸੁੰਦਰਤਾ ਨਹੀਂ ਮਰਦੀ। ਮੁੰਡਾ ਵੀ ਚੰਦ ਦਾ ਟੁਕੜਾ ਸੀ। ਬੜੀ ਆਚਾਰੀਆਣੀ ਨੇ ਮੁੰਡਾ ਪੈਦਾ ਹੋਣ ਲਈ ਕਿੰਨੀ ਵਰਤ-ਪੂਜਾ ਕੀਤੀ, ਫੇਰ ਵੀ ਕਾਲੇ ਤਿਲ ਦੇ ਰੰਗ ਵਾਲੀਆਂ ਕੁੜੀਆਂ ਤੋਂ ਛੁਟ ਇਕ ਵੀ ਮੁੰਡਾ ਨਾ ਹੋਇਆ। ਇਸੇ ਲਈ ਤਾਂ ਘਰ ਦੇ ਮਾਲਿਕ ਛੋਟੀ ਆਚਾਰੀਆਣੀ ਲੈ ਆਏ।

"ਜਿਵੇਂ ਅੱਖਾਂ ਨਾਲ ਖਾ ਲਊਗਾ, ਮਰ ਜਾਣਾ।" ਆਚਾਰੀਆਣੀ ਬੁੜਬੁੜਾਈ।

ਆਚਾਰੀਆਣੀ ਨੇ ਅੱਖਾਂ ਦੀਆਂ ਨੁੱਕਰਾਂ ਤੋਂ ਤਾੜਨ ਦੀ ਕੋਸ਼ਿਸ਼ ਕੀਤੀ ਕਿ ਚੀਨਿਵਾਸ ਕਿਥੇ ਖੜ੍ਹਾ ਏ। ਉਹਨਾਂ ਦੇ ਦਲਾਨ ਦੀ ਨੁੱਕਰ 'ਚ ਜਿਹੜਾ ਸ਼ਰੀਫੇ ਦਾ ਰੁੱਖ ਏ, ਉਹੀ ਲਛਮਣ ਰੇਖਾ ਸੀ। ਬਾਗਦੀ ਹੋਏ ਜਾਂ ਮਲਾਹ, ਘਰ ਵਾਰ 'ਚ ਸਾਰਿਆਂ ਦੀ ਲੋੜ ਪੈਂਦੀ ਏ। ਸਾਰੇ ਉਸੇ ਸ਼ਰੀਫੇ ਦੇ ਰੁੱਖ ਦੇ ਉਸ ਪਾਰ ਆ ਕੇ ਗੱਲ ਕਰਕੇ ਚਲੇ ਜਾਂਦੇ ਨੇ, ਆਚਾਰੀਆਣੀ ਨੇ ਦੇਖਿਆ ਚੀਨਿਵਾਸ ਪੱਬਾਂ ਤੇ ਖੜ੍ਹਾ ਹੋ ਕੇ ਕੁਝ ਦੇਖਣ ਦਾ ਯਤਨ ਕਰ ਰਿਹਾ ਸੀ।

ਤਦੇ ਛੋਟੀ ਆਚਾਰੀਆਣੀ ਪੁੱਤਰ ਨੂੰ ਕੁੱਛੜ ਲਈ ਦਰਵਾਜ਼ੇ 'ਚ ਆ ਖੜ੍ਹੀ ਹੋਈ ਅਤੇ ਚੀਨਿਵਾਸ ਨੂੰ ਦੇਖ ਕੇ ਫੇਰ ਝੱਟ ਦੇਣੀ ਕਮਰੇ 'ਚ ਵੜ ਗਈ। ਉਹਨਾਂ ਦਾ ਬੱਚਾ ਬਿਮਾਰ ਰਹਿੰਦਾ ਸੀ। ਚੀਨਿਵਾਸ ਦੀ ਨਜ਼ਰ ਲੱਗਣ ਨਾਲ ਕਿਤੇ ਫੇਰ ਨਾ ਬਿਮਾਰ ਪੈ ਜਾਵੇ।

"ਉਸ ਨੂੰ ਇੱਕ ਪਾਈਆ ਭੂਜਾ ਦੇ ਦਿਓ ਨਾ, ਵੱਡੀ ਭੈਣ।" ਛੋਟੀ ਆਚਾਰੀਆਣੀ ਨੇ ਕਮਰੇ ਦੇ ਅੰਦਰੋਂ ਹੀ ਹਾਕ ਮਾਰ ਕੇ ਕਿਹਾ, "ਭੂਜਾ ਲੈ ਕੇ ਖੁਸ਼ੀ-ਖੁਸ਼ੀ ਚਲਿਆ ਜਾਹ। ਬੇਟਾ, ਮੇਰੇ ਬੱਚੇ ਵੱਲ ਨਾ ਦੇਖੀਂ।"

ਚੀਨਿਵਾਸ ਦੀਆਂ ਦੋਵੇਂ ਅੱਖਾਂ ਭੁੱਖ ਮਿਟਾਉਣ ਲਈ ਹਰ ਪਲ ਕੁਝ ਲੱਭਦੀਆਂ ਰਹਿੰਦੀਆਂ ਸਨ। ਪਤਾ ਨਹੀਂ ਉਸ ਨੂੰ ਇੰਨੀ ਭੁੱਖ ਕਿਉਂ ਲੱਗਦੀ ਏ।

"ਲੈ ਭੂਜਾ ਲੈ ਕੇ ਜਾਹ।"

ਚੀਨਿਵਾਸ ਦੇ ਸਿਰ ਤੇ ਪਤਾ ਨਹੀਂ ਕਿਹੜਾ ਭੂਤ ਸਵਾਰ ਹੋਇਆ ਕਿ ਅਚਾਨਕ ਵੱਡੀ ਆਚਾਰੀਆਣੀ ਤੋਂ ਪੁੱਛ ਬੈਠਿਆ, "ਹਾਂ ਜੀ, ਬਰਾਮਣ ਮਾਂ। ਸੁਣਿਆ ਏ ਗੌਰਾਂਗ ਪ੍ਰਭੂ ਦੇ ਆਉਣ ਤੇ ਅਸੀਂ ਲੋਕ ਸਾਰਿਆਂ ਨਾਲ ਬਹਿ ਕੇ ਪ੍ਰਸ਼ਾਦ ਖਾਵਾਂਗੇ?"

"ਕੀ ਬੋਲਿਆ?" ਵੱਡੀ ਆਚਾਰੀਆਣੀ ਨੇ ਗਲਾ ਪਾੜ ਕੇ ਚੀਕਣਾ ਸ਼ੁਰੂ ਕੀਤਾ। ਇਸ ਚੀਕ-ਪੁਕਾਰ ਦਾ ਇੱਕ ਵੱਡਾ ਹਿੱਸਾ ਆਪਣੇ ਪਤੀ ਦੇ ਵਿਰੁੱਧ ਉਹਨਾਂ ਦਾ ਤਾਅਨਾ ਸੀ।

"ਹਾਂ ਜੀ! ਉਹ ਤਾਂ ਚੰਡਾਲ ਬਾਗਦੀ ਦੇ ਨਾਲ ਨੱਚਦੇ ਹੀ ਨੇ, ਤਾਂ ਨੱਚਣ। ਉਹ ਰਿਸ਼ੀ ਮੁੰਨੀ ਨੇ ਜਾਂ ਦੇਵਤਾ– ਕੀ ਚੀਜ਼ ਨੇ, ਅਸੀਂ ਕੀ ਜਾਣੀਏ? ਉਹ ਹੜ੍ਹ ਲਿਆਉਣ ਵਾਲੇ ਨੇ, ਹੜ੍ਹ 'ਚ ਸਾਰੇ ਰੁੜ੍ਹ ਜਾਣਗੇ। ਸੁਣਿਆ ਏ। ਪਰ ਅਸੀਂ ਤਾਂ ਇਸੇ ਪਿੰਡ 'ਚ ਜੀਣਾ-ਮਰਨਾ ਏ। ਅਸੀਂ ਕਿਉਂ ਉਹਨਾਂ ਨਾਲ ਨੱਚਣ ਜਾਈਏ।"

ਰੂਪਸੀ ਬਾਗਦੀ ਦੇ ਖਿਲਾਫ਼ ਵੀ ਉਹਨਾਂ ਨੇ ਬਹੁਤ ਕੁਝ ਕਿਹਾ। ਨੀਚ ਜਾਤ ਦੀ ਔਰਤ ਏ। ਉਸ ਦਾ ਮੁੰਡਾ ਵੀ ਨੀਚ ਏ, ਪਿੰਡ ਦਾ ਕਲੰਕ।

ਛੋਟੀ ਆਚਾਰੀਆਣੀ ਛੇਤੀ ਦੇਣੀ ਇੱਕ ਗੜਵੀ ਪਾਣੀ ਅਤੇ ਮਿਸ਼ਰੀ ਦਾ ਇੱਕ ਟੁਕੜਾ ਲੈ ਕੇ ਖੜੀ ਹੋ ਗਈ। ਕਾਰਨ ਅਕਾਰਨ ਵੱਡੀ ਆਚਾਰੀਆਣੀ ਇਸੇ ਤਰ੍ਹਾਂ ਹੀ ਚੀਕਣ ਲੱਗਦੀ ਏ। ਚੀਕਦਿਆਂ-ਚੀਕਦਿਆਂ ਉਸ ਦੇ ਮੂੰਹ 'ਚੋਂ ਝੱਗ ਨਿੱਕਲਣ ਲੱਗਦੀ ਏ। ਤਦ ਮਿਸ਼ਰੀ ਦਾ ਇਕ ਟੁਕੜਾ ਅਤੇ ਇਕ ਗੜਵੀ ਪਾਣੀ ਪੀ ਕੇ ਉਹ ਸ਼ਾਂਤ ਹੁੰਦੀ ਏ।

ਚੀਨਿਵਾਸ ਆਪਣੇ ਲੱਕ ਨੂੰ ਬੰਨ੍ਹੇ ਕੱਪੜੇ 'ਚ ਥੋੜ੍ਹਾ ਜਿਹਾ ਭੂਜਾ ਲੈ ਕੇ ਦੌੜ ਪਿਆ। ਦੌੜਦਿਆਂ-ਦੌੜਦਿਆਂ ਉਹ ਤਲਾਅ ਦੇ ਕੰਢੇ ਜਾ ਪਹੁੰਚਿਆ। ਤਲਾਅ ਪਾਣੀ ਨਾਲ ਡੱਕੋ ਡੀਕ ਭਰਿਆ ਹੋਇਆ ਸੀ। ਇੰਨੇ ਪਾਣੀ ਵਿਚ ਮੱਛੀਆਂ ਨਹੀਂ ਫੜੀਆਂ ਜਾਂਦੀਆਂ। ਪਰ ਛੋਟੇ-ਛੋਟੇ ਕਾਫੀ ਘੋਗੇ ਮਿਲਦੇ ਨੇ। ਚੀਨਿਵਾਸ ਦੀ ਦਾਦੀ-ਮਾਂ ਨਾਰੀਅਲਾਂ ਦੇ ਪੱਤਿਆਂ ਨੂੰ ਛਾਂਟ ਚੁੱਕੀ ਸੀ, ਸ਼ਾਇਦ ਇਸੇ ਲਈ ਘੋਗੇ ਫੜਣ ਆ ਗਈ ਸੀ। ਬੁੱਢੀ ਬੈਠਣਾ ਤਾਂ ਜਾਣਦੀ ਹੀ ਨਹੀਂ ਸੀ।

"ਘੋਗਾ ਫੜ ਕੇ ਕੀ ਹੋਵੇਗਾ, ਮਾਂ ਨੀ ?" ਚੀਨਿਵਾਸ ਨੇ ਬੜੀ ਉਮੀਦ ਨਾਲ ਪੁੱਛਿਆ। ਵੈਦ ਜੀ ਦੇ ਸਹੁਰੇ ਦੀਆਂ ਅੱਖਾਂ ਵਿਚ ਮੋਤੀਆ ਬਿੰਦ ਹੋ ਗਿਆ ਏ। ਘੋਗਾ ਉਬਾਲ ਕੇ ਖਾਣ ਨਾਲ ਅੱਖਾਂ ਠੀਕ ਹੋ ਜਾਂਦੀਆਂ ਨੇ, ਇਸੇ ਲਈ ਵੈਦ ਜੀ ਦੀ ਘਰਵਾਲੀ ਵਿਚ ਵਿਚ ਆਪਣੇ ਪਿਤਾ ਲਈ ਘੋਗਾ ਮੰਗਵਾ ਕੇ ਰੱਖ ਲੈਂਦੀ ਏ। ਬਦਲੇ ਵਿਚ ਇਕ ਮੁੱਠ ਚੌਲ ਜਾਂ ਕਦੇ ਇਕ ਛੋਟਾ ਜਿਹਾ ਪੇਠਾ ਦੇ ਦਿੰਦੀ ਏ। ਆਪਣੇ ਪੋਤੇ ਦੇ ਸੁਆਲ ਦੇ ਉੱਤਰ ਵਿਚ ਬੁੱਢੀ ਨੇ ਕਿਹਾ, "ਇਉਂ ਈ ਏ। ਕੋਈ ਲਵੇਗਾ ਤਾਂ ਠੀਕ ਏ, ਨਹੀਂ ਤਾਂ ਘੋਗੇ ਦੇ ਗੁੱਦੇ ਨਾਲ ਕੱਦੂ ਦਾ ਸਾਗ ਪਕਾ ਲਵਾਂਗੀ। ਤੈਨੂੰ ਭੂਜਾ ਕਿਸ ਨੇ ਦਿੱਤਾ? ਆਚਾਰਜੀ ਦੀ ਬਹੂ ਨੇ?"

"ਹੂੰ।" ਚੀਨਿਵਾਸ ਨੇ ਜਲਦੀ ਜਲਦੀ ਭੂਜਾ ਫੱਕਣਾ ਸ਼ੁਰੂ ਕਰ ਦਿੱਤਾ।

ਰੂਪਸੀ ਦੀ ਮਾਂ ਅਤੇ ਚੀਨਿਵਾਸ ਦੀ ਦਾਦੀ ਨੇ ਮੂੰਹ ਟੇਢਾ ਕਰਕੇ ਪਤਾ ਨਹੀਂ

ਕਿਸੇ ਨੂੰ ਗਾਲ੍ਹ ਕੱਢੀ ਅਤੇ ਕਿਹਾ, "ਉਦੋਂ ਤਾਂ ਕਿੰਨੀਆਂ ਗੱਲਾਂ ਕਰਦਾ ਸੀ। ਇਹ ਦੇਵਾਂਗਾ, ਉਹ ਦੇਵਾਂਗਾ, ਖਾਣਾ ਦੇਵਾਂਗਾ, ਕੱਪੜਾ ਦੇਵਾਂਗਾ, ਸਾਰਾ ਭਾਰ ਆਪਣੇ ਸਿਰ ਲੈ ਲਵਾਂਗਾ, ਹੁਣ ਕੀ ਸਭ ਭੁੱਲ ਗਿਆ?"

"ਕੌਣ ਦਾਦੀ ?"

"ਤੇਰਾ ਦੁਸ਼ਮਣ, ਤੇਰੀ ਮਾਂ ਦਾ ਦੁਸ਼ਮਣ।"

ਚੀਨਿਵਾਸ ਆਪਣੀ ਦਾਦੀ ਨਾਲ ਕਿੰਨੇ ਚਿਰ ਤੱਕ ਘੋਗੇ ਚੁਗਦਾ ਰਿਹਾ। ਉਹ ਉਦੋਂ ਤੀਕ ਘੋਗੇ ਲੱਭਦੇ ਰਹੇ, ਜਦੋਂ ਤੀਕ ਉਹਨਾਂ ਦੇ ਹੱਥ ਪੈਰ ਸੁੰਨ ਨਹੀਂ ਹੋ ਗਏ। ਉਸ ਦੇ ਬਾਅਦ ਘਰ ਮੁੜਦਿਆਂ ਚੀਨਿਵਾਸ ਨੇ ਕਿਹਾ, "ਜਿਹੜਾ ਹੜ੍ਹ ਨਹੀਂ ਏ, ਉਸ ਹੜ੍ਹ ਦੀ ਕਹਾਣੀ ਦੱਸ ਨਾ, ਦਾਦੀ।"

"ਪਰਲੋ ਜਿਹਾ ਹੜ੍ਹ।" ਬੁੱਢੀ ਨੇ ਸਿਰ ਹਿਲਾਉਂਦਿਆਂ ਕਿਹਾ।

"ਕਿਹੋ ਜਿਹਾ ?"

"ਤੇਰੀ ਮਾਂ ਉਸ ਵੇਲੇ ਛੋਟੀ ਜਿਹੀ ਕੁੜੀ ਸੀ। ਦੇਖਣ ਵਿਚ ਬੜੀ ਸੁੰਦਰ ਸੀ। ਉਹਨੀਂ ਦਿਨੀਂ ਉਸ ਦੀ ਸੁੰਦਰਤਾ ਤੇ ਰੰਗ ਚੜ੍ਹ ਰਿਹਾ ਸੀ। ਸਵੇਰੇ ਤੋਂ ਹੀ ਫੁਹਾਰ ਪੈ ਰਹੀ ਸੀ, ਜਿਵੇਂ ਹਵਾ 'ਚ ਰੂੰ ਉਡ ਰਿਹਾ ਹੋਵੇ। ਅਤੇ ਹਵਾ 'ਚ ਕੀ ਆਵਾਜ਼ ਸੀ!"

"ਉਸ ਦੇ ਬਾਅਦ ਕੀ ਹੋਇਆ ?"

"ਹੜ੍ਹ ਆਉਣ ਤੇ ਅਸੀਂ ਸਾਰੇ ਜਣੇ ਆਚਾਰਜੀ ਦੇ ਦਲ੍ਹਾਨ 'ਤੇ ਚੜ੍ਹ ਗਏ। ਕਿੰਨੇ ਜਣੇ ਰੁੱਖਾਂ ਉਤੇ ਚੜ੍ਹ ਗਏ। ਕਿੰਨੇ ਹੀ ਹੜ੍ਹ ਆਏ। ਬੰਦੇ ਕੀੜੇ ਮਕੌੜਿਆਂ ਵਾਂਗ ਮਰ ਰਹੇ ਸਨ। ਉਹ ਦੇਖ ਕੇ ਬਾਮਣਾਂ ਨੇ ਸਾਰਿਆਂ ਨੂੰ ਆਪਣੇ ਦਲ੍ਹਾਨਾਂ ਤੇ ਵਿਹੜਿਆਂ 'ਚ ਬਹਿਣ ਲਈ ਥਾਂ ਦਿੱਤੀ।"

ਕਹਾਣੀ ਦਾ ਇਹ ਹਿੱਸਾ ਚੀਨਿਵਾਸ ਨੂੰ ਬੜਾ ਚੰਗਾ ਲਗਦਾ ਏ। ਵਾਰ-ਵਾਰ ਉਹ ਇਹ ਕਹਾਣੀ ਸਿਰਫ ਇਸੇ ਪ੍ਰਸੰਗ ਦੇ ਲਈ ਸੁਣਦਾ ਏ। ਉਸ ਨੂੰ ਇਹ ਸਭ ਕਿਸੇ ਰੂਪ-ਕਥਾ ਤੋਂ ਵੀ ਵੱਧ ਹੈਰਾਨੀ ਭਰਿਆ ਲੱਗਦਾ ਸੀ। ਹੜ੍ਹ ਦੇ ਵੇਲੇ ਸਾਰੇ ਆਦਮੀ ਸੱਚੀ-ਮੁੱਚੀ ਦੇਵਤਾ ਹੋ ਗਏ ਸਨ, ਨਹੀਂ ਤਾਂ ਅਜਿਹਾ ਕੋਈ ਕਰਦਾ ਏ ?

"ਅੰਨ ਦੇ ਬਿਨ੍ਹਾਂ ਬੰਦੇ ਮਰ ਰਹੇ ਸਨ, ਇਹ ਦੇਖ ਕੇ ਬਾਹਮਣਾਂ ਨੇ ਬੋਰਿਆਂ ਦੇ ਬੋਰੇ ਚੂੜਾ, ਭੂਜਾ ਅਤੇ ਪਤਾਸ਼ੇ ਦੇ ਕੇ ਸਾਰਿਆਂ ਦੀ ਜਾਨ ਬਚਾਈ। ਇਨ੍ਹਾਂ ਨੂੰ ਖਾਣਾ ਪਕਾਉਣ ਦੀ ਜਗ੍ਹਾ ਮਿਲ ਗਈ, ਉਹਨਾਂ ਨੂੰ ਉਹਨਾਂ ਨੇ ਦਾਲ-ਚੋਲ ਦਿੱਤੇ।"

"ਅਤੇ ਮੇਰੀ ਮਾਂ ਨੂੰ ?"

"ਉਸ ਨੂੰ ਬਾਹਮਣਾਂ ਨੇ ਕੱਪੜਾ ਦਿੱਤਾ। ਉਸ ਦਾ ਕੱਪੜਾ ਪਾਟ ਗਿਆ ਸੀ।"

'ਫੇਰ ਕੀ ਹੋਇਆ ?"

"ਨਵੇਂ ਗਊਸ਼ਾਲਾ ਵਿਚ ਸਾਨੂੰ ਰਹਿਣ ਲਈ ਥਾਂ ਦਿੱਤੀ।"

"ਉਸ ਮਗਰੋਂ?"

"ਉਹਨਾਂ ਨੇ ਸੁੱਕੀਆਂ ਲੱਕੜਾਂ ਦਿੱਤੀਆਂ। ਚੌਲ, ਦਾਲ, ਤੇਲ, ਲੂਣ ਦਿੱਤਾ। ਪਾਣੀ ਉਤਰ ਗਿਆ, ਤਾਂ ਸਾਰੇ ਆਪਣੇ-ਆਪਣੇ ਘਰੀਂ ਗਏ ਪਰ ਰੂਪਸੀ ਅਤੇ ਉਸ ਦੀ ਮਾਂ ਲਈ ਵੱਡੇ ਆਚਾਰਜੀ ਕਿੰਨੀ ਚਿੰਤਾ ਕਰਦੇ ਸਨ। ਇਨ੍ਹਾਂ ਦੀ ਤਰ੍ਹਾਂ ਦੁਖੀ ਹੋਰ ਕੌਣ ਨੇ ! ਕੌਣ ਇਸ ਤਰ੍ਹਾਂ ਪਿੰਡ ਵਿਚ ਬੇਆਸਰਾ ਏ! ਆਚਾਰਜੀ ਵਾਰ ਵਾਰ ਕਹਿੰਦੇ। ਬਹੁਤ ਦਿਨਾਂ ਤੱਕ ਉਸਨੂੰ ਉਹਨਾਂ ਆਪਣੇ ਕੋਲ ਰੱਖੀ ਰੱਖਿਆ। ਫੇਰ ਆਪਣੇ ਇਕ ਨੌਕਰ

ਨਾਲ ਰੂਪਸੀ ਦਾ ਵਿਆਹ ਕਰ ਇੱਤਾ। ਵਿਆਹ ਦੇ ਇਕ ਸਾਲ ਬਾਅਦ ਚੀਨਿਵਾਸ ਪੈਦਾ ਹੋਇਆ। ਪਰ ਰੂਪਸੀ ਦੇ ਆਦਮੀ ਨੂੰ ਬੁਖਾਰ ਹੋ ਗਿਆ ਅਤੇ ਉਹ ਮਰ ਗਿਆ।"

"ਇਸ ਦੇ ਬਾਅਦ ਕੀ ਹੋਇਆ, ਦਾਦੀ ?"

"ਤੂੰ ਪੈਦਾ ਹੋਇਆ, ਉਦੋਂ ਵੀ ਉਹਨਾਂ ਲੋਕਾਂ ਵਿਚ ਦਇਆ-ਮਾਇਆ ਸੀ। ਅੱਜ ਜਿਵੇਂ ਇਕ ਮੁੱਠੀ ਭੂਜਾ ਦੇ ਕੇ ਦੌੜਾ ਦਿੰਦੇ ਨੇ, ਅਜਿਹੇ ਨਿਰਦਈ ਉਦੋਂ ਨਾ ਸੀ।"

ਚੀਨਿਵਾਸ ਦੀ ਦਾਦੀ ਸਿਰ ਹਿਲਾਉਂਦਿਆਂ-ਹਿਲਾਉਂਦਿਆਂ ਕੁਝ ਕਹਿੰਦੇ-ਕਹਿੰਦੇ ਰੁਕ ਗਈ। ਅਤੇ ਉਦੋਂ ਉਹਨਾਂ ਨੂੰ ਢੋਲ ਦੀ ਆਵਾਜ਼ ਸੁਣਾਈ ਪਈ। ਢੋਲ ਵਜਾ ਕੇ ਵੱਡੇ ਆਚਾਰੀਆ ਜੀ ਸਾਰਿਆਂ ਨੂੰ ਆਪਣੇ ਘਰ ਬੁਲਾ ਰਹੇ ਨੇ। ਕੀਰਤਨ, ਠਾਕੁਰ ਦੀ ਪੂਜਾ, ਪ੍ਰਸ਼ਾਦ ਦੀ ਵੰਡ ਅਤੇ ਗੌਰਾਂਗ ਪ੍ਰਭੂ ਦਾ ਦਰਸ਼ਨ ਕਰਨ ਸਾਰੇ ਜਾਣਗੇ। ਦਿਵਾਕਰ ਚੱਕਰਵਰਤੀ ਜਿਹਾ ਬ੍ਰਾਹਮਣ ਅਤੇ ਚੀਨਿਵਾਸ ਜਿਹੇ ਬਾਗਦੀ ਸਾਰੇ।

ਬਾਪ ਰੇ ! ਸੱਚਮੁੱਚ ਕੀ ਬ੍ਰਾਹਮਣ ਲੋਕ ਸਾਰਿਆਂ ਨੂੰ ਬੁਲਾ ਰਹੇ ਨੇ, ਸਾਰਿਆਂ ਨੂੰ ਖਾਣਾ ਦੇਣਗੇ? ਚੀਨਿਵਾਸ ਦੀ ਦਾਦੀ ਕੁਝ ਸਮਝ ਕੇ, ਕੁਝ ਬਿਨ੍ਹਾਂ ਸਮਝੇ ਵਾਰ-ਵਾਰ ਸਿਰ ਹਿਲਾਉਣ ਲੱਗੀ। ਲਗਦਾ ਏ, ਇਹ ਹੜ੍ਹ ਵੀ ਗੰਗਾ ਦੇ ਉਸੇ ਹੜ੍ਹਾਂ ਵਾਂਗੂੰ ਏ? ਸਾਰੇ ਇੱਕ ਜਗ੍ਹਾ ਉਠਣਗੇ, ਬੈਠਣਗੇ ਅਤੇ ਇਕ ਥਾਂ ਚਿਉੜਾ ਤੇ ਭੂਜਾ ਵੰਡ ਕੇ ਖਾਣਗੇ?

ਚਿਉੜਾ-ਭੂਜਾ ਨਹੀਂ, ਦਾਦੀ ਚੌਲ ਪੱਕਣਗੇ। ਘਿਉ ਵਾਲੀ ਦਾਲ ਅਤੇ ਨਾਰੀਅਲ ਪਾ ਕੇ ਪੇਠੇ ਦੀ ਸਬਜ਼ੀ। ਗਵਾਲੇ ਦੀ ਔਰਤ ਨੇ ਬਹੁਤ ਸਾਰਾ ਦਹੀਂ ਜੰਮਾਇਆ ਏ, ਸਮਝੀ ?"

"ਜਾਹ, ਮਾਂ ਨੂੰ ਆਖ ਕੱਪੜੇ-ਕੁਪੜੇ ਸਾਫ਼ ਕਰ ਲੈ। ਥੋੜ੍ਹਾ ਜਿਹਾ ਤੇਲ ਲਿਆ ਸਕਦਾ ਏਂ? ਵਾਲ ਸੰਨਿਆਸੀ ਦੀਆਂ ਜਟਾਂ ਵਾਂਗ ਹੋ ਗਏ ਨੇ। ਅਜਿਹਾ ਸਿਰ ਲੈ ਕੇ ਉਹਨਾਂ ਦੇ ਸਾਹਮਣੇ ਕਿਵੇਂ ਖੜੀ ਹੋਵਾਂਗੀ?"

ਚੀਨਿਵਾਸ ਹਵਾ 'ਤੇ ਸਵਾਰ ਹੋ ਕੇ ਮਾਂ ਨੂੰ ਖਬਰ ਦੇਣ ਦੌੜਿਆ। ਰੂਪਸੀ ਨੇ ਕਈ ਵਾਰ ਹੱਥ ਜੋੜ ਕੇ ਸਿਰ ਨਾਲ ਲਾਇਆ। ਇਹ ਕੀ ਮਾਮੂਲੀ ਗੱਲ ਏ? ਉਏ ਹੋਏ! ਪਰ ਉਹ ਆਪਣੇ ਚੀਨਿਵਾਸ ਦੇ ਮੱਥੇ 'ਤੇ ਹੱਥ ਰੱਖ ਕੇ ਅਸ਼ੀਰਵਾਦ ਦੇਣ ਤਾਂ ਸਾਰੇ ਚੀਨਿਵਾਸ ਨੂੰ ਵੀ ਆਦਮੀ ਸਮਝਣਗੇ, ਰੂਪਸੀ ਨੂੰ ਆਦਮੀ ਸਮਝਣਗੇ। ਇਕ ਹੋਰ ਆਦਮੀ ਇਸ ਪਿੰਡ ਵਿਚ ਘੁਮੰਡ ਨਾਲ ਸਿਰ ਉੱਚਾ ਚੁੱਕ ਕੇ ਘੁੰਮਦਾ ਏ। ਰੂਪਸੀ ਦਾ ਬੜਾ ਮਨ ਕਰਦਾ ਏ ਕਿ ਉਹ ਗੌਰਾਂਗ ਤੋਂ ਪੁੱਛੇ ਜਾਂ ਕਿਸੇ ਤੋਂ ਪੁੱਛ ਲਏ-ਕਿਸੇ ਹੰਕਾਰੀ ਬੰਦੇ ਦੀ ਔਲਾਦ ਬਾਗਦੀ ਹੋ ਕੇ ਹਮੇਸ਼ਾ ਗਰੀਬ ਰਹੇ, ਘਰ ਦੇ ਮੁੰਡੇ ਨੂੰ ਜੋ ਮਿਲਦਾ ਏ, ਉਸ ਦਾ ਸੌਵਾਂ ਹਿੱਸਾ ਵੀ ਨਾ ਮਿਲੇ, ਇਹ ਕਿਹੋ ਜਿਹਾ ਅਨਿਆਂ ਏ?

ਰੂਪਸੀ ਨੂੰ ਲੱਗਾ ਜਿਵੇਂ ਗੌਰਾਂਗ ਆ ਗਏ ਨੇ ਅਤੇ ਉਹਨਾਂ ਨੇ ਚੀਨਿਵਾਸ ਨੂੰ ਆਪਣੀ ਛਾਤੀ ਨਾਲ ਲਾ ਲਿਆ ਏ। ਰੂਪਸੀ ਨੂੰ ਲੱਗਿਆ, ਜਿਵੇਂ ਉਸ ਦੇ ਸਾਰੇ ਦੁੱਖ ਕਲੇਸ਼ ਇਕ ਪਲ ਵਿਚ ਖਤਮ ਹੋ ਗਏ ਨੇ।

ਪਰ ਗੌਰਾਂਗ ਨਹੀਂ ਆਏ।

ਸ਼ਾਂਤੀਪੁਰ ਕਟੂਆ ਹੁੰਦੇ ਹੋਏ ਉਹਨਾਂ ਨੂੰ ਕੁਮਹਾਰ ਹਾਟ ਦਾ ਰਸਤਾ ਫੜਣਾ ਪਿਆ। ਸੰਨਿਆਸ ਲੈਣ ਮਗਰੋਂ ਕੁਝ ਹੀ ਸਾਲਾਂ ਵਿਚ ਜਿਵੇਂ ਲੋਕ ਉਹਨਾਂ ਦੇ ਚਹੁੰ ਪਾਸੀਂ ਸ਼ਹਿਦ ਦੀਆਂ ਮੱਖੀਆਂ ਵਾਂਗ ਇਕੱਠੇ ਹੋਣ ਲੱਗੇ। ਉਹਨਾਂ ਦੇ ਚਹੁੰ ਪਾਸੇ ਸਿਰ ਈ ਸਿਰ ਦਿਸਦੇ

ਸਨ। ਸਾਰੇ ਉਹਨਾਂ ਨੂੰ ਦੇਖਣਾ ਚਾਹੁੰਦੇ ਸਨ ਅਤੇ ਇਕ ਵਾਰ ਉਹਨਾਂ ਦੇ ਪੈਰਾਂ ਨੂੰ ਹੱਥ ਲਾਉਣਾ ਚਾਹੁੰਦੇ ਹਨ। ਅੰਨ੍ਹਾ ਕਹਿੰਦਾ ਸੀ, ਮੈਨੂੰ ਇਕ ਵਾਰ ਛੂਹ ਲਓ, ਜਿਸ ਨਾਲ ਅੱਖਾਂ ਮਿਲ ਜਾਣ। ਲੰਗੜਾ ਉਹਨਾਂ ਦੇ ਪੈਰ ਫੜ ਕੇ ਕਹਿੰਦਾ, ਮੇਰੇ ਪੈਰ ਮੋੜ ਦਿਓ ਠਾਕੁਰ। ਔਲਾਦ ਭਾਲਦੀਆਂ ਅਨੇਕਾਂ ਔਰਤਾਂ ਉਹਨਾਂ ਦੇ ਪੈਰਾਂ ਨੂੰ ਹੱਥ ਲਾ ਕੇ ਕਹਿੰਦੀਆਂ, ਪ੍ਰਭੂ ! ਮੈਨੂੰ ਬੱਚਾ ਦਿਓ। ਜਾਂ ਫਿਰ ਇੰਨਾ ਦੱਸ ਦਿਓ ਕਿ ਮੇਰੇ ਬੱਚੇ ਜਿਊਂਦੇ ਕਿਉਂ ਨਹੀਂ ਰਹਿੰਦੇ।?

ਇਸੇ ਤਰ੍ਹਾਂ ਦੀਆਂ ਹਜ਼ਾਰਾਂ ਸ਼ਿਕਾਇਤਾਂ। ਲੋਕ ਤੁਰੇ ਆ ਰਹੇ ਸਨ, ਆਉਂਦੇ ਹੀ ਜਾ ਰਹੇ ਸਨ। ਬਹੁਤਾ ਚਾਹੁੰਦਿਆਂ ਹੋਇਆ ਵੀ ਉਹ ਇਸ ਯਾਤਰਾ ਵਿੱਚ ਚੀਨਿਵਾਸ ਦੇ ਪਿੰਡ ਦੇ ਨੇੜੇ-ਤੇੜੇ ਵੀ ਨਾ ਆ ਸਕੇ।

ਲੋਕ ਆਚਾਰੀਆ ਜੀ ਦੇ ਘਰ ਦੇ ਸਾਹਮਣੇ ਕਾਫੀ ਦੇਰ ਬੈਠੇ ਰਹੇ। ਉਹ ਕੇਵਲ ਗੌਰਾਂਗ ਦਰਸ਼ਨ ਲਈ ਨਹੀਂ ਆਏ ਸਨ। ਢਿੱਡ ਦੀ ਅੱਗ ਬੜੀ ਭਿਆਨਕ ਹੁੰਦੀ ਏ। ਢਿੱਡ ਭਰ ਕੇ ਖਾਣ ਲਈ ਮਾਂ ਬੇਟੇ, ਬੁੱਢੇ-ਬੁੱਢੀਆਂ, ਕਾਣੇ-ਟੁੰਡੇ ਸਾਰੇ ਬੈਠੇ ਰਹੇ। ਅਤੇ ਪੁਰਾਣੇ ਹੜ੍ਹ ਵਾਂਗ ਉਸ ਸਮੇਂ ਵੀ ਫੁਹਾਰ ਪੈ ਰਹੀ ਸੀ। ਜਿਵੇਂ ਕਿਸੇ ਨੇ ਅਸਮਾਨ ਨੂੰ ਕਸਮ ਖੁਆ ਦਿੱਤੀ, "ਸੁੱਟੇ ਪਾਣੀ, ਜਿੰਨਾ ਹੋ ਸਕੇ, ਰੁਕਣਾ ਨਹੀਂ।"

ਅਜਿਹੀ ਹੀ ਵਰਖਾ ਨਾਲ ਹੜ੍ਹ ਆਉਂਦਾ ਏ। ਲਗਾਤਾਰ ਘੰਟਿਆਂ ਬੱਧੀ ਭਿੱਜਦੇ ਹੋਏ ਪਤਾ ਨਹੀਂ ਕਿਸ ਨੇ ਕਿਸੇ ਹੋਰ ਨੂੰ ਕਿਹਾ....." ਸਾਰੇ ਇਸ ਉਮੀਦ ਵਿੱਚ ਬੈਠੇ ਰਹੇ ਕਿ ਕਦੇ ਨਾ ਕਦੇ ਪ੍ਰਸ਼ਾਦ ਲੈਣ ਲਈ ਸੱਦਾ ਆਵੇਗਾ।"

ਸ਼ਾਮ ਨੂੰ ਭੂਜਾ- ਪਤਾਸ਼ਾ ਲੈ ਕੇ ਆਚਾਰੀਆ ਜੀ ਦੇ ਨੌਕਰ ਭੀੜ ਕੋਲ ਆਏ। ਚੀਨਿਵਾਸ ਅਤੇ ਉਸ ਦੇ ਨਾਲ ਦੇ ਇਸਤਰੀ ਪੁਰਖ ਦਲ੍ਹਾਨ ਤੇ ਨਹੀਂ ਚੜ੍ਹੇ, ਇਹ ਠੀਕ ਏ ਪਰ ਆਚਾਰੀਆ ਜੀ ਦੇ ਨੌਕਰਾਂ ਨੇ ਮਿੱਠੀ ਆਵਾਜ਼ 'ਚ ਕਿਹਾ, "ਜੇ ਉਹ ਆਉਂਦੇ ਤਾਂ ਤੁਸੀਂ ਸਾਰੇ ਦਲ੍ਹਾਨ ਵਿਚ ਬੈਠਦੇ। ਅਸੀਂ ਆਪ ਤੁਹਾਨੂੰ ਸੱਦ ਕੇ ਬਠਾਉਂਦੇ, ਪਰ ਭਰਾਵਾ ਉਹ ਤਾਂ ਆਏ ਨਹੀਂ। ਐਵੇਂ ਚਿੱਕੜ ਗਿੱਲ ਕਰਨ ਤੋਂ ਕੀ ਫਾਇਦਾ?"

"ਤਾਂ ਫੇਰ ਭੂਜਾ-ਪਤਾਸ਼ਾ ਕਿਉਂ ਦੇ ਰਹੇ ਹੋ? ਕਿਹਾ ਸੀ ਨਾ ਪ੍ਰਸ਼ਾਦ ਮਿਲੇਗਾ?"

"ਜੇ ਉਹ ਆਉਂਦੇ ਤਾਂ ਜ਼ਰੂਰ ਪ੍ਰਸ਼ਾਦ ਬਣਦਾ। ਇਥੇ ਕੀਰਤਨ ਹੁੰਦਾ ਅਤੇ ਪ੍ਰਸ਼ਾਦ ਬਣਦਾ। ਤੁਸੀਂ ਸਾਰੇ ਪ੍ਰਸ਼ਾਦ ਖਾਂਦੇ। ਵਿਵਸਥਾ ਸੀ, ਸਮਾਨ ਖਰੀਦ ਲਿਆ ਗਿਆ ਸੀ, ਸਭ ਕੁਝ ਸੀ, ਪਰ ਉਹ ਆਏ ਹੀ ਨਹੀਂ, ਤਾਂ ਪ੍ਰਸ਼ਾਦ ਬਣਾ ਕੇ ਕੀ ਹੋਵੇਗਾ?"

"ਪਰ ਅਸੀਂ ਭੋਜਨ ਦੀ ਆਸ ਵਿਚ ਆਏ ਸੀ, ਬਾਬੂ।"

"ਕਰ ਲਉ ਗੱਲ! ਤੁਸੀਂ ਤਾਂ ਸੰਨਿਆਸੀ ਨੂੰ ਦੇਖਣ ਲਈ ਆਏ ਸੀ ਜਾਂ ਰੋਟੀ ਖਾਣ ਆਏ ਸੀ?"

'ਹਾਂ ਜੀ! ਸੰਨਿਆਸੀ ਨੂੰ ਵੀ ਦੇਖਣ ਆਏ ਸੀ ਤੇ ਖਾਣ ਵੀ।"

"ਜੋ ਦੇ ਰਿਹਾਂ ਲੈ ਲਓ। ਤੁਹਾਡੇ ਨਾਲ ਮੈਂ ਬਕ-ਬਕ ਨਹੀਂ ਕਰਦਾ। ਤੁਹਾਡੇ ਲਈ ਸੰਨਿਆਸੀ ਦੇ ਦਰਸ਼ਨਾਂ ਤੋਂ ਖਾਣਾ ਵੱਡਾ ਹੋ ਗਿਆ? ਇਸੇ ਕਾਰਨ ਤੁਹਾਡੇ ਲੋਕਾਂ ਦਾ ਦੁਖ ਖਤਮ ਨਹੀਂ ਹੁੰਦਾ। ਸਮਝੇ ਬੱਚਾ? ਲਓ ਪਤਾਸ਼ਾ-ਭੂਜਾ ਲੈ ਲਓ।"

ਕਿੰਨਾ ਸੁਹਣਾ ਲਾਲ-ਲਾਲ ਭੂਜਾ ਸੀ ਅਤੇ ਕਿੰਨੇ ਵੱਡੇ-ਵੱਡੇ ਪਤਾਸ਼ੇ ਸਨ। ਪਰ ਚੀਨਿਵਾਸ ਦੀਆਂ ਅੱਖਾਂ ਤੋਂ ਹੰਝੂ ਵਗਣ ਲੱਗੇ। ਉਹ ਜਾਣਦਾ ਸੀ ਕਿ ਸਵੇਰ ਤੋਂ ਹੀ ਮੱਛੀਆਂ, ਸਾਗ, ਸਬਜ਼ੀ, ਦੁੱਧ, ਦਹੀ ਕਿੰਨਾ ਕੁਝ ਬਹਿੰਗੀ ਤੇ ਢੋ ਕੇ ਲਿਆਂਦਾ ਜਾ ਰਿਹਾ

ਸੀ। ਰੱਬ ਜਾਣੇ ਕੀਹਦੇ ਲਈ। ਫੇਰ ਅਚਾਨਕ ਚੀਨਿਵਾਸ ਨੂੰ ਆਪਣੀ ਮਾਂ ਰੂਪਸੀ ਤੇ ਗੁੱਸਾ ਆਇਆ।

"ਕਿਉਂ ਇਸ ਵਾਰ ਤੂੰ ਰਸੋਈ-ਪੂਜਾ ਨਹੀਂ ਕੀਤੀ ਚੁੜੇਲ? ਕਿਉਂ ਢਿੱਡ ਭਰ ਕੇ ਖਿਚੜੀ ਖਾਣ ਦੀ ਮੇਰੀ ਇੱਛਾ ਕਦੇ ਨਹੀਂ ਮਰਦੀ?"

ਮਾਂ ਨੂੰ ਮਨ ਹੀ ਮਨ ਮਾਰ-ਕੁੱਟ ਕੇ, ਖਤਮ ਕਰਕੇ ਭੂਜਾ- ਪਤਾਸ਼ਾ ਲੈ ਕੇ ਚੀਨਿਵਾਸ ਦੌੜ ਗਿਆ।

ਦੇਰ ਤੱਕ ਬਹੁਤ ਦੇਰ ਤੱਕ ਖਾਦਾ ਰਿਹਾ ਅਤੇ ਸਾਰਾ ਖਾ ਲਿਆ। ਸ਼ਾਮ ਵੇਲੇ ਜਦੋਂ ਚਹੁੰ ਪਾਸੀਂ ਜੁਗਨੂੰ ਚਮਕ ਰਹੇ ਸਨ ਅਤੇ ਸੰਘਣਾ ਹਨੇਰਾ ਹੋ ਰਿਹਾ ਸੀ, ਉਦੋਂ ਚੀਨਿਵਾਸ ਦੀ ਦਾਦੀ ਨੇ ਚੀਨਿਵਾਸ ਨੂੰ ਮੈਦਾਨ ਦੀ ਇਕ ਨੁੱਕਰੇ ਬੈਠਾ ਦੇਖਿਆ। ਪਾਣੀ 'ਚ ਡੁੱਬੇ ਹੋਏ ਤਾੜ ਦੇ ਰੁੱਖ ਦੇ ਕੰਢੇ ਉਹ ਚੁਪਚਾਪ ਬੈਠਾ ਸੀ। ਰੋਂਦਿਆਂ-ਰੋਂਦਿਆਂ ਉਸ ਦਾ ਬੁਰਾ ਹਾਲ ਹੋ ਗਿਆ ਸੀ। ਨੀਂਦ ਵੀ ਆ ਰਹੀ ਸੀ। ਪਰ ਭੂਤ ਦਾ ਡਰ ਵੀ ਲੱਗ ਰਿਹਾ ਸੀ।

"ਦਾਦੀ। ਮੇਰਾ ਹੱਥ ਫੜ ਲੈ।'

ਦੋਵੇਂ ਪਾਣੀ 'ਚ ਛਪ-ਛਪ ਕਰਦੇ ਹੋਏ ਤੁਰੇ ਜਾ ਰਹੇ ਸਨ। ਘਰ ਵੱਲ ਜਾਂਦਿਆ ਜਾਂਦਿਆਂ ਚੀਨਿਵਾਸ ਨੇ ਕਿਹਾ, "ਗੌਰਾਂਗ ਦੇ ਹੜ੍ਹ ਨਾਲੋਂ ਤਾਂ ਇਹ ਹੜ੍ਹ ਚੰਗਾ ਸੀ ਦਾਦੀ। ਉਦਾਂ ਦਾ ਹੜ੍ਹ ਹੁਣ ਨਹੀਂ ਆਵੇਗਾ ਕੀ? ਉਹ ਹੜ੍ਹ ਜਿਸ 'ਚ ਬਾਹਮਣ ਲੋਕ ਖੂਬ ਚਿਉੜਾ, ਭੂਜਾ, ਖਿਚੜੀ, ਦਾਲ-ਤਰੀ ਦਿੰਦੇ ਸਨ? ਦੁੱਖ ਦੂਰ ਹੋ ਜਾਂਦਾ ਸੀ ?"

# ਬੀਜ

ਕੁਰੂੜਾ ਅਤੇ ਹੇਸਾੜੀ ਪਿੰਡਾਂ ਦੇ ਉੱਤਰ ਵੱਲ ਜਿਹੜੀ ਜ਼ਮੀਨ ਹੈ, ਉਹ ਉੱਕਾ ਸੁੱਕੀ ਤੇ ਧੁੱਪ 'ਚ ਸੜੀ ਹੋਈ ਹੈ। ਉਹਦਾ ਉਪਰਲਾ ਪਾਸਾ ਪਾਣੀ ਦੀਆਂ ਲਹਿਰਾਂ ਵਾਂਗ ਲਹਿਰਦਾਰ ਏ। ਮੀਂਹ ਪੈਣ ਤੇ ਵੀ ਇਥੇ ਘਾਹ ਨਹੀਂ ਉਗਦਾ। ਕਿਤੇ-ਕਿਤੇ ਨਿੰਮ ਦੇ ਰੁੱਖ ਨੇ ਅਤੇ ਮੈਦਾਨ ਦੇ ਵਿਚ-ਵਿਚਾਲੇ ਨਾਗਫਣੀ ਦੇ ਜੰਗਲ ਸੱਪਾਂ ਵਾਂਗ ਫਨ ਚੁੱਕੀ ਖੜ੍ਹੇ ਨੇ। ਧਰਤੀ ਦੇ ਏਸੇ ਸੜੇ ਖਿੱਤੇ ਦੇ ਵਿਚਕਾਰ ਉਖਲੀ ਦੀ ਸ਼ਕਲ ਦੀ ਭੋਇ ਏ, ਜਿਹੜੀ ਅੱਧਾ ਕੁ ਵਿਘਾ ਹੋਵੇਗੀ। ਦੂਰੋਂ ਇਹ ਜ਼ਮੀਨ ਦਿਸਦੀ ਨਹੀਂ। ਸਿਰਫ਼ ਉਹ ਸੜਿਆ ਹੋਇਆ ਖਿੱਤਾ ਦਿਸਦਾ ਏ, ਉਥੇ ਕੋਈ ਮੱਝ ਵੀ ਨਹੀਂ ਚਰਦੀ ਦਿਸਦੀ। ਪਰ ਥੋੜ੍ਹੀ ਉੱਚੀ ਥਾਂ ਤੋਂ ਦੇਖਣ ਤੇ ਇਹ ਜ਼ਮੀਨ ਦਿੱਸ ਪੈਂਦੀ ਏ ਅਤੇ ਏਸੇ ਜ਼ਮੀਨ 'ਤੇ ਹਰਿਆਵਲ ਦਾ ਜਿਹੜਾ ਸਮਾਰੋਹ ਜਿਹਾ ਦਿਸਦਾ ਏ, ਉਹ ਪਹਿਲੀ ਨਜ਼ਰ 'ਚ ਭੂਤਵਾੜਾ ਜਿਹਾ ਲੱਗਦਾ ਏ।

ਅਤੇ ਉਸ ਤੋਂ ਵੀ ਵੱਡਾ ਭੂਤਵਾੜਾ ਲੱਗਦਾ ਏ ਉਸ ਜ਼ਮੀਨ ਦੇ ਵਿਚਕਾਰ ਲੱਕੜਾਂ ਦੀਆਂ ਦੁਸਾਂਗੜਾਂ 'ਤੇ ਉਤੇ ਬਣੀ ਹੋਈ ਮਚਾਨ, ਜੀਹਦੇ ਉਤੇ ਘਾਹ ਫੂਸ ਨਾਲ ਬਣਿਆ ਇਕ ਕਮਰਾ ਏ। ਦੇਖਣ ਵਾਲੇ ਨੂੰ ਉਸ ਜ਼ਮੀਨ ਉਤੇ ਕਿਸੇ ਝੁੱਗੀ ਦਾ ਹੋਣਾ ਬੜੀ ਈ ਅਣਹੋਣੀ ਜਿਹੀ ਤੇ ਹੈਰਾਨ ਕਰਨ ਵਾਲੀ ਗੱਲ ਲੱਗਦੀ ਏ। ਪਰ ਉਸ ਜ਼ਮੀਨ 'ਤੇ ਉੱਨਾਸ ਦੇ ਰੁੱਖਾਂ ਵਰਗੇ ਕੰਡਿਆਂ ਵਾਲੇ ਝਾੜ ਉੱਗੇ ਹੋਏ ਨੇ, ਜਿਨ੍ਹਾਂ ਨੂੰ 'ਏਲੋ' ਝਾੜ ਆਖਦੇ ਨੇ। ਇਹਨੂੰ ਮੱਝ ਵੀ ਨਹੀਂ ਖਾਂਦੀ। ਇਹ ਇਕੋ ਕੰਮ ਆਉਂਦਾ ਏ। ਇਹਦੇ ਸੱਕਾਂ ਨਾਲ ਦੁਨੀਆ ਦੀ ਸਭ ਤੋਂ ਮਜ਼ਬੂਤ ਰੱਸੀ ਬਣਾਈ ਜਾਂਦੀ ਹੈ।

ਸਭ ਤੋਂ ਵੱਧ ਭੂਤਾਂ ਜਿਹਾ ਦ੍ਰਿਸ਼ ਪੈਦਾ ਹੁੰਦਾ ਏ ਸ਼ਾਮ ਵੇਲੇ। ਕੁਰੂੜਾ ਪਿੰਡ ਵਲੋਂ ਲੰਮੀਆਂ-ਲੰਮੀਆਂ ਪੁਲਾਂਘਾਂ ਡਿੰਘਾਂ ਭਰਦਾ ਇੱਕ ਬੰਦਾ ਏਸ ਵੱਲ ਆਉਂਦਾ ਏ। ਕੋਲ ਆਉਣ ਤੇ ਵੇਖਿਆ ਜਾ ਸਕਦਾ ਏ ਕਿ ਉਹ ਬੰਦਾ ਬੁੱਢਾ ਏ, ਉਹਦੀ ਚਮੜੀ ਧੁੱਪ ਨਾਲ ਸੜੀ ਹੋਈ ਤੇ ਝੁਰੜੀਆਂ ਵਾਲੀ ਏ। ਉਹਦੇ ਲੱਕ ਦੁਆਲੇ ਨਿੱਕੇ ਜਿਹੇ ਕੱਪੜੇ ਦੀ ਲੰਗੋਟੀ ਜਿਹੀ ਬੱਧੀ ਹੋਈ ਏ ਅਤੇ ਕੱਪੜੇ ਦਾ ਇਕ ਬਟੂਆ ਲਮਕ ਰਿਹਾ ਏ। ਉਹਦੇ ਹੱਥ 'ਚ ਲੰਮੀ ਸਾਰੀ ਡਾਂਗ ਹੁੰਦੀ ਏ, ਜਿਹਦੇ ਨਾਲ ਉਹ ਏਲੋ ਝਾੜਾਂ ਨੂੰ ਝੰਬਦਾ ਹੋਇਆ ਮੈਦਾਨ ਵੱਲ ਜਾਂਦਾ ਏ। ਰੁੱਖ ਦੀ ਇਕ ਵਿੰਗ-ਤੜਿੰਗੀ ਟਾਹਣੀ ਦੇ ਸਹਾਰੇ ਉਹ ਉਪਰ ਜਾਂਦਾ ਏ। ਦੋ ਚਕਮਾਕ ਪੱਥਰਾਂ ਨੂੰ ਰਗੜ ਕੇ ਅੱਗ ਬਾਲ ਕੇ ਉਹ ਬੀੜੀ ਲਾਉਂਦਾ ਏ ਅਤੇ ਮਚਾਨ 'ਤੇ ਬੈਠਾ ਰਹਿੰਦਾ ਏ। ਰੋਜ਼ ਹੀ ਇੰਜ ਹੁੰਦਾ ਏ। ਹਨੇਰਾ ਹੋਣ ਤੇ ਉਹ ਜ਼ਮੀਨ ਤੇ ਚਟਾਈ ਵਿਛਾ ਕੇ ਸੌਂ ਜਾਂਦਾ ਏ।

ਰੋਜ਼ ਈ ਕੁਰੂੜਾ ਪਿੰਡ ਵਿੱਚ ਦੂਲਨ ਗੰਜੂ ਦੀ ਬੁੱਢੀ ਜ਼ਨਾਨੀ ਉਸੇ ਵੇਲੇ ਉਹਨੂੰ ਗਾਹਲਾਂ ਕੱਢਦੀ ਏ। ਇਸ ਜ਼ਨਾਨੀ ਨੂੰ ਗਾਹਲਾਂ ਕੱਢਣ ਦਾ ਹੱਕ ਏ ਕਿਉਂਕਿ ਉਸ ਬੁੱਢੇ ਦਾ ਨਾਂ ਈ ਦੂਲਨ ਗੰਜੂ ਏ। ਉਸ ਜ਼ਨਾਨੀ ਦਾ ਗਾਹਲਾਂ ਕੱਢਣਾ ਉਹਦੇ ਪੁੱਤਰਾਂ-ਨੂਹਾਂ ਤੇ ਦੋਹਤੇ-ਪੋਤਿਆਂ ਨੂੰ ਪਸੰਦ ਨਹੀਂ, ਪਰ ਉਹ ਏਸ ਬਾਰੇ ਕੁਝ ਵੀ ਨਹੀਂ ਕਰ ਸਕਦੇ। ਜੇ ਉਹ ਕੁਝ ਕਹਿਣ ਤਾਂ ਬੁੱਢੀ ਉਹਨਾਂ ਨੂੰ ਗਾਹਲਾਂ ਕੱਢੇਗੀ। ਅਤੇ ਧਤੂਆ ਦੀ ਮਾਂ ਦੀ ਗਾਹਲਾਂ ਕੱਢਣ ਤੇ ਲੜਨ ਝਗੜਨ ਦੀ ਸ਼ਕਤੀ ਨੂੰ ਸਾਰੇ ਜਾਣਦੇ ਨੇ।

ਉਹਨੂੰ ਕੁਝ ਆਖਣ ਦਾ ਮਤਲਬ ਇਹ ਵੀ ਏ ਕਿ ਉਹਦੀ ਕਲੇਸ਼ ਪਾਉਣ ਦੀ ਪੇਸ਼ੇਵਰ ਸ਼ਕਤੀ ਨੂੰ ਚੁਣੌਤੀ ਦੇਣਾ। ਜੇ ਉਹਨੂੰ ਛੇੜ ਦਿੱਤਾ ਜਾਵੇ ਤਾਂ ਛੇੜਨ ਵਾਲੇ ਦੀਆਂ ਸੱਤ ਪੁਸ਼ਤਾਂ ਨੂੰ ਉਹ ਨਾਂ ਲੈ ਲੈ ਕੇ ਅਤੇ ਪਾਣੀ ਪੀ ਪੀ ਕੇ ਪੁਣ ਛੱਡਦੀ ਏ। ਉਹ ਆਪਣੇ ਦੁਸ਼ਮਣ ਦੀਆਂ ਸੱਤ ਪੀੜ੍ਹੀਆਂ 'ਚੋਂ ਪਹਿਲੇ ਵਡੇਰੇ ਦਾ ਨਾਂ ਲੈ ਕੇ ਅਜਿਹੀਆਂ ਗਾਹਲਾਂ ਕੱਢਦੀ ਏ ਕਿ ਕੰਨਾਂ 'ਚ ਬੁੱਜੇ ਦੇਣੇ ਪੈਂਦੇ ਨੇ। ਆਮ ਤੌਰ ਤੇ ਦੇਖਿਆ ਗਿਆ ਏ ਕਿ ਤੀਜੀ ਜਾਂ ਚੌਥੀ ਪੀੜ੍ਹੀ ਤੱਕ ਪਹੁੰਚਦਿਆਂ ਸੁਣਨ ਵਾਲਾ ਮੈਦਾਨ ਛੱਡ ਕੇ ਈ ਭੱਜ ਜਾਂਦਾ ਏ।

ਸਾਰੇ ਉਸ ਤੋਂ ਡਰਦੇ ਨੇ। ਐਮਰਜੈਂਸੀ ਦੇ ਦਿਨਾਂ 'ਚ ਜਦੋਂ ਤਾਮਾੜੀ ਪਿੰਡ ਵਿਚ ਰੌਲਾ ਪਿਆ ਸੀ, ਤਾਂ ਪਿੰਡ 'ਚ ਪੁੱਛ-ਗਿਛ ਕਰਨ ਪੁਲਿਸ ਆਈ ਸੀ। ਧਤੂਆ ਦੀ ਮਾਂ ਨੇ ਪੁਲਿਸ ਨੂੰ ਗਾਹਲਾਂ ਕੱਢ-ਕੱਢ ਕੇ ਚਾਰੇ ਪਾਸੇ ਚੰਗੇ ਮਾੜੇ ਬੋਲਾਂ ਦੀਆਂ ਲਪਟਾਂ ਫੈਲਾ ਕੇ ਪੁਲਿਸ ਵਾਲਿਆਂ ਨੂੰ ਪਿੰਡ ਛੱਡ ਕੇ ਜਾਣ ਤੇ ਮਜਬੂਰ ਕਰ ਦਿੱਤਾ ਸੀ। ਪੁਲਿਸ ਜਿਨ੍ਹਾਂ ਨੂੰ ਲੱਭਣ ਆਈ ਸੀ, ਉਹਨਾਂ ਵਿੱਚੋਂ ਇੱਕ ਜਣਾ ਡੰਗਰਾਂ ਵਾਲੇ ਅੰਦਰ ਮਚਾਨ ਜਿਹੀ ਪੜਛੱਤੀ ਉਤੇ ਲੁਕਿਆ ਹੋਇਆ ਸੀ। ਧਤੂਆ ਦੀ ਮਾਂ ਰੌਲਾ ਪਾਉਂਦੀ ਆਖਦੀ ਰਹੀ, "ਆ ਆ, ਸਾਰੇ ਕਮਰੇ ਦੇਖ ਝੁਲਸ ਮੂੰਹਿਆਂ, ਮੁਰਦਾਰ ਖਾਣਿਆਂ, ਆ ਆਪਣੀ ਮਾਂ......." ਤੇ ਉਹਦੇ ਰੌਲੇ ਤੇ ਗਾਹਲਾਂ ਨੇ ਅਜਿਹੀ ਹਾਲਤ ਪੈਦਾ ਕਰ ਦਿੱਤੀ ਕਿ ਪੁਲਿਸ ਪਿੰਡ ਛੱਡ ਕੇ ਭੱਜ ਗਈ। ਪਿੰਡ ਇਕਦਮ ਸੌਖਾ ਹੋ ਗਿਆ।

ਬੁੱਢੀ ਏਨੇ ਤੇ ਵੀ ਚੁਪ ਨਾ ਹੋਈ। ਪੁਲਿਸ ਵਾਲਿਆਂ ਦੇ ਪਿੱਛੇ-ਪਿੱਛੇ ਗਾਹਲਾਂ ਕੱਢਦੀ ਤੁਰਦੀ ਰਹੀ ਅਤੇ ਉਹਨਾਂ ਨੂੰ ਬੁਲਾਂਦੀ ਰਹੀ, "ਆ ਗੂੰਹ ਖਾਣਿਆਂ ਦੇਖ, ਪਿੰਡ 'ਚ ਬੁੱਢੇ-ਬੁੱਢੀ ਅਤੇ ਬੱਚਿਆਂ ਨੂੰ ਛੱਡ ਕੇ ਕੁਝ ਵੀ ਨਹੀਂ ਆ। ਜੇ ਉਹਨਾਂ ਨੂੰ ਜੇਲ੍ਹ ਲਿਜਾਣਾ ਏ ਤਾਂ ਲੈ ਜਾ। ਭੱਜਦਾ ਕਿਉਂ ਪਿਆ ਏਂ ?"

ਪੁਲਿਸ ਦੇ ਤੁਰ ਜਾਣ ਬਾਅਦ ਧਤੂਆ ਦੀ ਮਾਂ ਨੇ ਆਪਣੇ ਡਰੇ ਹੋਏ ਪੁੱਤਰ ਨੂੰ ਸਿਰ ਤੋਂ ਪੈਰਾਂ ਤੀਕ ਗਾਹਲਾਂ ਨਾਲ ਨਲ੍ਹਾ ਦਿੱਤਾ। ਬੋਲੀ, "ਓਏ ਅੰਧਰਾਤੇ ਮਾਰੇ। ਤੇਰੀ ਅਕਲ ਕੀ ਘਾਹ ਈ ਚਰਦੀ ਰਵ੍ਹੇਗੀ। ਤੇਰੇ ਨਾਲੋਂ ਤਾਂ ਵੱਧ ਅਕਲ ਕਿਸੇ ਵੀ ਬੁੱਢੀ ਬੱਕਰੀ 'ਚ ਹੋਵੇਗੀ। ਰਾਜਪੂਤ ਮਹਾਜਨ ਦੇ ਪੈਰ 'ਚ ਕੁਹਾੜੀ ਮਾਰੀ ਤਾਂ ਠੀਕ ਕੀਤਾ। ਧੌਣ ਤੇ ਮਾਰਦਾ ਤਾਂ ਪਾਪ ਕਟਿਆ ਜਾਂਦਾ। ਪਰ ਜੰਗਲ 'ਚ ਜਾਵੇਗਾ ਈ? ਅਜਿਹਾ ਕੰਮ ਕਰਕੇ ਕਿਹੜਾ ਖੋਤਾ ਪਿੰਡ ਮੁੜਦਾ ਏ? ਜਾਹ ਜੰਗਲ 'ਚ ਜਾਹ, ਉਥੇ ਈ ਰਹੀਂ।"

ਧਤੂਆ 'ਚ ਹਿੰਮਤ ਨਹੀਂ ਕਿ ਉਹ ਮਾਂ ਨੂੰ ਆਖੇ ਕਿ ਬਾਪ ਨੂੰ ਗਾਹਲ ਨਾ ਕੱਢੇ। ਉਹ ਗੱਲ ਸੁਣਦਿਆਂ ਹੀ ਭੜਕ ਪਏਗੀ, "ਬੜਾ ਲਾਡ ਆਉਂਦਾ ਏ, ਪਿਉ ਤੇ? ਮਾਂ ਤਾਂ ਤੁਹਾਡੇ ਲੋਕਾਂ ਲਈ ਵਾਧੂ ਜਿਹੀ ਸ਼ੈਅ ਏ, ਬੁੱਢੀ ਬੱਕਰੀ। ਓਏ ਤੁਸੀਂ ਆਪਣੇ ਬਾਪ ਨੂੰ ਨਹੀਂ ਜਾਣਦੇ। ਉਹਨੂੰ ਮੈਂ ਜਾਣਦੀ ਆਂ।"

ਚਾਰ ਵਰ੍ਹਿਆਂ ਦੀ ਉਮਰ 'ਚ ਧਤੂਆ ਦੀ ਮਾਂ ਦਾ ਵਿਆਹ ਹੋਇਆ ਸੀ। ਚੌਦ੍ਹਵਾਂ ਵਰ੍ਹਾ ਚੜ੍ਹਦਿਆਂ ਈ ਮੁਕਲਾਵਾ ਹੋ ਗਿਆ ਸੀ ਤੇ ਉਹ ਆਪਣੇ ਸਹੁਰੀਂ ਆਈ ਸੀ। ਉਹ ਚੰਗੀ ਤਰ੍ਹਾਂ ਬੁੱਢੇ ਦੇ ਸੁਭਾਅ ਨੂੰ ਜਾਣਦੀ ਏ। ਜੰਗਲੀ ਕੰਡਿਆਂ ਵਾਲੀ ਜਿਹੜੀ ਜ਼ਮੀਨ ਤੇ ਉਹ ਪਹਿਰਾ ਦੇਂਦਾ ਏ, ਭੂਤ ਵਾਂਗੂੰ ਇਕੱਲਾ ਬਹਿ ਕੇ, ਉਹ ਹੈ ਈ ਕਿਹੜੇ ਕੰਮ ਦੀ? ਬੁੱਢੀ ਕਹਿੰਦੀ ਏ, "ਜੇ ਉਹਨੂੰ ਸੱਪ ਡਸ ਲਵੇ ਜਾਂ ਬਘਿਆੜ ਖਾ ਜਾਵੇ ਤਾਂ

ਵਿਧਵਾ ਕੌਣ ਹੋਵੇਗੀ? ਧਤੂਆ ਹੋਵੇਗਾ ਜਾਂ ਲਟੂਆ, ਇਹਨਾਂ ਝੁਲਸ ਮਾਰਿਆਂ ਦੀ ਤਾਂ ਮੁਰਾਦ ਈ ਏ ਕਿ ਉਸ ਫਜ਼ੂਲ ਜਿਹੀ ਜ਼ਮੀਨ ਨੂੰ ਵਿਖਾ ਕੇ ਹਰ ਵਰ੍ਹੇ ਪੱਠੇ ਲੈ ਆਉਣ। ਸਰਕਾਰੀ ਬੀਜ ਲਿਆ ਕੇ ਉਹਨੂੰ ਵੇਚ ਦੇਣ ਅਤੇ 'ਪਹਾਨ' ਦਾ ਹਲ ਵਿਖਾ ਕੇ ਹਰ ਵਰ੍ਹੇ ਹਲ ਅਤੇ ਬਲਦਾਂ ਲਈ ਪੈਸੇ ਲੈ ਆਉਣ। ਚੋਰ ਕਿਤੋਂ ਦਾ।"

ਪੁੱਤਰ ਚੁੱਪ ਈ ਰਹਿੰਦੇ ਨੇ। ਮਾਂ ਹੁੱਕੇ ਦੀ ਕਸ਼ ਜ਼ੋਰ-ਜ਼ੋਰ ਨਾਲ ਲੈਂਦੀ ਏ ਅਤੇ ਬੋਲਦੀ ਏ, "ਮੇਰੇ ਮਰਨ ਤੋਂ ਪਹਿਲਾਂ ਤੁਸੀਂ ਸਾਰੇ ਮੇਰਾ ਮੁੱਲ ਨਹੀਂ ਸਮਝੋਗੇ।" ਇਹ ਆਖ ਕੇ ਬੁੱਢੀ ਲੇਟ ਜਾਂਦੀ ਏ। ਨੂਹਾਂ ਘੁਸਰ-ਮੁਸਰ ਕਰਕੇ ਬੱਚਿਆਂ ਨੂੰ ਕਹਿੰਦੀਆਂ ਨੇ, "ਚਲੋ, ਅੱਜ ਦਾ ਦਿਨ ਤਾਂ ਲੰਘਿਆ।"

ਲੰਮੀ ਪਈ ਧਤੂਆ ਦੀ ਮਾਂ ਹਨੇਰੇ 'ਚੋਂ ਗੱਲ ਕਰਦੀ ਏ, "ਇਕ ਦਿਨ ਮੋਇਆ ਲੱਭੇਗਾ, ਉਥੇ। ਨਕਰਮੇ ਦਾ ਮੂੰਹ ਵੀ ਵੇਖਣਾ ਨਸੀਬ ਨਹੀਂ ਹੋਣਾ।"

ਪੁੱਤਰ ਜਾਣਦੇ ਨੇ ਕਿ ਏਲੋ ਝਾੜਾਂ ਦੇ ਵਣਾਂ ਵਿਚ ਮਚਾਨ ਤੇ ਬਹਿ ਕੇ ਪਹਿਰਾ ਦੇਣਾ ਤੇ ਉਸ ਭੂਤ ਪ੍ਰੇਤਾਂ ਵਾਲੀ ਥਾਂ ਤੇ ਰਹਿਣਾ ਆਮ ਜਿਹੀ ਗੱਲ ਨਹੀਂ। ਪਰ ਉਹ ਆਪਣੇ ਬਾਪ ਨੂੰ ਆਮ ਲੋਕਾਂ 'ਚ ਗਿਣਦੇ ਹੀ ਨਹੀਂ। ਉਹਨਾਂ ਲਈ ਉਹਨਾਂ ਦਾ ਬਾਪ ਬੜੀ ਵਿੰਗ-ਤੜਿੰਗੀ ਤੇ ਗੁੱਝੀ ਜਿਹੀ ਸ਼ੈਅ ਏ। ਗੰਜੂ ਜਾਤ ਵਾਲਿਆਂ ਦਾ ਕੰਮ ਏ ਮੋਏ ਡੰਗਰਾਂ ਦੀ ਖੱਲ ਲਾਹੁਣਾ। ਇਕ ਵਾਰ ਉਹਨਾਂ ਦੇ ਪਿਤਾ ਨੇ ਇੱਕ ਰੰਘੜ ਰਾਜਪੂਤ ਮਹਾਜਨ ਲਛਮਣ ਸਿੰਘ, ਜੀਹਦੇ ਕੋਲ ਦਸ ਦਸ ਬੰਦੂਕਾਂ ਸਨ, ਦੀਆਂ ਕਈ ਮੱਝਾਂ ਨੂੰ ਜ਼ਹਿਰ ਦੇ ਕੇ ਮਾਰ ਦਿੱਤਾ ਸੀ। ਉਸ ਸਮੇਂ ਉਹ ਲਛਮਣ ਸਿੰਘ ਦੇ ਪਿੰਡ ਤਾਮਾੜੀ 'ਚ ਸੀ। ਮੱਝਾਂ ਨੂੰ ਮਾਰ ਕੇ ਉਹਨਾਂ ਦੀਆਂ ਖੱਲਾਂ ਲਾਹ ਕੇ ਉਹਨੇ ਵੇਚ ਦਿੱਤੀਆਂ ਸਨ। ਲਛਮਣ ਸਿੰਘ ਨੇ ਆਪਣੇ ਸ਼ਰੀਕੇ ਦੇ ਭਰਾ ਦੈਤਾਰੀ ਸਿੰਘ ਤੇ ਸ਼ੱਕ ਕੀਤਾ ਸੀ। ਜਿਸ ਦੇ ਨਤੀਜੇ ਵਜੋਂ ਉਹਨਾਂ ਦੇ ਖਾਨਦਾਨਾਂ 'ਚ ਜਿਹੜਾ ਯੁੱਧ ਮਚਿਆ ਸੀ, ਉਹ ਪੂਰੀ ਤਰ੍ਹਾਂ ਰੁਕਿਆ ਨਹੀਂ ਏ।

ਇਹ ਸਭ ਕੁਝ ਕਰਕੇ ਵੀ ਉਹਨਾਂ ਦਾ ਬਾਪ ਆਰਾਮ ਨਾਲ ਬੈਠਾ ਹੋਇਆ ਏ। ਇਸੇ ਤੋਂ ਸਿੱਧ ਹੁੰਦਾ ਏ ਕਿ ਉਹਨਾਂ ਦਾ ਬਾਪ ਕਿਸੇ ਹੋਰ ਮਿੱਟੀ ਦਾ ਬਣਿਆ ਹੋਇਆ ਏ। ਜਿਊਂਦਿਆਂ ਰਹਿਣ ਦੀਆਂ ਜੁਗਤਾਂ ਸੋਚਦਿਆਂ ਬਾਪ ਨੂੰ ਕਦੇ ਆਪਣੇ ਪੁੱਤਰਾਂ ਤੇ ਪੋਤਿਆਂ ਨਾਲ ਗੱਲ ਕਰਨ ਦੀ ਵਿਹਲ ਨਹੀਂ ਮਿਲੀ।

ਮਾਂ ਵੀ ਕੋਈ ਘੱਟ ਨਹੀਂ। ਹੱਡੀਆਂ ਉਭਰੇ ਉਹਦੇ ਸਰੀਰ 'ਚ ਸੀਹਨ ਕਰਨ ਦੀ ਤਾਕਤ ਏਨੀ ਵੱਧ ਏ, ਹੌਂਸਲਾ, ਜ਼ਿੰਦ ਤੇ ਗੁੱਸਾ ਏਨਾ ਜ਼ਿਆਦਾ ਏ ਕਿ ਮਾਂ ਵੀ ਆਮ ਜ਼ਨਾਨੀਆਂ ਵਰਗੀ ਨਹੀਂ ਲੱਗਦੀ।

ਆਪਣੇ ਮਾਂ-ਬਾਪ ਨੂੰ ਉਹਨਾਂ ਨੇ ਕਦੇ ਗੱਲਾਂ ਕਰਦਿਆਂ ਨਹੀਂ ਦੇਖਿਆ ਪਰ ਬਾਪ ਨੇ ਜਦੋਂ ਕੋਈ ਖਾਸ ਕੰਮ ਕਰਨਾ ਹੁੰਦਾ ਏ ਤਾਂ ਉਹ ਮਾਂ ਨੂੰ ਬੁਲਾ ਕੇ ਦਲ੍ਹਾਨ 'ਚ ਉਹਦੇ ਨਾਲ ਬਹਿੰਦਾ ਏ। ਹੁੱਕਾ ਭਰਾ ਕੇ ਮਾਂ ਨੂੰ ਫੜਾਉਂਦਾ ਏ ਤੇ ਆਖਦਾ ਏ, "ਧਤੂਆ ਦੀ ਮਾਂ ਇਕ ਗੱਲ ਦੱਸ। ਤੇਰੀ ਅਕਲ ਨੂੰ ਸਾਰੇ ਮੰਨਦੇ ਨੇ, ਪੁਲਿਸ ਵੀ ਤੇਰੇ ਕੋਲੋਂ ਡਰਦੀ ਏ.......।"

"ਕੀ ਕੋਈ ਬਦਮਾਸ਼ੀ ਸੁਝਦੀ ਪਈ ਏ? ਕੀਹਨੂੰ ਠਗਣਾ ਈਂ? ਕੀਹਨੂੰ ਧੋਖਾ ਦੇਣਾ ਏ?"

ਮਾਂ ਦੀ ਆਵਾਜ਼ ਉੱਚੀ ਜ਼ਰੂਰ ਹੁੰਦੀ ਏ, ਪਰ ਉਹਦੇ 'ਚ ਗੁੱਸਾ ਨਹੀਂ ਹੁੰਦਾ।

ਫੇਰ ਦੋਵੇਂ ਹੌਲੀ-ਹੌਲੀ ਬੋਲਦੇ ਥੋੜ੍ਹਾ ਚਿਰ ਸਲਾਹ ਮਸ਼ਵਰਾ ਕਰਦੇ ਨੇ। ਏਸ ਤਰ੍ਹਾਂ ਦੀ ਘਟਨਾ ਵਰ੍ਹੇ ਡੇਢ ਵਰ੍ਹੇ ਬਾਅਦ ਹੀ ਕਦੇ ਹੁੰਦੀ ਏ।

ਬਾਕੀ ਸਮੇਂ ਵਿੱਚ ਬਾਪ ਮਾਂ ਨਾਲ ਕੋਈ ਵੀ ਗੱਲ ਨਹੀਂ ਕਰਦਾ। ਤੰਗ ਪੈ ਕੇ ਮਾਂ ਆਖਦੀ ਏ, "ਏਸ ਤੋਂ ਤਾਂ ਚੰਗਾ ਏ, ਮੈਂ ਪੇਕੇ ਚਲੀ ਜਾਵਾਂ।"

ਬਾਪ ਵਿਗੜੇ-ਤਿਗੜਿਆਂ ਵਾਂਗ ਹੱਸਦਾ ਹੋਇਆ ਕਹਿੰਦਾ ਏ, 'ਹਾਂ' ਟੂਰਾ ਪਿੰਡ 'ਚ ਤੇਰੇ ਪਿਓ ਦੀ ਕੋਠੀ ਖੜ੍ਹੀ ਏ।'

ਮਾਂ ਦੇ ਮਾਂ-ਬਾਪ ਤੇ ਭਰਾ ਕੋਈ ਨਹੀਂ ਏ। ਫੇਰ ਵੀ ਮਾਂ ਏਸ ਤਰ੍ਹਾਂ ਦੀਆਂ ਗੱਲਾਂ ਕਰਦੀ ਏ ਅਤੇ ਬਾਪ ਨੂੰ ਏਸ ਤਰ੍ਹਾਂ ਪੁੱਠੀ ਜਿਹੀ ਟਿਚਕਰ ਕਰਨ ਦਾ ਮੌਕਾ ਦੇਂਦੀ ਏ।

ਇਸ ਤਰ੍ਹਾਂ ਦੇ ਮਾਂ-ਬਾਪ ਦੇ ਹੁੰਦਿਆਂ ਧਤੂਆ ਤੇ ਲਟੂਆ ਨੂੰ ਕੁਝ ਕਰਨ ਦੀ ਲੋੜ ਈ ਨਹੀਂ। ਪਹਾੜ ਪੱਛਮ 'ਚ ਕਿਉ ਏ, ਕੁਰੂੜਾ ਨਦੀ ਦਿਨ ਰਾਤ ਕਿਉਂ ਵਗਦੀ ਏ, ਕੌਣ ਸੋਚੇ। ਜਿਵੇਂ ਇਹਨਾਂ ਬਾਰੇ ਕੋਈ ਕੁਝ ਨਹੀਂ ਕਰ ਸਕਦਾ, ਉਵੇਂ ਧਤੂਆ ਦੇ ਮਾਂ-ਬਾਪ ਦੇ ਬਾਰੇ 'ਚ ਕੋਈ ਕੁਝ ਨਹੀਂ ਆਖ ਸਕਦਾ।

ਸ਼ਨਿਚਰੀ ਕਹਿੰਦੀ ਏ, "ਤੇਰੇ ਮਾਂ-ਬਾਪ ਦੋਵੇਂ ਪਾਗਲ ਨੇ। ਬਾਪ ਤੇਰਾ ਪੂਰਾ ਪਾਗਲ। ਪਾਗਲ ਨਾ ਹੁੰਦਾ ਤਾਂ ਕਿਤੇ ਅਜਿਹਾ ਕਰਦਾ? ਜਦੋਂ ਤੋਂ ਜ਼ਮੀਨ ਮਿਲੀ ਏ, ਪਹਿਰਾ ਦੇਈ ਜਾਂਦਾ ਏ, ਪਰ ਝੋਨਾ ਨਹੀਂ ਬੀਜਦਾ, ਕਿਉ?"

ਅਖਾਣ ਏ ਕਿ ਦਾਨ ਦੀ ਵੱਛੀ ਦੇ ਦੰਦ ਨਹੀਂ ਗਿਣੇ ਜਾਂਦੇ। ਉਹ ਜ਼ਮੀਨ ਵੀ ਉਹਨੂੰ ਇਵੇਂ ਪਈ ਮਿਲ ਗਈ ਸੀ। ਪਰ ਉਸ ਤੋਂ ਦਸ ਪੈਸਿਆਂ ਦਾ ਵੀ ਲਾਭ ਹੋਣਾ ਔਖਾ ਏ।

ਜ਼ਮੀਨ ਲਛਮਣ ਸਿੰਘ ਦੀ ਏ। ਕਈ ਵਰ੍ਹੇ ਪਹਿਲਾਂ ਸਰਵੋਦਿਆ ਦੇ ਵਰਕਰ ਇਸ ਇਲਾਕੇ 'ਚ ਜਿਮੀਂਦਾਰਾਂ ਦੇ ਘਰ-ਘਰ ਗਏ ਸਨ ਉਹਨਾਂ ਦੇ ਬਾਰੇ ਵੀ ਸ਼ਨਿਚਰੀ ਆਖਦੀ ਸੀ "ਬਾਬੂ ਦੀ ਜਾਤ ਦੇ ਪਾਗਲ ਨੇ ਇਹ ਲੋਕ। ਤੁਰੇ ਨੇ ਜ਼ਿਮੀਂਦਾਰਾਂ ਦੇ ਦਿਲਾਂ 'ਚ ਤਰਸ ਪੈਦਾ ਕਰਨ। ਸੋਚਦੇ ਨੇ, ਜਿਮੀਂਦਾਰ ਆਪ ਆ ਕੇ ਆਖੇਗਾ: ਹਾਏ ਮੇਰੇ ਕੋਲ ਏਨੀ ਜ਼ਮੀਨ ਏ। ਤੇ ਇਹਨਾਂ ਵਿਚਾਰਿਆਂ ਕੋਲ ਕੁਝ ਵੀ ਨਹੀਂ? ਅਤੇ ਤਦ ਇਹ ਜ਼ਮੀਨ ਇਹਨਾਂ ਪਾਗਲਾਂ ਨੂੰ ਦੇ ਦੇਣਗੇ, ਗਰੀਬਾਂ ਦੇ ਵਿਚ ਵੰਡਣ ਲਈ। ਜਿੱਦਣ ਅਜਿਹਾ ਹੋਇਆ ਮੈਂ ਚੌਂਕ 'ਚ ਬਹਿ ਕੇ ਮੱਖਣ ਮਿਸਰੀ ਖਾਵਾਂਗੀ ਤੇ ਦੋਵੇਂ ਵੇਲੇ ਚੌਲ ਪਕਾਊਂਗੀ।"

ਪਰ ਜ਼ਿਮੀਂਦਾਰ ਲੋਕ ਆਪਣੇ ਈ ਵਰਗ ਦੇ ਦੂਜੇ ਜ਼ਿਮੀਂਦਾਰਾਂ 'ਚ ਆਪਣਾ ਸਿਰ ਉੱਚਾ ਰੱਖਣ ਲਈ ਆਪਣੀਆਂ ਜ਼ਮੀਨਾਂ ਵਿਚੋਂ ਸਭ ਤੋਂ ਮਾੜੀ, ਬੰਜਰ ਤੇ ਪਥਰੀਲੀ ਜ਼ਮੀਨ ਦੇ ਛੋਟੇ ਮੋਟੇ ਟੁਕੜੇ ਸਰਵੋਦਿਆਂ ਵਰਕਰਾਂ ਨੂੰ ਦੇਣ ਲੱਗੇ। ਇਹਨਾਂ ਸਾਰਿਆਂ ਕੋਲ ਪੰਜ-ਸੱਤ ਸੌ ਤੋਂ ਲੈ ਕੇ ਦੋ ਹਜ਼ਾਰ ਵਿਘੇ ਤੱਕ ਵਗਦੀਆਂ ਜ਼ਮੀਨਾਂ ਸਨ। ਝੋਨਾ, ਕਣਕ, ਮਹੂਆ, ਸਰ੍ਹੋਂ, ਅਰਹਰ ਤੇ ਮੱਕੀ ਸਭ ਕੁਝ ਉਹਨਾਂ ਖੇਤਾਂ 'ਚ ਹੁੰਦਾ ਸੀ। ਮੂੰਗਫਲੀ ਦੀ ਖੇਤੀ ਅੱਜ ਕੱਲ੍ਹ ਬੇੜੀ ਫਾਇਦੇ ਵਾਲੀ ਮੰਨੀ ਜਾਂਦੀ ਏ। ਪਰ ਬੰਜਰ ਜ਼ਮੀਨ ਦੇ ਦੇਣ ਨਾਲ ਕੁਝ ਵੀ ਜਾਂਦਾ ਨਹੀਂ।

ਜ਼ਮੀਨ ਦੇਣ ਦੇ ਕਈ ਹੋਰ ਲਾਭ ਵੀ ਸਨ। ਇਕ ਤਾਂ ਦਾਨ 'ਚ ਜ਼ਮੀਨ ਦੇਣ ਵਾਲਿਆਂ ਦਾ ਨਾਂ ਲਿਖ ਹੋ ਜਾਂਦਾ। ਸਰਵੋਦਿਆ ਵਰਕਰ ਭਾਰਤ 'ਚ ਮਖੌਲ ਦੇ ਪਾਤਰ ਬਣ ਗਏ ਸਨ। ਜ਼ਮੀਨ ਦੇਣ ਨਾਲ ਉਹਨਾਂ ਦਾ ਮਾਣ ਕੁਝ ਬਣ ਜਾਂਦਾ ਏ। ਕੁਰੂੜਾ ਤੋਂ ਲੈ ਕੇ ਬੋਲਦੇ ਤਕ ਦੇ ਰਾਜਪੂਤ ਅਤੇ ਕਾਇਸਥ ਜ਼ਿਮੀਦਾਰਾਂ ਮਹਾਜਨਾਂ ਨੇ ਕੀ ਜ਼ਮੀਨਾਂ

ਨਹੀਂ ਦਿੱਤੀਆਂ? ਜੇ ਦਿੱਤੀਆਂ ਤਾਂ ਕੀ ਉਹਨਾਂ ਦਾ ਦਿਲ ਨਹੀਂ ਬਦਲਿਆ? ਜ਼ਰੂਰ ਹੋਇਆ। ਬਸ, ਸਰਵੋਦਿਆ ਮਿਸ਼ਨ ਸਾਰਥਕ ਹੋ ਗਿਆ। ਉਹਦੇ ਬਾਅਦ ਈ ਉਹ ਲੋਕ ਮੱਧ-ਪ੍ਰਦੇਸ਼ ਦੇ ਡਾਕੂਆਂ ਦੇ ਦਿਲ ਬਦਲਣ ਚਲੇ ਗਏ। ਜ਼ਿਮੀਂਦਾਰਾਂ ਅਤੇ ਡਾਕੂਆਂ ਦੇ ਦਿਲ ਬਦਲਣ 'ਚ ਜਦੋਂ ਤੱਕ ਅਨੁਪਾਤ ਠੀਕ ਨਹੀਂ ਬਣਦਾ, ਤਦ ਤੱਕ ਉਹਨਾਂ ਦਾ ਮਿਸ਼ਨ ਪੂਰਾ ਨਹੀਂ ਹੋਣਾ। ਜ਼ਮੀਨ ਦੇਣ ਦਾ ਕੰਮ ਹਰੇਕ ਗੱਲੋਂ ਲਾਭਕਾਰੀ ਸੀ। ਇਕ ਤਾਂ ਬੰਜਰ ਧਰਤੀ ਨਿਕਲ ਸੀ। ਲੈਣ ਵਾਲੇ ਹਮੇਸ਼ਾ ਲਈ ਅਹਿਸਾਨ ਥੱਲੇ ਹੋ ਗਏ। ਤੇ ਸਰਕਾਰ ਦੀਆਂ ਨਜ਼ਰਾਂ 'ਚ ਆਪਣਾ ਕਿੱਲਾ ਹੋਰ ਵੀ ਪੱਕਾ ਹੋ ਗਿਆ ਤੇ ਫੇਰ ਰੋਟੀ ਖਾਣ ਮਗਰੋਂ ਰਸਗੁਲੇ ਖਾਣ ਵਾਂਗ ਆਪਣੇ ਆਪ ਨੂੰ ਤਰਸਵਾਨ ਤੇ ਦਿਆਲੂ ਦਿਖਾਉਣ ਦਾ ਸੁਆਦ ਸਭ ਤੋਂ ਵੱਧ ਮਿੱਠਾ ਹੁੰਦਾ ਏ।

ਉਹਨਾਂ ਦਿਨਾਂ 'ਚ ਦੂਲਨ ਗੰਜੂ ਨੂੰ ਉਹ ਜ਼ਮੀਨ ਮਿਲੀ ਸੀ। ਜ਼ਮੀਨ ਉਹ ਲੈਣੀ ਨਹੀਂ ਚਾਹੁੰਦਾ ਸੀ, ਪਰ ਲਛਮਣ ਸਿੰਘ ਦੀ ਸ਼ੁਹਰਤ ਬਹੁਤ ਜ਼ਿਆਦਾ ਸੀ। ਉਹਨਾਂ ਨੇ ਅੱਖਾਂ ਲਾਲ ਕਰਕੇ ਕਿਹਾ ਸੀ, "ਇਸੇ ਨੂੰ ਕਹਿੰਦੇ ਨੇ ਛੋਟੀ ਜਾਤ। ਅੱਜ ਮੇਰੇ ਮਨ ਦੀ ਮੌਜ ਏ, ਤਾਂ ਦੇ ਰਿਹਾ ਹਾਂ। ਪਰ ਕੱਲ੍ਹ ਦੀ ਗੱਲ ਸੋਚ, ਕੀ ਕੱਲ੍ਹ ਵੀ ਮੇਰਾ ਦਿਲ ਇਹੋ ਜਿਹਾ ਈ ਰਵ੍ਹੇਗਾ?"

ਦੂਲਨ ਨੇ ਕਿਹਾ, "ਹਜ਼ੂਰ, ਮਾਈ ਬਾਪ ਹੋ।"

"ਤਾਂ ਫੇਰ, ਬੇਆਬਾਦ ਜ਼ਮੀਨ ਏ ਤਾਂ ਕੀ ਹੋਇਆ? ਬਰਸਾਤ 'ਚ ਪਾਣੀ ਹੜ੍ਹ ਵਾਂਗ ਆਉਂਦਾ ਏ, ਜਿਹੜਾ ਬੀਜੇਗਾ ਉਹੀ ਵੱਢੇਗਾ।"

ਪਹਾੜਾਂ ਤੋਂ ਉਤਰ ਕੇ ਆਉਂਦਾ ਮਿਟਮੈਲਾ ਪਾਣੀ ਉਸ ਜ਼ਮੀਨ ਤੇ ਆਉਂਦਾ ਜ਼ਰੂਰ ਏ। ਪਰ ਚਹੁੰ ਪਾਸੀਂ ਬੰਜਰ ਤੇ ਪਥਰੀਲਾ ਇਲਾਕਾ ਏ। ਅਜਿਹੀ ਭੋਇੰ 'ਚ ਕੌਣ ਕਰੂਗਾ ਖੇਤੀ? ਜੇ ਜ਼ਮੀਨ 'ਚ ਫਸਲ ਹੁੰਦੀ ਤਾਂ ਕੀ ਲਛਮਣ ਸਿੰਘ ਉਹਨੂੰ ਇੰਜ ਬੰਜਰ ਛੱਡ ਦੇਂਦਾ? ਦੂਲਨ ਵਿਚਾਰਾ ਗਿਆ ਸੀ ਰੁਪਏ ਉਧਾਰ ਲੈਣ ਤੇ ਜ਼ਮੀਨ ਦਾ ਮਾਲਕ ਬਣ ਕੇ ਮੁੜ ਆਇਆ।

"ਇਹ ਵੀ ਵੱਡੇ ਲੋਕਾਂ ਦੇ ਭਰਮ-ਭੁਲੇਖੇ ਨੇ। ਚੋਖੇ ਘਿਓ ਦੇ ਪਰਾਉਂਠੇ ਖਾ ਖਾ ਕੇ ਉਹਨਾਂ ਦੇ ਦਿਮਾਗ ਗਰਮ ਹੋ ਗਏ ਨੇ। ਅੱਜ ਦਿੱਤਾ, ਕੱਲ੍ਹ ਭੁੱਲ ਜਾਣਗੇ।" ਪਿੰਡ ਦੇ ਲੋਕਾਂ ਨੇ ਆਖਿਆ।

"ਤੇ ਜੇ ਨਾ ਭੁੱਲੇ?"

"ਤਾਂ ਉਂਜੇ ਛੱਡ ਰੱਖਣਗੇ। ਆਰਾ ਛਾਮਰਾ ਦੇ ਸਰਵੋਦਿਆ ਲੋਕਾਂ ਦੀ ਗੱਲ ਮੰਨ ਕੇ ਉਥੇ ਦੇ ਲੋਕਾਂ ਨੇ ਵੀ ਜ਼ਮੀਨਾਂ ਦਿੱਤੀਆਂ ਸਨ। ਜਿਨ੍ਹਾਂ ਨੇ ਲਈਆਂ ਸਨ ਉਹਨਾਂ ਨੇ ਉਹ ਜ਼ਮੀਨਾਂ ਮਹਾਜਨਾਂ ਨੂੰ ਮੁੜ ਵੇਚ ਦਿੱਤੀਆਂ ਸਨ, ਜਾਂ ਗਹਿਣੇ ਰੱਖ ਦਿੱਤੀਆਂ ਸਨ। ਤੂੰ ਵੀ ਉਵੇਂ ਕਰੇਂਗਾ।"

"ਉਹ ਜ਼ਮੀਨ ਲਵੇਗਾ ਕੌਣ? ਮਹਾਜਨ ਤਾਂ ਨਾਮ ਕਮਾਉਂਦੇ ਪਏ ਨੇ। ਕਿਸੇ ਕੰਮ ਨਾ ਆਉਣ ਵਾਲੀ ਜ਼ਮੀਨ ਆਪਣੇ ਗਲੋਂ ਲਾਹ ਰਹੇ ਨੇ।"

ਦੂਲਨ ਹੋਰ ਵੀ ਕੁਝ ਆਖਦਾ, ਪਰ ਪਹਾਨ ਨੇ ਉਹਨੂੰ ਘੂਰ ਕੇ ਡਰਾਇਆ। ਉਹਨੇ ਆਖਿਆ, "ਉਹਨਾਂ ਕੋਲ ਹੋਰ ਵੀ ਬਹੁਤ ਸਾਰੀਆਂ ਸਮੱਸਿਆਵਾਂ ਨੇ। ਦੂਲਨ ਦੀ ਧੌਣ ਤੇ ਭੂਤਾਂ ਵਾਲੀ ਉਹ ਜ਼ਮੀਨ ਧਰਨ ਦੀ ਸਮੱਸਿਆਵਾਂ ਉਹਦੇ ਲਈ ਕੁਝ ਵੀ ਨਹੀਂ।"

ਦੂਲਨ ਬੁੜ ਬੁੜ ਕਰਦਾ ਰਹਿ ਗਿਆ।

ਉਹਦੀ ਜ਼ਨਾਨੀ ਨੇ ਕਿਹਾ, "ਉਹੋ, ਤੂੰ ਸੋਚਦਾ ਪਿਐਂ ਕਿ ਜ਼ਮੀਨ ਤੋਂ ਕਿਵੇਂ ਲਾਭ ਉਠਾਇਆ ਜਾ ਸਕਦਾ ਏ। ਉਏ ਹੋਏ, ਇੰਨਾ ਘੁੰਨਾ ਬੰਦਾ ਏ। ਕਦੇ ਕਿਸੇ ਨੂੰ ਇਹਦੀ ਥਾਹ ਨਹੀਂ ਲੱਭੀ।"

"ਏਸ ਜ਼ਮੀਨ ਤੋਂ ਲਾਭ ਕੀ ਏ?"

ਸਨਿਚਰੀ ਨੇ ਸਭ ਕੁਝ ਸੁਨਣ ਮਗਰੋਂ ਦੂਜੇ ਦਿਨ ਆਖਿਆ "ਕਿਉ? ਇਹਦੇ 'ਚ ਬੁਰਾਈ ਕੀ ਏ, ਧਤੂਆ ਦੀ ਮਾਂ? ਜ਼ਮੀਨ ਤੇ ਖੇਤੀ ਕਰਨ ਲਈ ਜਿਹੜੀਆਂ ਵੀ ਚੀਜ਼ਾਂ ਚਾਹੀਦੀਆਂ ਨੇ, ਉਹ ਸਰਕਾਰ ਦੇਵੇਗੀ?"

ਇਹ ਸੁਨਣ ਤੇ ਦੂਲਨ ਦੇ ਚਿਹਰੇ ਤੇ ਹਾਸਾ ਦਿਸਿਆ ਸੀ ਤੇ ਉਹਦੀਆਂ ਅੱਖਾਂ 'ਚ ਜਿਵੇਂ ਸੁਫਨੇ ਵਸ ਗਏ।

ਅਜਿਹੀਆਂ ਕਈ ਕਹਾਣੀਆਂ ਨੇ ਜਿਨ੍ਹਾਂ 'ਚ ਗਾਂ ਗੱਭਣ ਹੋਏ ਬਿਨਾਂ ਦੁੱਧ ਦੇਂਦੀ ਰਹਿੰਦੀ ਏ। ਦੂਲਨ ਜਿਹੇ ਬੰਦੇ ਦੀ ਸਮਝ ਵਿਚ ਉਹ ਗੱਲ ਨਹੀਂ ਆਈ ਸੀ ਕਿ ਉਹ ਬੰਜਰ ਧਰਤੀ ਕਿਵੇਂ ਉਹਦੀ ਗ੍ਰਿਸਥੀ ਚਲਾਉਣ ਲਈ ਸਹਾਇਕ ਹੋ ਸਕੇਗੀ।

ਇਕ ਦਿਨ ਜ਼ਮੀਨ ਦੀ ਲਿਖਤ-ਪੜ੍ਹਤ ਹੋਣ ਤੋਂ ਬਾਅਦ ਉਹਦੇ ਕਾਗਜ਼ ਦੂਲਨ ਦੇ ਹੱਥ 'ਚ ਆ ਗਏ। ਗੰਜੂਪਾੜਾ 'ਚ ਇਕੋ ਦਲ੍ਹਾਨ ਨਾਲ ਲੱਗਦੇ ਦੋ ਕਮਰੇ ਦੇ ਇੱਕ ਕਿਨਾਰੇ ਪਤੀ-ਪਤਨੀ ਸੌਂਦੇ ਨੇ। ਚਾਰੇ ਪਾਸੇ ਰਾਜਪੂਤਾਂ ਤੇ ਜ਼ਿਮੀਂਦਾਰਾਂ-ਮਹਾਜਨਾਂ ਦੇ ਘਰ ਨੇ, ਟਾਹਾੜ ਦੇ ਹਨੂਮਾਨ ਮਿਸਰ ਬ੍ਰਾਹਮਣ ਨੇ। ਉਹ ਇਸ ਇਲਾਕੇ ਦੇ ਪ੍ਰਭਾਵਸ਼ਾਲੀ ਬੰਦੇ ਨੇ। ਅਜਿਹੀ ਥਾਂ ਤੇ ਰਹਿ ਕੇ, ਹਮੇਸ਼ਾ ਉਚੀ ਜਾਤਾਂ ਵਾਲਿਆਂ ਦੇ ਰਾਜ 'ਚ ਰਹਿਣ ਨਾਲ ਦੂਲਨ ਦੇ ਲੱਕ ਦਾ ਟੁੱਟਣਾ ਕੁਦਰਤੀ ਗੱਲ ਏ।

ਪਰ ਜਿਊਂਦਿਆਂ ਰਹਿਣ ਲਈ ਉਹ ਹਮੇਸ਼ਾ ਆਪਣੀਆਂ ਜੁਗਤਾਂ ਦੇ ਜ਼ੋਰ ਨਾਲ ਹਾਲਾਤ ਤੋਂ ਲਾਭ ਉਠਾਣ ਤੇ ਯਤਨ ਕਰਦਾ ਏ। ਉਹ ਜਾਣਦਾ ਏ ਕਿ ਕੇਵਲ ਤਾਕਤ ਨਾਲ ਕੋਈ ਕੰਮ ਨਹੀਂ ਹੁੰਦਾ। ਬੋਲ ਦੇ ਜ਼ੋਰ 'ਤੇ ਵੀ ਨਹੀਂ। ਇਹਦੇ ਲਈ ਚਲਾਕੀ ਤੇ ਛਲ ਕਪਟ ਨਾਲ ਉਹ ਆਪਣੇ ਦੁਸ਼ਮਣਾਂ ਨੂੰ ਬੁੱਧੂ ਬਣਾਉਂਦਾ ਸੀ। ਭਾਂਤ-ਭਾਂਤ ਦੀਆਂ ਚਤੁਰਾਈਆਂ ਉਹਦੀਆਂ ਉਂਗਲਾਂ ਦੇ ਪੋਟਿਆਂ ਤੇ ਸਨ।

ਧਤੂਆ ਦੀ ਮਾਂ ਨੇ ਕਿਹਾ, "ਏਨੀ ਵੱਡੀ ਜ਼ਮੀਨ ਮਿਲੀ ਏ, ਬੜੀ ਫਸਲ ਹੋਵੇਗੀ। ਓਏ ਧਤੂਆ, ਆਪਣੇ ਪਿਉ ਨੂੰ ਆਖ, ਅਨਾਜ ਰੱਖਣ ਲਈ ਭੜੋਲੀ ਬਣਾ ਲਵੇ। ਲਟੂਆ ਓਏ, ਤੇਰਾ ਪਿਓ ਜ਼ਿਮੀਂਦਾਰ ਬਣ ਗਿਆ ਏ, ਜ਼ਿਮੀਂਦਾਰ।"

ਇਹ ਸਾਰੀਆਂ ਗੱਲਾਂ ਲੋਕ ਕਹਿ ਤਾਂ ਰਹੇ ਸਨ ਪਰ ਪਿੰਡ ਦੇ ਲੋਕ ਅਤੇ ਦੂਲਨ ਦੇ ਘਰ ਵਾਲੇ ਉਡੀਕ ਰਹੇ ਸਨ ਕਿ ਵੇਖੋ ਦੂਲਨ ਕੀ ਕਰਦਾ ਏ।

ਦੂਲਨ ਦੀ ਚਤੁਰਾਈ ਤੇ ਨੰਗੇ ਧੜ ਲੜਨ ਦੀ ਉਹਦੀ ਸ਼ਕਤੀ 'ਤੇ ਸਿਆਣਪ ਦੀ ਤਾਰੀਫ ਸਾਰੇ ਕਰਦੇ ਸਨ। ਲਛਮਣ ਸਿੰਘ ਦੀਆਂ ਮੱਝਾਂ ਵਾਲੀ ਗੱਲ ਸਾਰੇ ਜਾਣਦੇ ਸਨ। ਪਰ ਕਿਸੇ ਨੇ ਇਹ ਗੱਲ ਨਹੀਂ ਦੱਸੀ। ਦੈਤਾਰੀ ਸਿੰਘ ਦੇ ਘਰ ਉਹਨੇ ਕੋਹਾੜਾ ਵੇਚਿਆ ਤੇ ਪੈਸੇ ਦੋ ਵਾਰ ਲੈ ਲਏ। ਇਕ ਵਾਰ ਦੈਤਾਰੀ ਦੀ ਪਤਨੀ ਤੋਂ ਤੇ ਦੂਜੀ ਵਾਰ ਦੈਤਾਰੀ ਦੀ ਮਾਂ ਤੋਂ। ਛਟ ਦੇ ਤਿਹਾਰ ਤੇ ਜਦੋਂ ਲਛਮਣ ਸਿੰਘ ਦੇ ਘਰ ਤੋਂ ਫਲ-ਫੁੱਲ ਤੇ ਮਿਠਾਈਆਂ ਬੈਲ-ਗੱਡੀਆਂ ਤੇ ਲੱਦ ਕੇ ਕੁਰੂੜਾ ਨਦੀ ਦੇ ਕੰਢੇ ਲਿਆਂਦੀਆਂ ਗਈਆਂ ਤਾਂ ਉਹ ਬੈਲ-ਗੱਡੀ ਦੇ ਨਾਲ ਨਾਲ ਤੁਰਦਾ ਹੋਇਆ ਚਿੜੀਆਂ ਉਡਾਣ ਦੇ ਬਹਾਨੇ 'ਹਾਤ-ਹੂਤ' ਕਰਦਾ ਹੋਇਆ ਹੋਰ ਵਸਤਾਂ ਤੇ ਹੱਥ ਮਾਰ ਲੈਂਦਾ। ਉਹ ਚੀਜ਼ਾਂ

ਚੁੱਕ ਕੇ ਥੱਲੇ ਸੁੱਟੀ ਜਾਂਦਾ। ਪਿੰਡ ਦੇ ਲੋਕਾਂ ਨੂੰ ਉਹਨੇ ਕਦੇ ਕੁਝ ਨਹੀਂ ਦਿੱਤਾ, ਫੇਰ ਵੀ ਪਿੰਡ ਵਾਲੇ ਉਹਦਾ ਸਤਿਕਾਰ ਕਰਦੇ ਸਨ। ਉਹਨਾਂ ਲੋਕਾਂ ਨੂੰ ਜਿਹੜੀ ਚੀਜ਼ ਨਹੀਂ ਸੀ ਮਿਲ ਸਕਦੀ, ਉਹ ਦੂਲਨ ਕਿਤੋਂ ਚੁਰਾ ਲਿਆਉਂਦਾ ਸੀ।

ਜ਼ਮੀਨ ਲੈ ਕੇ ਦੂਲਨ ਨੇ ਲੱਛਮਣ ਸਿੰਘ ਦੇ ਗੋਡਿਆਂ ਤੱਕ ਝੁਕਦਿਆਂ ਕਿਹਾ, "ਮਾਲਕੋ ! ਗਰੀਬ ਪਰਵਾਰ, ਜ਼ਮੀਨ ਤਾਂ ਤੁਸੀਂ ਦੇ ਦਿੱਤੀ, ਪਰ ਉਸ 'ਤੇ ਖੇਤੀ ਕਿਵੇਂ ਕਰਾਂ? ਬੀ. ਡੀ. ਓ. ਦੇ ਦਫ਼ਤਰ ਤੋਂ ਕੁਝ ਮਿਲਣਾ ਨਹੀਂ। ਵਾਹ ਰੱਬਾ, ਅਜਿਹੀ ਜ਼ਮੀਨ ਮਿਲਣ ਤੇ ਵੀ ਮੇਰੇ ਕੰਮ ਨਹੀਂ ਆਉਣੀ।"

"ਕਿਉਂ ਬੀ. ਡੀ. ਓ. ਦਾ ਅਫ਼ਸਰ, ਤੈਨੂੰ ਕਿਉਂ ਨਹੀਂ ਦਿਊਗਾ। ਜ਼ਰੂਰ ਦਿਊਗਾ। ਸਭ ਕੁਝ ਦਿਊਗਾ।"

"ਨਹੀਂ ਹਜ਼ੂਰ, ਮੈਂ ਛੋਟੀ ਜਾਤ ਦਾ ਹਾਂ ਨਾ, ਮੈਨੂੰ ਨਹੀਂ ਮਿਲਣਾ।"

"ਛੋਟੀ ਜਾਤ ਦਾ ਤਾਂ ਤੂ ਹੈਂ ਈ। ਤੁਸੀਂ ਲੋਕਾਂ ਨੂੰ ਇਹ ਗੱਲ ਯਾਦ ਨਹੀਂ ਰਹਿੰਦੀ, ਏਸੇ ਲਈ ਲੱਤਾਂ, ਜੁੱਤੀਆਂ ਖਾਂਦੇ ਹੋ। ਪਰ ਮੈਂ ਜੀਹਨੂੰ ਜ਼ਮੀਨ ਦੇ ਰਿਹਾ ਹਾਂ, ਉਹਦੀ ਸਹਾਇਤਾ ਨਹੀਂ ਕਰੂੰਗਾ?

ਬੀ. ਡੀ. ਓ. ਬਾਬੂ ਕੌਣ ਏ?"

"ਕਾਇਸਥ ਏ, ਹਜ਼ੂਰ। ਉਹ ਕਹਿੰਦੇ ਨੇ ਕਿ ਰਾਜਪੂਤ ਲੋਕ ਗੰਵਾਰ ਤੇ ਮੂਰਖ ਹੁੰਦੇ ਨੇ। ਬਹੁਤ ਰੇਡੀਓ ਸੁਣਦਾ ਏ। ਖੱਬੇ ਹੱਥ ਨਾਲ ਪਾਣੀ ਤੇ ਚਾਹ ਪੀਂਦਾ ਏ।"

"ਰਾਮ ਰਾਮ । ਲੱਖ ਲਾਹਣਤਾਂ ਉਸ 'ਤੇ।"

"ਮੈਂ ਆਪਣੀ ਅੱਖੀਂ ਦੇਖ ਕੇ ਆਇਆਂ ਹਜ਼ੂਰ।"

"ਮੈਂ ਤੈਨੂੰ ਲਿਖ ਕੇ ਦੇ ਰਿਹਾ ਹਾਂ।"

ਲਛਮਣ ਸਿੰਘ ਲਿਖਤਾਂ ਪੜ੍ਹਤਾਂ 'ਚ ਬੜੇ ਚਤਰ ਨੇ। ਵਕੀਲ ਰੱਖਿਆ ਹੋਇਆ ਏ। ਵਕੀਲ ਨੇ ਦੂਲਨ ਵਲੋਂ ਅਰਜੀ ਲਿਖ ਦਿੱਤੀ। ਉਹਦੇ ਵਿੱਚ ਹਲ, ਬੀਜ, ਬਲਦ ਤੇ ਹੋਰ ਵਸਤਾਂ ਲਈ ਸਰਕਾਰੀ ਕਰਜ਼ਾ ਦੇਣ ਲਈ ਕੈਥੀ ਲਿਪੀ ਵਿਚ ਜ਼ਬਰਦਸਤ ਅਰਜ਼ੀ ਲਿਖ ਦਿੱਤੀ ਸੀ। ਬੀ. ਡੀ. ਓ. ਭਾਵੇਂ ਤੋਹਰੀ 'ਚ ਰਹਿੰਦੇ ਹੋਣ ਤੇ ਤੋਹਰੀ ਭਾਵੇਂ ਲਛਮਣ ਸਿੰਘ ਦੇ ਪਿੰਡ ਤਾਮਾੜੀ ਤੋਂ ਕਾਫੀ ਦੂਰ ਹੋਵੇ, ਪਰ ਇਹਨਾਂ ਦੋਹਾਂ ਪਿੰਡਾਂ ਦੇ ਧੜਾਂ ਉਤੇ ਸਿਰ ਜਿਵੇਂ ਇੱਕੋ ਸੀ। ਐਸ. ਡੀ. ਓ. ਨੇ ਵੀ ਬੀ. ਡੀ. ਓ. ਨੂੰ ਆਪ ਈ ਸਲਾਹ ਦਿੱਤੀ ਸੀ ਕਿ ਲਛਮਣ ਸਿੰਘ ਹਨੂਮਾਨ ਮਿਸਰ ਦੇ ਨਾਲ ਕਦੇ ਟੱਕਰ ਲੈਣ ਦੀ ਕੋਸ਼ਿਸ਼ ਨਾ ਕਰੀਂ।

ਬੀ. ਡੀ. ਓ. ਨੇ ਤੁਰੰਤ ਅਰਜੀ ਪ੍ਰਵਾਨ ਕਰ ਲਈ। ਲੰਗੋਟੀ ਲਾਈ ਖਲੋਤੇ ਦੂਲਨ ਨਾਲ ਬੜੀ ਕੂਲੀ ਆਵਾਜ਼ 'ਚ ਗੱਲਬਾਤ ਕਰਕੇ ਉਹਨੂੰ ਸਮਝਾ ਦਿੱਤਾ ਕਿ ਬੀਜ ਹਲ, ਬਲਦ ਸਭ ਕੁਝ ਉਹਨੂੰ ਮਿਲੇਗਾ। ਸ਼ੁਰੂ 'ਚ ਬੀਜ ਤੇ ਪੱਠਿਆਂ ਲਈ ਪੈਸੇ ਮਿਲਣਗੇ। ਹਲ ਤੇ ਬਲਦਾਂ ਲਈ ਰਕਮ ਇਕੋ ਵਾਰ ਨਹੀਂ ਮਿਲਣੀ। ਕੁਝ ਰਕਮ ਉਧਾਰ ਕਰਕੇ ਹਲ ਤੇ ਬਲਦ ਲਿਆ ਕੇ ਵਿਖਾਉਣ ਤੇ ਈ ਹੋਰ ਪੈਸੇ ਮਿਲਣਗੇ।

ਦੂਲਨ ਨੇ ਪਿੰਡ ਆ ਕੇ ਪਹਾਨ ਨੂੰ ਆਖਿਆ, "ਸਰਕਾਰ ਕਾਨੂੰਨ ਬਣਾ ਦੇਂਦੀ ਏ, ਪਰ ਕੁਝ ਸਮਝਦੀ ਨਹੀਂ। ਹਲ ਤੇ ਬਲਦ ਲੋਕ ਪੈਸੇ ਨਗਦ ਦੇ ਕੇ ਖਰੀਦਦੇ ਨੇ। ਵਾਰ-ਵਾਰ ਰੁਪਏ ਲੈ ਕੇ ਵੇਚੇ ਕੌਣ? ਤੂੰ ਆਪਣਾ ਹਲ ਤੇ ਬਲਦ ਮੈਨੂੰ ਦੇ ਦੇ, ਵਿਖਾਉਣ ਲਈ।"

ਉਹੀ ਹਲ ਤੇ ਬਲਦ ਵਿਖਾ ਕੇ ਦੂਲਨ ਨੇ ਬੀ. ਡੀ. ਓ. ਦਫਤਰ ਤੋਂ ਪੈਸੇ ਲਏ। ਇੱਕ-ਇੱਕ ਵਰ੍ਹੇ ਦੇ ਫਰਕ ਨਾਲ ਉਹ ਪੈਸੇ ਲੈਂਦਾ ਰਿਹਾ ਤੇ ਪੈਸੇ ਲੈਂਦਿਆਂ ਹਰ ਵਾਰ ਆਖਦਾ ਸੀ, 'ਕੀ ਦੱਸਾਂ ਹਜ਼ੂਰ? ਮੈਂ ਤਾਂ ਬਰਬਾਦ ਹੋ ਗਿਆ।"

ਦੂਲਨ ਪੈਸੇ ਲੈਂਦਾ। ਖਾਦ ਲੈ ਕੇ ਤੋਹਰੀ ਦੇ ਬਾਜ਼ਾਰ ਵਿਚ ਵੇਚ ਦਿੰਦਾ ਤੇ ਬੀਜ ਦਾ ਬੋਰਾ ਮੋਢੇ 'ਤੇ ਰੱਖ ਕੇ ਘਰ ਲੈ ਜਾਂਦਾ। ਬੀਜ ਵਜੋਂ ਜਿਹੜਾ ਅਨਾਜ ਮਿਲਦਾ ਸੀ, ਉਹ ਉਹਦਾ ਟੱਬਰ ਖਾਂਦਾ ਸੀ।

ਬੀਜ ਲਈ ਛਿਲੜ ਵਾਲੇ ਜਿਹੜੇ ਚੌਲ ਮਿਲਦੇ, ਉਹਨਾਂ ਨੂੰ ਉਹਦੇ ਘਰ ਵਾਲੇ ਛੱਟਦੇ ਤੇ ਉਬਾਲ ਕੇ ਖਾਂਦੇ। ਪਹਿਲੀ ਵਾਰ ਜਦੋਂ ਬੀਜ ਮਿਲਿਆ ਤਾਂ ਉਹਦੀ ਘਰਵਾਲੀ ਨੇ ਆਖਿਆ ਸੀ, "ਏਨਾ ਬੀਜ? ਕਿੰਨੀ ਜ਼ਮੀਨ ਏ ਤੇਰੇ ਕੋਲ?"

"ਉਹ ਜ਼ਮੀਨ ਮਿਣੀ ਨਹੀਂ ਜਾ ਸਕਦੀ।"

"ਉਹ ਕਿਹੋ ਜਿਹੀ ਏ, ਜਿਹੜੀ ਮਿਣੀ ਨਹੀਂ ਜਾ ਸਕਦੀ?"

"ਉਹ ਜ਼ਮੀਨ ਏ ਸਾਡੇ ਢਿੱਡ। ਕੀ ਭੁੱਖ ਮਿਣੀ ਜਾ ਸਕਦੀ ਏ? ਢਿੱਡ ਦੀ ਜ਼ਮੀਨ ਤਾਂ ਵੱਧਦੀ ਈ ਜਾਂਦੀ ਏ। ਉਸ ਪੱਥਰਾਂ ਮਾਰੀ ਜ਼ਮੀਨ 'ਚ ਝੋਨਾ ਲਾਵਾਂਗਾ? ਤੂੰ ਸ਼ੁਦੈਣ ਤੇ ਨਹੀਂ ਹੋ ਗਈ?"

"ਕੀ ਕਰੇਂਗਾ ਫੇਰ?"

"ਤੂੰ ਇਹਨਾਂ ਨੂੰ ਉਬਾਲ। ਫੇਰ ਖਾਵਾਂਗੇ।"

"ਬੀਜ ਖਾ ਕੇ ਮਰੇਂਗਾ?"

"ਹਾਲੇ ਤੀਕ ਤੇ ਮੋਇਆ ਨਹੀਂ। ਜਦੋਂ ਕਾਲ ਪਿਆ ਸੀ ਤਾਂ ਕਿੰਨੇ ਚੂਹੇ ਖਾ ਗਏ?......ਤਾਂ ਫੇਰ ਬੀਜ ਖਾ ਕੇ ਮਰ ਜਾਂਗਾ? ਜੇ ਮਰਿਆ ਵੀ ਤਾਂ ਇਹੀ ਸੋਚਦਾ ਹੋਇਆ ਮਰਾਂਗਾ ਕਿ ਚੌਲ ਖਾ ਕੇ ਮਰ ਰਿਹਾ ਹਾਂ। ਸਿੱਧਾ ਸੁਰਗ ਨੂੰ ਜਾਵਾਂਗਾ।"

ਇਕ ਵਾਰ ਬੀਜ ਦੇ ਚੌਲ ਖਾ ਕੇ ਧਤੁਆ ਦੀ ਮਾਂ ਨੂੰ ਸਮਝ ਆਈ ਕਿ ਏਨੀ ਸੁਆਦੀ ਚੀਜ਼ ਤਾਂ ਉਹਨੇ ਕਦੇ ਖਾਧੀ ਨਹੀਂ ਸੀ।

ਸਾਰੇ ਪਿੰਡ 'ਚ ਉਹਨੇ ਇਹ ਗੱਲ ਧੁਮਾ ਦਿੱਤੀ ਸੀ ਤੇ ਧੌਣ ਉੱਚੀ ਕਰਕੇ ਆਖਦੀ ਫਿਰੀ ਕਿ ਪਿੰਡ 'ਚ ਅਜਿਹੀ ਕਿਹੜੀ ਔਰਤ ਏ, ਜਿਹੜੀ ਆਖ ਸਕੇ ਕਿ ਉਹਦੇ ਮਰਦ 'ਚ ਏਨੀ ਅਕਲ ਏ, ਜਿਹੜਾ ਆਪਣੇ ਟੱਬਰ ਨੂੰ ਏਨੀ ਚਤੁਰਾਈ ਨਾਲ ਗੌਰਮਿੰਟ ਨੂੰ ਬੁੱਧੂ ਬਣਾ ਕੇ ਬੀਜ ਦੇ ਚੌਲ ਖਵਾਂਦਾ ਹੋਵੇ?"

ਪਿੰਡ ਦੇ ਸਾਰੇ ਲੋਕ ਬੜੇ ਖੁਸ਼ ਹੋਏ। ਸਰਕਾਰ ਤਦੇ ਉਹਨਾਂ ਦੀ ਕੋਈ ਦੇਖ ਭਾਲ ਨਹੀਂ ਕਰਦੀ। ਗੌਰਮਿੰਟ ਦਾ ਬੀ. ਡੀ. ਓ. ਕਦੇ ਵੀ ਖੇਤੀ ਦੇ ਕੰਮ ਵਿੱਚ ਉਹਨਾਂ ਦੀ ਸਹਾਇਤਾ ਨਹੀਂ ਕਰਦਾ। ਸਰਕਾਰੀ ਪ੍ਰਾਇਮਰੀ ਸਕੂਲ ਵਿਚ ਉਹਨਾਂ ਦੇ ਨਿਆਣੇ ਕਦੇ ਵੜ ਨਹੀਂ ਸਕਦੇ। ਲਛਮਣ ਸਿੰਘ ਤੇ ਦੈਤਾਰੀ ਸਿੰਘ ਬੰਦੂਕ ਦੀ ਨੋਕ 'ਤੇ ਕਦੇ ਥੋੜ੍ਹੇ ਜਿਹੇ ਚੌਲ ਦੇ ਕੇ ਤੇ ਕਦੇ ਚਾਰ ਆਨੇ ਪੈਸੇ ਦੇ ਕੇ ਫਸਲਾਂ ਵਢਵਾਂਦੇ ਨੇ। ਇਸੇ ਗੱਲ ਕਰਕੇ ਉਥੇ ਕਾਫੀ ਤਣਾਅ ਸੀ। ਕਿਉਂਕਿ ਨਾਲ ਦੇ ਬਲਾਕ ਵਿੱਚ ਗੰਜੂ, ਦੁਸਾਧ, ਧੋਬੀ ਸਾਰਿਆਂ ਨੂੰ ਅਠਿਆਨੀ ਦਿਹਾੜੀ ਮਿਲਦੀ ਸੀ। ਪਿੰਡ ਵਾਲੇ ਪੰਜੀ ਪੈਸੇ ਵਧਾਣ ਲਈ ਜ਼ੋਰ ਪਾ ਰਹੇ ਸਨ। ਸਭ ਕੁਝ ਜਾਣਦਿਆਂ ਵੀ ਰੌਲਾ ਪੈਣ ਤੇ ਐਸ. ਡੀ. ਓ. ਪੁਲਿਸ ਲੈ ਕੇ ਆਏ ਤੇ ਕਿਸਾਨਾਂ ਨੂੰ ਹੀ ਫੜ ਕੇ ਲੈ ਗਏ। ਲਛਮਣ ਸਿੰਘ ਤੇ ਦੈਤਾਰੀ ਨੂੰ ਕੁੱਝ ਨਹੀਂ ਕਿਹਾ।

ਗੌਰਮਿੰਟ ਲਛਮਣ ਸਿੰਘ ਦੀ ਏ। ਲਛਮਣ ਸਿੰਘ, ਦੈਤਾਰੀ ਸਿੰਘ ਤੇ ਹਨੂਮਾਨ ਮਿਸ਼ਰ ਦੀ। ਏਸ ਗੌਰਮਿੰਟ ਨੂੰ ਜਿਹੜਾ ਵੀ ਬੁੱਧੂ ਬਣਾਵੇ, ਪਿੰਡ ਦੇ ਲੋਕ ਉਹਦੀ ਤਾਰੀਫ ਤਾਂ ਕਰਨਗੇ ਈ। ਉਹ ਭਾਵੇਂ ਦੂਲਨ ਗੰਜੂ ਹੋਵੇ ਤੇ ਭਾਵੇਂ ਕੋਈ ਹੋਰ।

ਉਹ ਬੰਜਰ ਜ਼ਮੀਨ ਦੂਲਨ ਲਈ ਕਾਮਧੇਨੂ ਹੋ ਗਈ। ਸਾਲ 'ਚ ਲਗਭਗ ਛੇ ਸੌ ਰੁਪਏ ਦੇਣ ਲੱਗੀ। ਪਰ ਤਦ ਵੀ ਦੂਲਨ ਘਰ 'ਚ ਈ ਸੌਂਦਾ ਸੀ। ਦਲਾਨ ਦੇ ਇੱਕ ਖੂੰਜੇ 'ਚ ਬਣੀ ਇੱਕ ਮਚਾਨ ਉਤੇ ਉਹ ਧਤੂਆ ਦੀ ਮਾਂ ਦੇ ਬਰਾਬਰ ਸੌਂਦਾ ਸੀ। ਧਤੂਆ ਦੀ ਮਾਂ ਨੂੰ ਖੰਘ ਤੇ ਦਮੇ ਦਾ ਰੋਗ ਏ। ਉਹ ਮਚਾਨ ਦੇ ਹੇਠਾਂ ਬੱਕਰੀਆਂ ਬੰਨ੍ਹ ਕੇ ਸੌਂਦੀ ਏ, ਦੋਹਾਂ ਕਮਰਿਆਂ ਵਿਚ ਪੁੱਤਰ ਸੌਂਦੇ ਨੇ, ਆਪਣੀਆਂ ਵਹੁਟੀਆਂ ਤੇ ਬੱਚਿਆਂ ਦੇ ਨਾਲ, ਕਣਕ, ਮੰਡੂਆ (ਨਿੱਕਾ ਅਨਾਜ) ਮੱਕੀ ਦੀਆਂ ਨਿੱਕੀਆਂ ਬੋਰੀਆਂ, ਭਾਂਡੇ ਤੇ ਬਾਲਣ ਸਾਰਾ ਕੁਝ ਇਹਨਾਂ ਦੋ ਕਮਰਿਆਂ 'ਚ ਈ ਹੁੰਦਾ ਏ। ਜ਼ਮੀਨ ਦੀ ਏਸ ਆਮਦਨੀ ਤੋਂ ਉਹਨਾਂ ਦਾ ਖਰਚਾ ਪੂਰਾ ਨਹੀਂ ਹੁੰਦਾ, ਤਦ ਥਾਪ ਅਤੇ ਦੋਵੇਂ ਪੁੱਤਰ ਖਿਝਦੇ ਨੇ। ਜੰਗਲ 'ਚ ਕੰਦ-ਮੂਲ ਲੱਭਣ ਜਾਂਦੇ ਨੇ ਅਤੇ ਦੋਹਰੀ ਜਾ ਕੇ ਮਾਲ ਢੋਂਦੇ ਨੇ। ਸਾਰੇ ਲੋਕਾਂ ਵਾਂਗ ਮਿਸੇਰ ਦੇ ਫਲਾਂ ਦੇ ਬਗ਼ੀਚੇ 'ਚ ਵੀ ਕੰਮ ਕਰਦੇ ਨੇ।

ਏਸੇ ਸਮੇਂ 'ਚ ਤਾਮਾੜੀ ਦਾ ਕਰਨ ਦੁਸਾਧ ਉਥੇ ਆਇਆ। ਉਹ ਬੜਾ ਸ਼ਾਨਦਾਰ ਬੰਦਾ ਸੀ। ਲਛਮਣ ਸਿੰਘ ਦੇ ਖੇਤਾਂ 'ਚ ਮਜ਼ਦੂਰੀ ਕਰਦਾ ਸੀ। ਦਿਹਾੜੀ ਦੇ ਪੈਸੇ ਵਧਾਉਣ ਲਈ ਮਾਲਕ ਨਾਲ ਲੜਾਈ ਕੀਤੀ। ਲੜਾਈ ਕਰਕੇ ਜੇਲ੍ਹ 'ਚ ਉਹਦੀ ਜਾਣ-ਪਛਾਣ ਬਿਹਾਰ ਦੇ ਦੂਜੇ ਕੈਦੀਆਂ ਨਾਲ ਹੋਈ। ਹਜ਼ਾਰੀ ਬਾਗ਼ 'ਚ ਉਹੋ ਜਿਹੇ ਹੋਰ ਬਥੇਰੇ ਕੈਦੀ ਸਨ।

ਉਹਨਾਂ ਨੇ ਦੁਸਾਧ ਮੰਨ ਕੇ ਵੀ ਉਹਦੇ ਨਾਲ ਘਿਰਣਾ ਨਹੀਂ ਕੀਤੀ। ਲੜਾਕਾ ਮੰਨ ਕੇ ਉਹਦੀ ਇੱਜਤ ਕੀਤੀ। ਜੇਲ੍ਹ 'ਚ ਇਹ ਸੁਣ ਕੇ ਉਹ ਹੈਰਾਨ ਰਹਿ ਗਿਆ ਕਿ ਕਿਸੇ ਜਥੇਬੰਦੀ ਦੀ ਸਹਾਇਤਾ ਤੋਂ ਬਿਨਾਂ ਦੋ ਸੌ ਕਿਸਾਨਾਂ ਨੇ ਸ਼ੋਸ਼ਨ ਵਿਰੁੱਧ ਜ਼ੋਰਦਾਰ ਸੰਘਰਸ਼ ਕੀਤਾ ਤੇ ਉਹਨਾਂ ਨੇ ਲਛਮਣ ਸਿੰਘ ਵਰਗੇ ਵਿਗੜੇ ਜਿਮੀਂਦਾਰਾਂ ਦੀ ਕਣਕ ਦੀ ਫਸਲ ਸਾੜ ਦਿੱਤੀ। ਦੂਜੇ ਕੈਦੀਆਂ ਨੇ ਕਰਨ ਦੁਸਾਧ ਨੂੰ ਸਮਝਾਇਆ ਕਿ ਏਸੇ ਤਰ੍ਹਾਂ ਦਾ ਸੰਘਰਸ਼ ਕਰਨ ਦੀ ਬੜੀ ਲੋੜ ਏ। ਸੰਘਰਸ਼ ਕਰਨ ਲਈ ਜਥੇਬੰਦੀ ਦਾ ਹੋਣਾ ਜ਼ਰੂਰੀ ਏ ਤੇ ਆਪਣੇ ਆਪ ਨੂੰ ਵਿਚਕਾਰ ਖਲ੍ਹਿਆਰ ਕੇ ਸੰਘਰਸ਼ ਕਰਨ ਦੀ ਲੋੜ ਏ।

ਜਿਹੜੇ ਲੋਕ ਅਜਿਹਾ ਕਰਦੇ ਸਨ, ਉਹ ਕਦੇ ਕਦੇ ਜੇਲ੍ਹ ਦੇ ਕਿਸੇ ਕਾਨੂੰਨ ਦੇ ਵਿਰੋਧ 'ਚ ਭੁੱਖ ਹੜਤਾਲ ਵੀ ਕਰਦੇ ਸਨ। ਤਦ ਜੇਲ੍ਹ ਦੇ ਅਧਿਕਾਰੀ ਉਹਨਾਂ ਨੂੰ ਕੁੱਟਦੇ ਸਨ। ਕਈਆਂ ਨੂੰ ਕੁੱਟਦਿਆਂ-ਕੁੱਟਦਿਆਂ ਜਾਨੋ ਈ ਮਾਰ ਦਿੱਤਾ ਸੀ। ਏਸ ਦੇ ਬਾਵਜੂਦ ਉਹ ਲੋਕ ਕਰਨ ਨੂੰ ਲੜਾਕਾ ਆਖਦੇ ਸਨ, ਤੇ ਆਖਦੇ ਸਨ ਕਿ ਉਹਨੇ ਠੀਕ ਕੰਮ ਕੀਤਾ ਏ। ਉਹਨੂੰ ਲੜਾਈ ਵਾਲੀ ਗੱਲ ਹਮੇਸ਼ਾ ਯਾਦ ਰੱਖਣੀ ਚਾਹੀਦੀ ਏ।

ਇਹਦੇ ਨਤੀਜੇ ਵਜੋਂ ਕਰਨ ਦੁਸਾਧ ਦੇ ਮਨ 'ਚ ਬੜਾ ਕੁਝ ਬਦਲਿਆ। ਜਿਹੜਾ ਕਰਨ ਲਛਮਣ ਸਿੰਘ ਤੋਂ ਬਹੁਤ ਤੰਗ ਪੈ ਕੇ ਲੜਨ ਤੇ ਉਤਰ ਆਇਆ ਸੀ, ਉਹੀ ਕਰਨ ਜੇਲ੍ਹ ਤੋਂ ਬਾਹਰ ਜਾ ਕੇ ਸਭ ਨੂੰ ਇਹੀ ਕਹਿੰਦਾ ਸੀ "ਲੜਾਈ ਵਾਲੇ ਹਾਲਾਤ ਅੱਜ ਵੀ ਮੌਜੂਦ ਨੇ। ਜਦੋਂ ਵੀ ਮਾਲਕ ਜ਼ੁਲਮ ਕਰੂਗਾ, ਅਸੀਂ ਉਹਦਾ ਵਿਰੋਧ ਕਰਾਂਗੇ। ਗੋਲੀ ਖਾਵਾਂਗੇ, ਜੇਲ੍ਹ ਜਾਵਾਂਗੇ। ਬਹੁਤ ਨਿੱਕੀ ਜਿਹੀ ਏ ਸਾਡੀ ਮੰਗ। ਅਸੀਂ ਹਰੀਜਨ ਤੇ ਆਦਿਵਾਸੀ ਚੰਗੀ ਦਿਹਾੜੀ ਕਿਥੋਂ ਲੱਭਾਂਗੇ, ਏਸ ਜੰਗਲੀ ਇਲਾਕੇ ਵਿਚ? ਅਸੀਂ

ਅੱਠ ਆਨਿਆਂ ਦੀ ਲੜਾਈ ਲੜਾਂਗੇ। ਆਖਾਂਗੇ-ਜ਼ਨਾਨੀ, ਮਰਦ, ਬੱਚਾ ਸਭ ਨੂੰ ਅੱਠ ਆਨੇ ਦਿਓ। ਦਿਹਾੜੀ ਦੇ ਹਿਸਾਬ ਨਾਲ ਦਿਓ। ਮਾਲਕ ਚਾਰ ਆਨੇ ਦੇਂਦਾ ਏ। ਬਾਕੀ ਚਾਰ ਆਨਿਆਂ ਲਈ ਸਾਡੀ ਲੜਾਈ ਏ। ਇਹ ਪੱਚੀ ਪੈਸਿਆਂ ਦੀ ਲੜਾਈ ਏ।"

ਇਹ ਖ਼ਬਰ ਸੁਣ ਕੇ ਦੂਲਨ ਨੇ ਕਰਨ ਨੂੰ ਕੁਰੂੜਾ 'ਚ ਬੁਲਾਇਆ। ਉਹਦੇ ਦਿਲ 'ਚ ਬੜੀਆਂ ਸ਼ੰਕਾਵਾਂ ਨੇ। ਭੀੜ-ਭੱੜਕੇ ਤੋਂ ਦੂਰ ਆਪਣੀ ਉਸ ਜ਼ਮੀਨ ਦੇ ਕਿਨਾਰੇ ਬਹਿ ਕੇ ਲੋਕਾਂ ਨਾਲ ਗੱਲਬਾਤ ਕਰਦਾ। ਕਰਨ ਦੁਸਾਧ ਪੱਕੀ ਉਮਰ ਦਾ, ਇਕਹਿਰੇ ਸਰੀਰ ਦਾ ਬੰਦਾ ਏ। ਹਜ਼ਾਰੀ ਬਾਗ਼ ਜੇਲ੍ਹ 'ਚ ਦੋ ਵਰ੍ਹੇ ਕੱਟਣ ਤੋਂ ਬਾਅਦ ਉਹਦਾ ਵਿਅਕਤਿਤਵ ਈ ਬਦਲ ਗਿਆ ਏ।

"ਜਾਤ ਪਾਤ ਸਭ ਝੂਠ ਏ। ਬ੍ਰਾਹਮਣਾਂ ਤੇ ਵੱਡੇ ਲੋਕਾਂ ਦਾ ਬਣਾਇਆ ਹੋਇਆ ਏ, ਇਹ ਸਭ ਛੂਤ-ਛਾਤ।" ਇਹ ਗੱਲ ਆਖ ਕੇ ਕਰਨ ਨੇ ਦੂਲਨ ਨੂੰ ਚੌਂਕਾ ਦਿੱਤਾ। ਕੁਝ ਚਿਰ ਲਈ ਉਹ ਅੰਦਰ ਹੀ ਅੰਦਰ ਘਬਰਾ ਗਿਆ। ਪਰ ਦੂਲਨ ਬੜਾ ਈ ਖੁੰਢ ਤੇ ਛਟਿਆ ਹੋਇਆ ਬੰਦਾ ਏ। ਉਹਨੇ ਕਿਹਾ, "ਇਹੋ ਜਿਹੀਆਂ ਗੱਲਾਂ ਦਾ ਪਤੈ, ਪੜ੍ਹੇ ਲਿਖੇ ਬਾਬੂ ਲੋਕ ਕਰਦੇ ਨੇ। ਹੁਣ ਕੰਮ ਦੀ ਗੱਲ ਸੁਣ। ਲਛਮਣ ਸਿੰਘ, ਬੀ. ਡੀ. ਓ., ਐਸ. ਡੀ. ਓ. ਅਤੇ ਦਰੋਗਾ ਪੀਣ ਪਿਆਣ ਦੇ ਯਾਰ ਨੇ। ਪਹਿਲਾਂ ਤੂੰ ਤੋਹਰੀ ਤੇ ਆਦਿਵਾਸੀ ਦਫਤਰ ਵਿਚ ਅਤੇ ਹਰੀਜਨ ਸੇਵਾ ਸੰਘ ਦੇ ਦਫਤਰ 'ਚ ਜਾਈਂ। ਉਹਨਾਂ ਨੂੰ ਪਹਿਲਾਂ ਤੋਂ ਈ ਦੱਸ ਦੇ। ਉਹ ਵੀ ਤੇਰੀ ਮਦਦ ਲਈ ਨਾਲ ਠਾਣੇ ਤੇ ਐਸ. ਡੀ. ਓ. ਦੇ ਦਫਤਰ ਜਾਣ।"

"ਕਿਉਂ, ਸਾਡੇ 'ਚ ਕੀ ਕਮਜ਼ੋਰੀ ਏ?"

"ਬਹੁਤ ਕਮਜ਼ੋਰੀ ਏ, ਕਰਨ। ਤੂੰ ਗਲਤੀ ਨਾ ਕਰੀਂ। ਸਾਰੇ ਸਰਕਾਰੀ ਲੋਕ ਲਛਮਣ ਸਿੰਘ ਦੀ ਹਾਮੀ ਭਰਨਗੇ। ਉਹ ਬੰਦੂਕ ਚੁੱਕੇਗਾ, ਤਾਂ ਵੇਖਣਗੇ ਵੀ ਨਹੀਂ ਤੇ ਤੁਸੀਂ ਲੋਕ ਡਾਂਗਾਂ ਚੁੱਕੋਗੇ ਤਾਂ ਫੜੇ ਜਾਵੋਗੇ। ਹਰੀਜਨ ਸੇਵਾ ਸੰਘ 'ਚ ਮਦਨ ਲਾਲ ਜੀ ਨੇ। ਸੱਚੇ ਬੰਦੇ ਨੇ, ਸਾਰੇ ਉਹਨਾਂ ਨੂੰ ਪਛਾਣਦੇ ਨੇ। ਉਹਨਾਂ ਨੂੰ ਆਪਣੇ ਨਾਲ ਰੱਖਣਾ।"

ਕਰਨ ਨੇ ਉਹਦੀ ਗੱਲ ਮੰਨ ਲਈ। ਜਨਤਾ ਦੇ ਵੋਟ ਫਾਹੁਣ ਲਈ ਮਦਨ ਲਾਲ ਜੀ ਦੀ ਚਲਾਕੀ ਚੱਲਦੀ ਏ। ਏਸ ਲਈ ਐਸ. ਡੀ. ਓ. ਅਤੇ ਦਰੋਗਾ ਨੇ ਪਹਿਲਾਂ ਲਛਮਣ ਸਿੰਘ ਨਾਲ ਗੁਪਤ ਗੱਲਾਂ ਕੀਤੀਆਂ ਨੇ। ਫੇਰ ਉਹਨਾਂ ਨੇ ਮਦਨ ਲਾਲ ਦੀ ਗੱਲ ਮੰਨ ਲਈ।

ਬਿਨਾਂ ਕਿਸੇ ਵਿਘਨ ਦੇ ਮਕਈ ਵੱਢੀ ਤੇ ਚੁੱਕੀ ਗਈ। ਅੱਠ ਆਨੇ ਦੇ ਹਿਸਾਬ ਨਾਲ ਦਿਹਾੜੀ ਮਿਲੀ। ਕਰਨ ਦੁਸਾਧ ਨਾਇਕ ਬਣ ਗਿਆ। ਕਹਾਣੀ ਸੱਚੀ ਹੋ ਗਈ।

ਇਹਦੇ ਬਾਅਦ ਇਕ ਦਿਨ ਲਛਮਣ ਨੇ ਅਚਾਨਕ ਦੂਲਨ ਨੂੰ ਕਿਹਾ, "ਕੱਲ੍ਹ ਜ਼ਮੀਨ ਤੇ ਰਵ੍ਹੀ ਜੇ ਕਿਸੇ ਨੂੰ ਪਤਾ ਲੱਗਿਆ ਕਿ ਇਹ ਗੱਲ ਮੈਂ ਤੈਨੂੰ ਆਖੀ ਏ ਤਾਂ ਧੌਣ ਲਾਹ ਦਿਆਂਗਾ।"

ਉਸ ਦਿਨ ਰਾਤ ਬੀਤਣ ਤੋਂ ਪਹਿਲਾਂ ਹੀ ਐਸ. ਡੀ. ਓ. ਰਾਂਚੀ ਚਲਿਆ ਗਿਆ ਅਤੇ ਦਰੋਗਾ ਜੀ ਡਾਕੂ ਫੜਣ ਕਿਤੇ ਦੂਰ ਪੁਰੂਡਿਹਾ ਤੁਰ ਗਏ।

ਦਿਨ ਢਲਦੇ, ਡੁੱਬਦੇ ਸੂਰਜ ਦੀ ਰੋਸ਼ਨੀ 'ਚ ਆਪਣੀ ਮਜ਼ਬੂਤ ਬਿਰਾਦਰੀ ਦੇ ਲੋਕਾਂ ਨਾਲ ਲਛਮਣ ਸਿੰਘ ਦੇ ਹਥਿਆਰਬੰਦਾਂ ਨੇ ਦੁਸਾਧ ਟੋਲੇ ਉਤੇ ਹੱਲਾ ਬੋਲ ਦਿੱਤਾ। ਸਾਰੀ ਬਸਤੀ 'ਚ ਅੱਗ ਲਾ ਦਿੱਤੀ। ਜੀਂਹਦੇ ਵਿਚ ਘਰ ਤਾਂ ਸੜੇ ਹੀ, ਕਿੰਨੇ ਹੀ ਬੰਦੇ

ਵੀ ਸੜ ਗਏ। ਰਾਤ ਨੂੰ ਜਦੋਂ ਚੰਨ ਚੜ੍ਹਿਆ ਤਾਂ ਉਹਨੇ ਦੂਲਨ ਦੇ ਸਾਹਮਣੇ ਭਿਆਨਕ ਦ੍ਰਿਸ਼ ਪੇਸ਼ ਕਰ ਦਿੱਤਾ। ਲਛਮਣ ਸਿੰਘ ਘੋੜੇ ਤੇ ਬੈਠਾ ਸੀ। ਦੋ ਘੋੜੇ ਖੜ੍ਹੇ ਕਰਕੇ ਉਹਨਾਂ ਦੀਆਂ ਪਿੱਠਾਂ ਉਤੇ ਮਚਾਨ ਬਣਾ ਦਿੱਤਾ ਗਿਆ ਸੀ, ਤੇ ਉਹਨਾਂ ਉਤੇ ਲਾਸ਼ਾਂ ਰੱਖ ਦਿੱਤੀਆਂ ਗਈਆਂ ਸਨ। ਲਛਮਣ ਦੇ ਨਾਲ ਉਹਦੇ ਦਸ ਹਥਿਆਰਬੰਦ ਬੰਦੇ ਸਨ।

ਕਰਨ ਤੇ ਉਹਦੇ ਭਰਾ ਬੁਲਾਕੀ ਦੀਆਂ ਲਾਸ਼ਾਂ ਨੂੰ ਲਛਮਣ ਦੀ ਬੰਦੂਕ ਦੇ ਇਸ਼ਾਰੇ ਤੇ ਦੂਲਨ ਨੇ ਜ਼ਮੀਨ 'ਚ ਦੱਬਿਆ। ਡਰ ਨਾਲ ਕੰਬਦਿਆਂ ਸਿਰ ਨਿਵਾਈ ਉਹਨੇ ਕੁਦਾਲ ਨਾਲ ਡੂੰਘੇ ਟੋਏ ਪੁੱਟੇ। ਲਛਮਣ ਕੰਢੇ ਤੇ ਖਲੋਤਾ ਪਾਨ ਚੱਬਦਾ ਰਿਹਾ। ਫੇਰ ਬੋਲਿਆ "ਕੁੱਤਿਆ ਜੇ ਤੇਰੇ ਮੂੰਹ 'ਚੋਂ ਚੂੰ ਵੀ ਨਿਕਲੀ ਤਾਂ ਤੈਨੂੰ ਵੀ ਕਰਨ ਦੁਸਾਧ ਵਾਂਗ ਮਾਰ ਕੇ ਸੁੱਟ ਦਿਆਂਗਾ। ਗਿੱਦੜ ਤੇ ਬਿੱਜੂ ਉਹਨਾਂ ਲਾਸ਼ਾਂ ਨੂੰ ਜ਼ਮੀਨ ਵਿਚੋਂ ਕੱਢ ਸਕਦੇ ਨੇ। ਤੂੰ ਕੱਲ੍ਹ ਈ ਏਥੇ ਮਚਾਨ ਬੰਨ੍ਹ ਲੈ। ਰਾਤ ਨੂੰ ਇਥੇ ਹੀ ਰਹਿਣਾ। ਕਰਨ ਨੇ ਜਿਹੜੀ ਅੱਗ ਲਾਈ ਏ, ਉਹਦੇ ਨਾਲ ਇੰਜੇ ਲਾਸ਼ਾਂ ਵਿਛਣਗੀਆਂ। ਮੈਂ ਰਾਜਪੂਤ ਦਾ ਪੁੱਤਰ ਹਾਂ, ਛੋਟੇ ਲੋਕਾਂ ਦਾ ਦਿਮਾਗ ਠੀਕ ਕਰਕੇ ਛੱਡਾਂਗਾ।"

ਦੂਲਨ ਨੇ ਸਿਰ ਹਿਲਾਇਆ। ਆਪਣੀ ਜਾਨ ਬਚਾਉਣ ਲਈ ਉਹਨੇ ਆਖਿਆ, "ਅੱਛਾ ਹਜ਼ੂਰ।"

ਦੂਜੇ ਦਿਨ ਪੁਲਿਸ ਆਈ। ਬੜੀ ਭੱਜ-ਨੱਸ ਹੋਈ। ਅਖੀਰ ਵਿਚ ਪਤਾ ਲੱਗਾ ਕਿ ਏਸ ਘਟਨਾ ਵੇਲੇ ਕਰਨ ਦੁਸਾਧ ਉਥੇ ਹੈ ਈ ਨਹੀਂ ਸੀ। ਰਿਪੋਰਟਰ ਲੋਕ ਬਹੁਤ ਯਤਨ ਕਰ ਕੇ ਵੀ- 'ਏ ਟ੍ਰੂ ਹਰਜਨ ਸਟੋਰੀ' ਲਿਖਣ ਜੋਗੇ ਨਾ ਹੋਏ। ਲਛਮਣ ਦੇ ਵਿਰੁੱਧ ਕਿਸੇ ਨੇ ਵੀ ਜੀਭ ਨਾ ਹਿਲਾਈ। ਅੱਗ ਲਾਉਣ ਦੇ ਮਾਮਲੇ 'ਚ ਲਛਮਣ ਸਿੰਘ ਦੇ ਇੱਕ ਬੰਦੇ ਨੂੰ ਕੁੱਝ ਦਿਨਾਂ ਲਈ ਜੇਲ੍ਹ ਵਿਚ ਰਹਿਣਾ ਪਿਆ। ਸਰਕਾਰ ਵਲੋਂ ਅਜਿਹੇ ਪਰਿਵਾਰਾਂ ਨੂੰ, ਜਿਨ੍ਹਾਂ ਦੇ ਘਰ ਸੜ ਗਏ ਸਨ, ਮੁੜ ਕੇ ਘਰ ਉਸਾਰਨ ਲਈ ਥੋੜ੍ਹੀ ਜਿਹੀ ਵਿੱਤੀ ਸਹਾਇਤਾ ਮਿਲੀ।

ਉਦੋਂ ਤੋਂ ਈ ਦੂਲਨ ਆਪਣੀ ਜ਼ਮੀਨ ਤੇ ਰਹਿੰਦਾ ਏ। ਪਰ ਸ਼ੁਰੂ 'ਚ ਉਹਦਾ ਸ਼ੁਦਾਅ ਮੰਨ ਕੇ ਉਹਦੇ ਮੁੰਡਿਆਂ ਨੇ ਉਹਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਉਹਨਾਂ ਦਿਨਾਂ 'ਚ ਦੂਲਨ ਦੇ ਕੰਨਾਂ ਵਿੱਚ ਕਿਸੇ ਦੀ ਗੱਲ ਵੜਦੀ ਈ ਨਹੀਂ ਸੀ। ਕੀ ਹੋਇਆ ਏ? ਪੁੱਛਣ ਤੇ ਉਹ ਆਪਣੇ ਸੀਤੇ ਬੁੱਲ੍ਹਾਂ ਅਤੇ ਅੱਖਾਂ ਨਾਲ ਪੁੱਛਣ ਵਾਲੇ ਨੂੰ ਤੱਕਦਾ ਰਹਿੰਦਾ। ਦੂਜੀ ਵਾਰ ਪੁੱਛਣ ਤੇ ਸਿਰ ਨੂੰ ਝਟਕਾ ਦੇ ਕੇ ਹੱਥ ਦੀ ਲਾਠੀ ਉਪਰ ਚੁੱਕ ਕੇ ਕਹਿੰਦਾ, "ਗੱਲ ਨਾ ਕਰ, ਨਹੀਂ ਤਾਂ ਤੇਰਾ ਸਿਰ ਭੰਨ ਦਿਆਂਗਾ।"

ਉਹਦੇ ਮਨ ਦੀਆਂ ਪਰਤਾਂ ਵਿਚ ਭਿਅੰਕਰ ਵਿਸਫੋਟ ਹੁੰਦੇ ਤੇ ਉਹਦੀਆਂ ਪਰਤਾਂ ਢਹਿ ਕੇ ਥੱਲੇ ਡਿੱਗ ਪੈਂਦੀਆਂ। ਲਛਮਣ ਤੇ ਉਹਦੇ ਬੰਦਿਆਂ ਲਈ ਇਹ ਕੁਝ ਕਰਨਾ ਕਿੰਨਾ ਸੌਖਾ ਏ। ਘੋੜਿਆਂ ਦੀਆਂ ਪਿੱਠਾਂ ਤੋਂ ਲਾਸ਼ਾਂ ਬਦਮਾਸ਼ਾਂ ਵਾਂਗ ਲੈ ਜਾਈਆਂ ਜਾ ਸਕਦੀਆਂ ਨੇ। ਲਛਮਣ ਜਾਣਦਾ ਏ ਕਿ ਲਾਸ਼ਾਂ ਲੈ ਜਾਣ ਦੀ ਘਟਨਾ ਨੂੰ ਲੁਕਾਣ ਦੀ ਲੋੜ ਨਹੀਂ। ਜਿਨ੍ਹਾਂ ਵੇਖਿਆ ਏ, ਉਹ ਕਦੀ ਨਹੀਂ ਆਖ ਸਕਣਗੇ। ਉਹ ਲਛਮਣ ਸਿੰਘ ਦੀ ਤਿੱਖੀ ਨਜ਼ਰ ਸਾਹਮਣੇ ਡਰੇ ਤੇ ਚੁਪ ਖੜ੍ਹੇ ਸਨ। ਲਛਮਣ ਸਿੰਘ ਨੇ ਕਿਹਾ ਸੀ, "ਜਿਹੜਾ ਵੀ ਬੋਲੇਗਾ ਇਥੇ ਲੋਥ ਬਣ ਜਾਵੇਗਾ।"

ਅਜਿਹਾ ਪਹਿਲਾਂ ਵੀ ਹੋਇਆ ਏ। ਫੇਰ ਹੋਵੇਗਾ। ਆਕਾਸ਼ 'ਚ ਅੱਗ ਦੀਆਂ ਲਾਟਾਂ ਤੇ ਮਰਦੇ ਲੋਕਾਂ ਦੀਆਂ ਚੀਕਾਂ ਚਹੁੰ ਪਾਸੀਂ ਫੈਲਾ ਕੇ ਹਰੀਜਨ ਤੇ ਦੂਜੇ ਅਛੂਤਾਂ ਨੂੰ ਸਮਝਾ

ਦੇਣਾ ਹੋਵੇਗਾ ਕਿ ਸਰਕਾਰੀ ਕਾਨੂੰਨ, ਸਰਕਾਰੀ ਅਫਸਰ ਅਤੇ ਸੰਵਿਧਾਨ ਦਾ ਐਲਾਨ ਕੁਝ ਵੀ ਨਹੀਂ। ਰਾਜਪੂਤ ਰਾਜਪੂਤ ਈ ਰਹਿੰਦਾ ਏ, ਬ੍ਰਾਹਮਣ ਬ੍ਰਾਹਮਣ ਈ ਰਹਿੰਦਾ ਏ। ਦੁਸਾਧ-ਚਮਾਰ, ਗੰਜੂ-ਧੋਬੀ-ਇਹ ਸਭ ਬ੍ਰਾਹਮਣ, ਕਾਇਸਥ, ਰਾਜਪੂਤ ਕਿਸਾਨ ਕੁਰਮੀ ਦੇ ਹੇਠਾਂ ਈ ਰਹਿਣਗੇ। ਕਿਤੇ-ਕਿਤੇ ਰਾਜਪੂਤ ਜਾਂ ਬ੍ਰਾਹਮਣ ਜਾਂ ਕਾਇਸਥ ਜਾਂ ਕਿਸਾਨ ਜਾਂ ਯਾਦਵ ਜਾਂ ਕੁਰਮੀ ਹਰੀਜਨਾਂ ਵਰਗੇ ਵੀ ਹੋ ਸਕਦੇ ਨੇ। ਹਰੀਜਨਾਂ ਤੋਂ ਵੀ ਵੱਧ ਗਰੀਬ ਹੋ ਸਕਦੇ ਨੇ, ਪਰ ਉਹਨਾਂ ਦੀ ਉਚੀ ਜਾਤ ਕਰਕੇ ਈ ਉਹਨਾਂ ਨੂੰ ਅੱਗ ਦੀਆਂ ਲਾਟਾਂ ਵਿੱਚ ਨਹੀਂ ਸੁੱਟਿਆ ਜਾਵੇਗਾ। ਖਾਂਡਵ ਬਣਾਂ 'ਚ ਅੱਗ ਲੱਗੀ ਵੇਲੇ ਕੁਝ ਬਣਵਾਸੀਆਂ ਦੇ ਕਾਲੈ ਲੋਕਾਂ ਦਾ ਮਾਸ ਖਾ ਲਿਆ ਸੀ। ਉਸ ਤੋਂ ਬਾਅਦ ਅਗਨੀ ਦੇਵ ਅੱਜ ਵੀ ਅਛੂਤਾਂ ਦਾ ਮਾਸ ਪਸੰਦ ਕਰਦੇ ਨੇ।

ਏਸ ਸਾਰੇ ਮਾਮਲੇ ਨੇ ਦੂਲਨ ਦੇ ਦਿਲ ਨੂੰ ਸਿੰਧ ਦਿੱਤਾ। ਏਸ ਤੋਂ ਪਹਿਲਾਂ ਉਹ ਵਿਗੜਿਆ ਹੋਇਆ ਬੰਦਾ ਸੀ, ਇਕ ਮਾਮੂਲੀ ਜਿਹਾ ਵਿਗੜਿਆ ਬੰਦਾ, ਜਿਹੜਾ ਜਿਉਂਦਾ ਰਹਿਣ ਲਈ ਨਿੱਕੀਆਂ-ਮੋਟੀਆਂ ਚਲਾਕੀਆਂ ਕਰਦਾ ਸੀ। ਪਰ ਹੁਣ ਉਸ ਨੂੰ ਆਪਣੀ ਆਤਮਾ 'ਚ ਦੋ ਲਾਸ਼ਾਂ ਨੂੰ ਲੁਕਾਣਾ ਪੈਂਦਾ ਏ। ਉਹ ਲਾਸ਼ਾਂ ਉਹਦੀ ਆਤਮਾ 'ਚ ਹੌਲੀ-ਹੌਲੀ ਸੜ ਰਹੀਆਂ ਨੇ। ਮਿੱਟੀ ਹੇਠਾਂ ਦੱਬੀਆਂ ਹੋਈਆਂ ਹੋਣ ਕਾਰਨ ਅਤੇ ਬੁਲਾਕੀ ਦੀਆਂ ਲਾਸ਼ਾਂ ਦੇ ਮਾਸ ਦਾ ਭਾਰ ਹੌਲੀ-ਹੌਲੀ ਘਟਦਾ ਜਾਂਦਾ ਏ। ਤੇ ਉਹ ਹਲਕੀਆਂ ਹੁੰਦੀਆਂ ਜਾਂਦੀਆਂ ਨੇ। ਪਰ ਦੂਲਨ ਦੀ ਆਤਮਾ ਵਿਚ ਪਈਆਂ ਲਾਸ਼ਾਂ ਦਾ ਭਾਰ ਵੱਧਦਾ ਜਾਂਦਾ ਏ, ਤੇ ਦੂਲਨ ਦਾ ਚਿਹਰਾ ਬੇਰੰਗ ਹੁੰਦਾ ਜਾਂਦਾ ਏ। ਉਹਦੇ ਮੂੰਹ ਵਿਚ ਸ਼ਬਦ ਘਟਦੇ ਜਾਂਦੇ ਨੇ। ਇਹ ਗੱਲ ਉਹ ਕਿਸੇ ਨੂੰ ਕਹਿ ਨਹੀਂ ਸਕਦਾ। ਉਹ ਭਾਰੀ ਬੋਝ ਉਹ ਲਗਾਤਾਰ ਇਕੱਲਾ ਈ ਢੋ ਰਿਹਾ ਏ। ਮੂੰਹ ਬੱਝਿਆ ਪਿਆ ਤੇ ਮਾਰ ਖਾਣੀ ਪੈ ਰਹੀ ਏ, ਉਹਨੂੰ। ਜੇ ਉਹਨੇ ਕਿਸੇ ਨੂੰ ਦੱਸ ਦਿੱਤਾ ਤਾਂ ਕੁਰੂੜਾ ਦੁਸਾਧਾਂ ਦੀ ਬਸਤੀ 'ਚੋਂ ਅੱਗ ਦੀਆਂ ਲਾਟਾਂ ਉਠਣਗੀਆਂ ਤੇ ਹਵਾ 'ਚ ਸੁਆਹ ਦੇ ਨਾਲ ਸੜਦੇ ਮਾਸ ਦੀ ਬੋ ਵੀ ਫੈਲੇਗੀ।

ਹੌਲੀ-ਹੌਲੀ ਦਿਨ ਬੀਤਣ ਲੱਗੇ। ਕਰਨ ਅਤੇ ਬੁਲਾਕੀ ਨਾਂ ਦੇ ਦੋ ਬੰਦੇ ਅਚਾਨਕ ਲਾਪਤਾ ਹੋ ਗਏ ਸਨ। ਲੋਕ ਮਜ਼ਬੂਰ ਹੋ ਕੇ ਏਸ ਗੱਲ ਨੂੰ ਭੁੱਲ ਗਏ। ਤੋਹਰੀ ਤੋਂ ਏਧਰ ਪੁਰੂਡਿਹਾ ਤੱਕ ਤੇ ਉਧਰ ਫੂਲਝਰ ਤੱਕ ਰੇਲ ਲਾਈਨ ਵਿਛਾਈ ਗਈ। ਆਦਿਵਾਸੀਆਂ ਅਤੇ ਹਰੀਜਨਾਂ ਤੇ ਹੁੰਦੇ ਅੱਤਿਆਚਾਰਾਂ ਦੀ ਤੁਰੰਤ ਤਫਤੀਸ਼ ਅਤੇ ਉਸ ਦੇ ਲਈ ਲੋੜੀਂਦੀ ਕਾਰਵਾਈ ਕਰਨ ਲਈ ਉਸ ਇਲਾਕੇ ਦੇ ਐਸ. ਡੀ. ਓ. ਅਤੇ ਦਰੋਗਾ ਨੂੰ ਖਾਸ ਅਧਿਕਾਰ ਦਿੱਤੇ ਗਏ। ਢਾਈ ਪਿੰਡ ਵਿਚ ਪੰਚਾਇਤੀ ਖੂਹ ਬਣਾਇਆ ਗਿਆ। ਉਹ ਪਿੰਡ ਆਦਿਵਾਸੀਆਂ ਅਤੇ ਛੋਟੀਆ ਜਾਤਾਂ ਵਾਲਿਆਂ ਦਾ ਸੀ। ਇਹ ਇਲਾਕਾ ਇੰਜੈ ਲੰਙ ਮਾਰਦਾ ਹੋਇਆ ਆਧੁਨਿਕ ਸਮੇਂ ਦੇ ਨੇੜੇ ਆਉਣ ਦੇ ਯਤਨ ਕਰ ਰਿਹਾ ਏ।

ਇਹਦੇ ਨਤੀਜੇ ਵਜੋਂ ਲਛਮਣ ਸਿੰਘ ਦਾ ਪ੍ਰਭਾਵ ਹੋਰ ਵੀ ਵੱਧ ਗਿਆ। ਸਰਕਾਰੀ ਹੁਕਮਾਂ ਦੀ ਉਲੰਘਣਾ ਕਰਦੇ ਹੋਏ ਉਹ ਖੇਤ ਮਜ਼ਦੂਰਾਂ ਨੂੰ ਚਾਲੀ ਪੈਸੇ ਮਜ਼ਦੂਰੀ ਦੇਂਦਾ ਸੀ। ਹਨੂਮਾਨ ਮਿਸਰ ਨੇ ਆਪਣੇ ਮੰਦਰ 'ਚ ਸ਼ਿਵ ਜੀ ਦੇ ਸਿਰ ਤੇ ਸੋਨੇ ਦਾ ਸੱਪ ਮੜ੍ਹਵਾ ਦਿੱਤਾ ਸੀ। ਲਛਮਣ ਸਿੰਘ ਨੇ ਬੀ. ਡੀ. ਓ. ਲਈ ਤੇ ਬੁਲਾਕੀ ਦੀ ਡੂਢ ਵਿਘੇ ਜ਼ਮੀਨ ਕਿਸੇ ਪੁਰਾਣੇ ਕਰਜ਼ੇ ਦੀ ਵਸੂਲੀ ਵਜੋਂ ਦੱਬ ਲਈ।

ਜੋ ਕੁਝ ਹੋ ਰਿਹਾ ਸੀ, ਇਸ ਤੋਂ ਸਾਰੇ ਸੰਤੁਸ਼ਟ ਸਨ। ਪਰ ਖੇਤ-ਮਜ਼ਦੂਰਾਂ ਦੇ ਬਾਰੇ ਅਚਾਨਕ ਇੱਕ ਸਰਕਾਰੀ ਚਿੱਠੀ ਆਈ ਅਤੇ ਇਕ ਨਵਾਂ ਐਸ. ਡੀ. ਓ. ਬਦਲ ਕੇ

ਆ ਗਿਆ। ਉਹਨਾਂ ਉਤੇ ਖੱਬੇ ਪੱਖੀ ਹੋਣ ਦਾ ਦੋਸ਼ ਸੀ। ਕਿਉਂਕਿ ਪ੍ਰਸ਼ਾਸਨ ਉਹਨਾਂ ਨੂੰ ਮੁਅੱਤਲ ਕਰ ਕੇ ਸਜ਼ਾ ਦੇਣਾ ਚਾਹੁੰਦਾ ਸੀ, ਏਸ ਲਈ ਫਸਲ ਦੀ ਵਾਢੀ ਤੋਂ ਡੇਢ ਮਹੀਨਾ ਪਹਿਲਾਂ ਤੋਹਰੀ ਵਿਚ ਉਹਨਾਂ ਦੀ ਬਦਲੀ ਕਰ ਦਿੱਤੀ ਗਈ।

ਤੋਹਰੀ ਇਲਾਕੇ ਦੇ ਖੇਤ ਮਜ਼ਦੂਰ ਹਰੀਜਨ ਤੇ ਆਦਿਵਾਸੀ ਨੇ। ਜ਼ਮੀਨ ਦੇ ਮਾਲਕ ਅਤੇ ਮਹਾਜਨ ਉਚੀਆਂ ਜਾਤਾਂ ਦੇ ਨੇ। ਏਸ ਇਲਾਕੇ ਦੀ ਵਿਸ਼ੇਸ਼ ਸਮੱਸਿਆ ਏ ਖੇਤ ਮਜ਼ਦੂਰਾਂ ਨੂੰ ਜ਼ਮੀਨ ਮਾਲਕਾਂ 'ਤੇ ਕੋਈ ਵਿਸ਼ਵਾਸ ਨਹੀਂ।

ਇਸੇ ਲਈ ਇਥੇ ਖੇਤੀ ਦੀ ਉਨਤੀ ਹੋ ਰਹੀ ਹੈ ਅਤੇ ਜੀਅ ਪ੍ਰਤੀ ਆਮਦਨ ਵੱਧ ਰਹੀ। ਆਮਦਨ, ਖਰਚੇ, ਸਿੱਖਿਆ ਅਤੇ ਸਮਾਜ ਚੇਤਨਾ ਹਰ ਪੱਖੋਂ ਇਹ ਇਲਾਕਾ ਸਬ-ਨਾਰਮਲ ਈ ਰਿਹਾ। ਇਥੇ ਗਰੀਬਾਂ ਨਾਲ ਹਮਦਰਦੀ ਰੱਖਣ ਵਾਲਾ ਰੋਸ਼ਨ ਦਿਮਾਗ ਅਫਸਰ ਚਾਹੀਦਾ ਏ।

ਐਸ. ਡੀ. ਓ. ਸਮਝਦੇ ਨੇ ਕਿ ਏਸ ਬਹਾਨੇ ਉਹਨਾਂ ਨੂੰ ਫਾਨਾ ਦਿੱਤਾ ਜਾ ਰਿਹਾ ਏ। ਉਹਨਾਂ ਨੇ ਆਪਣੇ ਸਹੁਰੇ ਨੂੰ ਆਖਿਆ, "ਤੁਹਾਡੀ ਈ ਜਿੱਤ ਹੋਈ। ਬੈਂਕ 'ਚ ਨੌਕਰੀ ਲੱਭੋ। ਐਗਰੋ-ਇਕਨਾਮਿਕਸ ਦਾ ਵਿਦਿਆਰਥੀ ਹਾਂ। ਬੈਂਕ 'ਚ ਨੌਕਰੀ ਮਿਲ ਸਕਦੀ ਏ, ਨਹੀਂ ਤਾਂ ਜਿਥੇ ਭੇਜਿਆ ਜਾ ਰਿਹਾ ਏ, ਉਥੇ ਰਿਹਾ ਤਾਂ ਤੁਹਾਡੀ ਇੱਕੋ ਇੱਕ ਪੁੱਤਰੀ ਨੂੰ ਵਿਧਵਾ ਤਾਂ ਹੋਣਾ ਈ ਪਵੇਗਾ।"

ਨੌਕਰੀ ਟੁੱਟਣ ਤੇ ਨਵੀਂ ਨੌਕਰੀ ਦਾ ਪ੍ਰਬੰਧ ਕਰ ਆਏ ਸਨ, ਇਸੇ ਲਈ ਐਸ. ਡੀ. ਓ. ਸਾਹਿਬ ਨੇ ਬੜੇ ਉਤਸ਼ਾਹ ਨਾਲ ਖੇਤ ਮਜ਼ਦੂਰਾਂ ਨੂੰ ਦੱਸਿਆ ਕਿ ਉਹ ਲੋਕ ਪੰਜ ਰੁਪਏ ਅੱਸੀ ਪੈਸੇ ਦਿਹਾੜੀ ਲੈਣ ਦੇ ਹੱਕਦਾਰ ਨੇ। ਇਹੋ ਗੱਲ ਉਹਨਾਂ ਜਿਮੀਂਦਾਰ ਨੂੰ ਵੀ ਦੱਸੀ। ਲਛਮਣ ਸਿੰਘ ਦੀਆਂ ਜ਼ਮੀਨਾਂ ਤਾਮਾੜੀ, ਪੁਰੂਡਿਹਾ, ਹਿਸਾਡੀ ਚਾਮਾਂ, ਢਾਈ ਸਾਰੇ ਪਿੰਡਾਂ ਵਿਚ ਸੀ। ਪੁਰੂਡਿਹਾ ਦੇ ਸਰਪੰਚ ਦਾ ਪੁੱਤਰ ਅਸ਼ਰਫੀ ਮਹਿਤੋ ਬੋਲਿਆ, "ਕਰਨ ਦੀ ਗੱਲ ਚੇਤੇ ਈ ਏ। ਪਿਛਲੇ ਤਿੰਨਾਂ ਵਰ੍ਹਿਆਂ 'ਚ ਭੁੱਲ ਨਹੀਂ ਸਕਿਆ, ਪਰ ਐਸ. ਡੀ. ਓ. ਭਲਾ ਬੰਦਾ ਏ। ਤਾਂ ਫੇਰ ਕਿਉਂ ਅਸੀਂ ਚਾਲੀ ਪੈਸੇ ਅਤੇ ਚੌਲਾਂ 'ਤੇ ਫਸਲ ਵੱਢੀਏ? ਪੰਜ ਰੁਪਏ ਅੱਸੀ ਪੈਸੇ ਮਿਲਣੇ ਚਾਹੀਦੇ ਨੇ। ਸਾਨੂੰ ਪੰਜ ਰੁਪਏ ਅੱਸੀ ਪੈਸਿਆਂ ਦੇ ਹਿਸਾਬ ਨਾਲ ਪੂਰੀ ਦਿਹਾੜੀ ਦਿੱਤੀ ਜਾਵੇ।

ਪਹਿਲਾਂ ਜਿਵੇਂ ਕਰਨ ਨੂੰ ਸਮਝਾਇਆ ਸੀ, ਉਵੇਂ ਦੂਲਨ ਦੇ ਅਸ਼ਰਫੀ ਨੇ ਵੀ ਸਮਝਾਇਆ। ਉਸ ਨੇ ਆਖਿਆ, "ਕਰਨ ਸੰਘ ਪਾੜ ਕੇ ਬੋਲਦਾ ਸੀ, ਪਰ ਹੋਇਆ ਕੀ? ਤਾਮਾੜੀ ਦੀ ਦੁਸਾਧ ਬਸਤੀ ਸੜ ਕੇ ਸੁਆਹ ਹੋ ਗਈ।"

"ਕਰਨ ਕਿਥੇ ਵੇ? ਬੁਲਾਕੀ ਕਿਥੇ ਏ?"

"ਕੀ ਪਤਾ ?"

"ਮਰ ਗਿਆ।"

"ਇਹ ਗੱਲ ਕਿਉਂ ਕਹਿੰਦਾ ਏਂ?"

"ਮਾਰ ਕੇ ਜੰਗਲ 'ਚ ਟੋਏ 'ਚ ਦੱਬ ਦਿੱਤਾ ਸੀ।"

"ਪਤਾ ਨਹੀਂ। ਪਰ ਤੂੰ ਇਕ ਕੰਮ ਕਰੀਂ। ਹਾਕਮ ਨੂੰ ਸਾਹਮਣੇ ਰੱਖ ਕੇ ਕੰਮ ਕਰੀਂ।"

"ਹਾਂ ਕਰਾਂਗਾ।"

"ਆਖਣਾ ਬਾਅਦ 'ਚ ਵੀ ਹਾਕਮ ਸਹਾਇਤਾ ਕਰੇ। ਪਿਛਲੀ ਵਾਰ ਮਜ਼ਦੂਰੀ ਤਾਂ ਦਿੱਤੀ, ਪਰ ਬਾਅਦ 'ਚ ਅੱਗ ਲਾ ਦਿੱਤੀ ਸੀ ਉਹਨਾਂ ਨੇ।"

"ਹਾਂ ਆਖਾਂਗਾ।"

ਹਰੇਕ ਇਲਾਕੇ ਦੇ ਹਰੇਕ ਸੰਘਰਸ਼ ਦੇ ਆਪਣੇ-ਆਪਣੇ ਖਾਸੇ ਹੁੰਦੇ ਨੇ। ਲਛਮਣ ਸਿੰਘ ਨੇ ਕਿਹਾ, "ਏਨੇ ਪੈਸੇ ਨਹੀਂ ਦਿਆਂਗਾ। ਦੋ ਰੁਪਏ ਦੇ ਸਕਦਾ ਹਾਂ।"

"ਪੂਰੀ ਦਿਹਾੜੀ ਦਿਓ ਹਜ਼ੂਰ।"

ਲਛਮਣ ਸਿੰਘ ਦੀਆਂ ਅੱਖਾਂ ਬਹੁਤ ਕੋਮਲ ਹੋ ਗਈਆਂ। ਉਹਨੇ ਕਿਹਾ, "ਸੋਚ ਕੇ ਦੱਸਦਾ ਹਾਂ। ਤੁਸੀਂ ਵੀ ਸੋਚੋ। ਦੇਣਾ ਵਾਜਬ ਏ, ਇਹ ਗੱਲ ਤਾਂ ਖੋਤਾ ਵੀ ਜਾਣਦਾ ਏ। ਪਰ ਜਾਣਦੇ ਹੋ, ਏਸ ਇਲਾਕੇ ਵਿੱਚ ਮੱਖਣ ਸਿੰਘ, ਦੈਤਾਰੀ ਸਿੰਘ, ਰਾਮਲਗਨ ਸਿੰਘ ਅਤੇ ਹਜ਼ੂਰੀ ਪ੍ਰਸਾਦ ਮਹਿਤੋ ਕੋਈ ਵੀ ਏਨੀ ਮਜ਼ਦੂਰੀ ਨਹੀਂ ਦੇ ਰਿਹਾ। ਜਾ ਕੇ ਐਸ. ਡੀ. ਓ. ਨੂੰ ਆਖੋ, ਮੈਂ, ਕੱਲਾ ਕਿਉਂ ਮਾਰ ਖਾਵਾਂ ?"

ਅਸ਼ਰਫੀ ਸਿੰਘ ਨੇ ਤੁਰਦਿਆਂ ਹੱਸ ਕੇ ਆਖਿਆ, "ਹਜ਼ੂਰ ਤੁਸੀਂ ਕੀ ਮਾਰ ਖਾਓਗੇ? ਆਟਾ ਪੀਹਣ ਦੀ ਚੱਕੀ ਤੁਹਾਡੇ ਕੋਲ ਏ, ਤੁਹਾਡਾ ਮਕਾਨ ਕਿੰਨੀ ਦੂਰ ਤੋਂ ਈ ਦਿਸਦਾ ਏ। ਫੇਰ ਭਲਾ ਤੁਸੀਂ ਮਾਰ ਖਾਣ ਵਾਲੇ ਹੋ?"

ਲਛਮਣ ਸਿੰਘ ਨੇ ਰੁੱਖਾ ਜਿਹਾ ਹੋ ਕੇ ਬੇਪਰਵਾਹੀ ਨਾਲ ਕਿਹਾ, "ਦੋ ਰੁਪਿਆਂ ਦੀ ਗੱਲ ਜਿਹੜੀ ਮੈਂ ਕੀਤੀ ਏ, ਉਹਦੇ ਬਾਰੇ 'ਚ ਸਾਡੀ ਗੱਲਬਾਤ ਹੋ ਚੁੱਕੀ ਏ। ਸਾਡੇ ਕੋਲ ਜ਼ਮੀਨਾਂ ਨੇ, ਇਸੇ ਲਈ ਜਿਵੇਂ ਅਸੀਂ ਸਰਕਾਰ ਦੇ ਸਾਹਮਣੇ ਚੋਰ ਹੋ ਗਏ ਹਾਂ।

ਤੁਹਾਡੇ ਲੋਕਾਂ ਕੋਲ ਜਿਹੜੀ ਥੋੜ੍ਹੀ ਬਹੁਤੀ ਜ਼ਮੀਨ ਏ, ਉਹਦੇ ਲਈ ਤਾਂ ਤੁਹਾਨੂੰ ਸਰਕਾਰੀ ਸਹਾਇਤਾ ਮਿਲਦੀ ਏ। ਮੈਂ ਦੂਲਨ ਨੂੰ ਜ਼ਮੀਨ ਦਿੱਤੀ ਏ। ਉਹ ਹਰਾਮੀ ਏ, ਖੇਤੀ ਤਾਂ ਕਰਦਾ ਨਹੀਂ, ਹਰ ਵਰ੍ਹੇ ਬੀਜ ਲੈ ਲੈਂਦਾ ਏ। ਜਾਨਵਰ ਕਿਤੋਂ ਦਾ, ਬੀਜ ਖਾ ਜਾਂਦਾ ਏ। ਖੈਰ, ਛੱਡੋ, ਸਾਨੂੰ ਕੀ ਸਹਾਇਤਾ ਮਿਲਦੀ ਏ? ਬੀਜ, ਖਾਦ ਤੇ ਕੀੜੇ-ਮਾਰ ਦਵਾਈਆਂ ਸਭ ਕੁਝ ਸਾਨੂੰ ਮੁੱਲ ਲੈਣਾ ਪੈਂਦਾ ਏ।......ਜਾ ਕੇ ਸਾਡੀ ਗੱਲ ਐਸ. ਡੀ. ਓ. ਨੂੰ ਦੱਸ।"

ਅਸ਼ਰਫੀ ਨੇ ਇਹਦੇ ਬਾਅਦ ਦੂਲਨ ਨੂੰ ਆਖਿਆ, "ਚਾਚਾ ਖਬਰਦਾਰ ਰਵ੍ਹੀਂ। ਇਹ ਹਰਾਮੀ ਜਾਣਦਾ ਏ ਕਿ ਤੂੰ ਖੇਤੀ ਨਹੀਂ ਕਰਦਾ, ਕੋਈ ਫਸਲ ਨਹੀਂ ਬੀਜਦਾ।"

ਦੂਲਨ ਦੀ ਆਤਮਾ ਉਤੇ ਲਾਸ਼ਾਂ ਦਾ ਭਾਰ ਹੋਰ ਵੱਧ ਗਿਆ। ਲਛਮਣ ਸਿੰਘ ਨੇ ਉਹਨੂੰ ਕਿਹਾ ਸੀ ਕਿ ਉਸ ਜ਼ਮੀਨ ਤੇ ਬੀਜ ਦਾ ਛੱਟਾ ਦੇ ਕੇ ਕੁਝ ਹੋਰ ਵਰ੍ਹੇ ਖੇਤੀ ਨਾ ਕਰੀਂ।

ਬੜੇ ਦੁਖ ਨਾਲ ਦੂਲਨ ਨੇ ਅਸ਼ਰਫੀ ਨੂੰ ਆਖਿਆ, "ਉਹਦਾ ਵਿਸ਼ਵਾਸ ਨਾ ਕਰੀ ਪੁੱਤਰ। ਤੇਰੇ ਬਾਪ ਨੇ ਸਾਡੇ ਧਤੂਆ ਤੇ ਲਟੂਆ ਦੇ ਨਾਲ ਕੰਮ ਕੀਤਾ ਸੀ।"

"ਚੰਗਾ ਚਾਚਾ।"

ਐਸ. ਡੀ. ਓ. ਤੇ ਲਛਮਣ ਸਿੰਘ ਦੇ ਵਿਚਕਾਰ ਅਸ਼ਰਫੀ ਨੇ ਕਈ ਚੱਕਰ ਮਾਰੇ। ਦੂਲਨ ਹੋਰ ਵੀ ਦੁਖੀ ਹੋ ਗਿਆ। ਉਹਨੂੰ ਕਿਸੇ ਮਾੜੀ ਘਟਨਾ ਦਾ ਤੌਖਲਾ ਹੋਇਆ। ਉਹਨੇ ਆਪਣੇ ਪੁੱਤਰਾਂ ਨੂੰ ਕਿਹਾ, "ਛੋਟੇ ਬੰਦੇ ਦਾ ਪੁੱਤਰ ਵੀ ਛੋਟਾ ਰਹਿ ਜਾਂਦਾ ਏ। ਜ਼ਮੀਨ ਗੁੱਡ ਕੇ ਬੁੱਢਾ ਜੋ ਕੁਝ ਲਿਆਉਂਦਾ ਏ, ਉਹੀ ਖਾ ਰਹੇ ਹੋ। ਕੋਈ ਹੋਰ ਮੁੰਡਾ ਹੁੰਦਾ, ਨੇੜੇ ਤੇੜੇ ਦੀ ਕਿਸੇ ਖਾਨ 'ਚ ਚਲਿਆ ਜਾਂਦਾ। ਇਥੇ ਅੱਡੀਆਂ ਗਡੀ ਕਿਉਂ ਪਏ ਹੋ?"

ਧਤੂਆ ਨੇ ਆਪਣੀਆਂ ਸ਼ਾਂਤ ਨਜ਼ਰਾਂ ਚੁੱਕ ਕੇ ਹੈਰਾਨੀ ਨਾਲ ਕਿਹਾ "ਬਾਪੂ। ਏਸ

ਵਾਰ ਸਾਨੂੰ ਡਬਲ ਮਜੂਰੀ ਮਿਲੂਗੀ।"

ਦੂਲਨ ਨੇ ਹੁਣ ਕੁਝ ਨਹੀਂ ਕਿਹਾ। ਸਿੱਧਾ ਤੋਹਰੀ ਗਿਆ, ਬਲਾਕ ਆਫਿਸ 'ਚ ਤੇ ਬੋਲਿਆ, "ਏਸ ਵਾਰ ਦੀ ਫਸਲ ਵੱਢੀ ਜਾਣ ਤੇ ਮੈਂ ਹਾੜ੍ਹੀ ਬੀਜਾਂਗਾ, ਤੁਹਾਡੀ ਸਹਾਇਤਾ ਚਾਹੀਦੀ ਏ।"

ਬੀ. ਡੀ. ਓ. ਸ਼ਾਇਦ ਜਾਣ ਗਏ ਸਨ ਕਿ ਜਿਹੜੀ ਜ਼ਮੀਨ ਤੇ ਖੇਤੀ ਨਹੀਂ ਹੋ ਸਕਦੀ, ਉਹਦੇ ਲਈ ਹਰ ਸਾਲ ਬੀਜ ਕਿਉਂ ਦਿੱਤਾ ਜਾਵੇ। ਉਹ ਵੀ ਏਸ ਖੜਯੰਤਰ 'ਚ ਲਛਮਣ ਸਿੰਘ ਅਤੇ ਦੂਲਨ ਨਾਲ ਰਲ ਗਏ। ਉਹਨਾਂ ਨੇ ਹੱਸਦਿਆਂ ਆਖਿਆ, "ਦੇਖਾਂਗਾ।" ਦੂਲਨ ਨੇ ਵੇਖਿਆ ਕਿ ਬੀ. ਡੀ. ਓ. ਸਾਹਿਬ ਦੇ ਘਰ ਵਿਚ ਪਪੀਤੇ ਦਾ ਇਕ ਵੱਡਾ ਉੱਚਾ ਬੂਟਾ ਏ। ਆਮ ਤੌਰ ਤੇ ਪਪੀਤੇ ਦਾ ਬੂਟਾ ਏਨਾ ਉੱਚਾ ਕਿਤੇ ਲੱਭਦਾ ਨਹੀਂ।

ਉਹਨੇ ਪੁੱਛਿਆ, "ਪਪੀਤੇ ਦਾ ਇਹ ਬੂਟਾ ਏਨਾ ਉੱਚਾ ਕਿਵੇਂ ਹੋ ਗਿਆ? ਕਿਉਂ ਬਾਬੂ ?"

ਬੀ. ਡੀ. ਓ. ਆਪਣੀ ਤਾਰੀਫ ਸੁਣ ਕੇ ਹੱਸੇ। ਉਹਨਾਂ ਕਿਹਾ, "ਗਰਮੀਆਂ ਦੇ ਦਿਨਾਂ ਵਿਚ ਇਕ ਪਾਗਲ ਕੁੱਤੇ ਨੂੰ ਮਾਰ ਕੇ ਇਥੇ ਦੱਬਿਆ ਗਿਆ ਸੀ। ਹੱਡੀਆਂ ਤੇ ਮਾਸ ਦੇ ਗਲਣ ਨਾਲ ਜਿਹੜੀ ਖਾਦ ਬਣੀ, ਉਹਦੇ ਨਾਲ ਇਹ ਬੂਟਾ ਤਾਂ ਉੱਚਾ ਹੋਵੇਗਾ ਈ।"

"ਉਹ ਖਾਦ ਚੰਗੀ ਹੁੰਦੀ ਏ?"

"ਬਹੁਤ ਚੰਗੀ ਹੁੰਦੀ ਏ। ਗਰੀਬ ਮੁਸਲਮਾਨਾਂ ਦੀਆਂ ਕਬਰਾਂ ਤੇ ਫੁੱਲਾਂ ਦੇ ਬੂਟਿਆਂ ਨੂੰ ਕਿੰਨੇ ਫੁੱਲ ਲੱਗਦੇ ਨੇ, ਵੇਖੇ ਨਹੀਂ?"

ਇਹਨਾਂ ਗੱਲਾਂ ਨਾਲ ਦੂਲਨ ਦੀ ਆਤਮਾ ਤੇ ਪਿਆ ਲਾਸ਼ਾਂ ਦਾ ਭਾਰ ਥੋੜ੍ਹਾ ਘੱਟ ਗਿਆ। ਪਿੰਡ ਮੁੜ ਕੇ ਦੂਲਨ ਸਿਖਰ ਦੁਪਹਿਰੇ ਆਪਣੀ ਜ਼ਮੀਨ ਵੇਖਣ ਗਿਆ। ਹਾਂ, ਸਚਮੁੱਚ। ਕਰਨ ਤੇ ਬੁਲਾਕੀ ਏਲੋ ਅਤੇ ਦੂਜੇ ਬੂਟਿਆਂ ਦੇ ਰੂਪ 'ਚ ਜਿਉਂਦੇ ਨੇ। ਉਹਦੀਆਂ ਅੱਖਾਂ 'ਚੋਂ ਹੰਝੂ ਵਗਣ ਲੱਗੇ। ਕਰਨ, ਤੂੰ ਮਰ ਕੇ ਵੀ ਮੋਇਆ ਨਹੀਂ। ਏਲੋ ਦੇ ਬੂਟੇ ਤਾਂ ਕਿਸੇ ਕੰਮ ਨਹੀਂ ਆਉਂਦੇ। ਮੱਝਾਂ ਗਾਵਾਂ ਵੀ ਉਹਨਾਂ ਨੂੰ ਨਹੀਂ ਖਾਂਦੀਆਂ। ਤੂੰ ਤਾਂ ਸਾਡੇ ਹੱਕ ਲਈ ਲੜਨ ਗਿਆ ਸੀ। ਕਣਕ ਤੇ ਮੱਕੀ ਬਣ ਕੇ ਕਿਉਂ ਨਹੀਂ ਉੱਗਿਆ? ਹੋਰ ਨਹੀਂ ਤਾਂ ਚੀਣਾ ਘਾ ਈ ਬਣ ਜਾਂਦਾ। ਚੀਣਾ ਘਾ ਦੇ ਦਾਣੇ ਉਬਾਲ ਕੇ, ਬੱਕਲੀਆਂ ਬਣਾ ਕੇ ਖਾਂਦਾ।

ਦੁੱਖ ਨਾਲ ਝੱਲਾ ਜਿਹਾ ਹੋਇਆ ਉਹ ਤਾਮਾੜੀ ਗਿਆ ਤੇ ਲਛਮਣ ਸਿੰਘ ਦੇ ਖੇਤਾਂ ਵਿਚ ਕਿਸੇ ਨੂੰ ਨਾ ਵੇਖ ਕੇ ਉਹਨੇ ਮਨ ਵੱਲ ਲਾਈ ਹੋਈ ਤਾਰ ਤੇ ਬੱਲੀਆਂ ਪੁੱਟ ਸੁੱਟੀਆਂ ਤੇ ਆਲੇ-ਦੁਆਲੇ ਦੀਆਂ ਮੱਝਾਂ ਗਾਵਾਂ ਨੂੰ ਹਿੱਕ ਕੇ ਖੇਤਾਂ ਵਿੱਚ ਵਾੜ ਦਿੱਤਾ। ਫੇਰ ਉਹ ਘੁੰਮ- ਘੁੰਮਾ ਕੇ ਲਛਮਣ ਸਿੰਘ ਦੀ ਡਿਉਢੀ ਤੇ ਗਿਆ ਤੇ ਬੋਲਿਆ, "ਮਾਲਕੋ ਇੱਕ ਚਿੱਠੀ ਲਿਖ ਦਿਓ। ਹਸਪਤਾਲ ਵਿੱਚ ਭਰਤੀ ਹੋਣਾ ਏ। ਖੰਘ ਆਉਂਦੀ ਏ, ਛਾਤੀ ਵਿਚ ਦਰਦ ਵੀ ਹੁੰਦਾ ਪਿਐ।"

"ਫਸਲ ਵੱਢੀ ਜਾਵੇ, ਫੇਰ ਚਿੱਠੀ ਲਿਖ ਦਿਆਂਗਾ।"

"ਬਹੁਤ ਚੰਗਾ, ਗਰੀਬ ਪਰਵਰ।"

ਦੂਲਨ ਦੀ ਹਿੱਕ ਤੇ ਮੁੜ ਲਾਸ਼ਾਂ ਦਾ ਭਾਰ ਵੱਧ ਗਿਆ। ਉਹ ਆਪਣੀ ਆਤਮਾ

ਦੀ ਡੂੰਘਾਈ 'ਚ ਵਿਚਾਰਾਂ ਦੀ ਕੁਦਾਲ ਨਾਲ ਪਰਤਾਂ ਪੁੱਟਣ ਲੱਗਾ। ਉਹਨੇ ਕਰਨ ਤੇ ਬੁਲਾਕੀ ਨੂੰ ਥਾਂ ਛੱਡ ਕੇ ਭੱਜ ਜਾਣ ਲਈ ਆਖਿਆ।

"ਫਸਲ ਤਾਂ ਵੱਢੀ ਗਈ, ਪਰ ਕਰਨ ਤੇ ਬੁਲਾਕੀ ਦੀ ਥਾਂ ਕੌਣ ਆ ਗਿਆ ਏ?"

ਝੋਨੇ ਦੀ ਵਾਢੀ ਹੋ ਰਹੀ ਸੀ। ਬਹੁਤ ਦਲੀਲਾਂ ਹੋਣ ਤੋਂ ਬਾਅਦ ਢਾਈ ਰੁਪਏ ਦਿਹਾੜੀ ਅਤੇ ਚਾਹ ਪਾਣੀ ਤੇ ਗੱਲ ਮੁੱਕੀ ਸੀ। ਲਛਮਣ ਸਿੰਘ ਘੋੜੇ ਤੇ ਚੜ੍ਹ ਕੇ ਆਪ ਵਾਢੀ ਦੀ ਨਿਗਰਾਨੀ ਕਰ ਰਿਹਾ ਸੀ। ਪੁਲਿਸ ਪੂਰੀ ਤਿਆਰੀ ਨਾਲ ਆ ਕੇ ਵੇਖ ਗਈ ਸੀ ਕਿ ਝੋਨਾ ਬੜੀ ਸ਼ਾਂਤੀ ਨਾਲ ਵੱਢਿਆ ਜਾ ਰਿਹਾ ਏ। ਸਾਰਿਆਂ ਨੂੰ ਸੱਤਾਂ ਦਿਨਾਂ ਦੀ ਮਜ਼ਦੂਰੀ ਮਿਲੀ।

ਐਸ. ਡੀ. ਓ. ਸਾਹਿਬ ਸੰਤੁਸ਼ਟ ਹੋ ਕੇ ਪੁਲਿਸ ਨੂੰ ਲੈ ਕੇ ਚਲੇ ਗਏ। ਅੱਠਵੇਂ ਦਿਨ ਭੁਚਾਲ ਆ ਗਿਆ। ਲਛਮਣ ਸਿੰਘ ਨੇ ਬਾਹਰ ਦੇ ਮਜ਼ਦੂਰਾਂ ਤੋਂ ਝੋਨਾ ਵਢਵਾਣਾ ਸ਼ੁਰੂ ਕਰ ਦਿੱਤਾ। ਅਸ਼ਰਫੀ ਤੇ ਦੂਜੇ ਲੋਕ ਬੜੇ ਦੁੱਖੀ ਹੋਏ। ਉਹਨਾਂ ਨੇ ਏਸ ਕੰਮ ਦਾ ਵਿਰੋਧ ਕੀਤਾ।

"ਤੁਸੀਂ ਅਜਿਹਾ ਨਹੀਂ ਕਰ ਸਕਦੇ।"

"ਕੌਣ ਸਾਲਾ ਕਹਿੰਦੈ ਕਿ ਨਹੀਂ ਕਰ ਸਕਦਾ? ਕਰ ਤਾਂ ਰਿਹਾ ਹਾਂ। ਕੁੱਤੇ ਦੇ ਪੁੱਤਰੋ ਦੇਖੋ, ਕਰ ਰਿਹਾ ਹਾਂ।"

"ਪਰ.....।"

"ਬਾਹਰਲਿਆਂ ਨੂੰ ਫਸਲ ਵਢਾਈ ਦੀ ਮਜ਼ਦੂਰੀ ਦਿੱਤੀ ਏ। ਖੇਡ ਖਤਮ।"

ਅਸ਼ਰਫੀ ਅਤੇ ਉਹਦੇ ਸਾਥੀਆਂ ਦਾ ਖ਼ਤਰਨਾਕ ਰੂਪ ਦੇਖ ਕੇ ਬਾਹਰ ਦੇ ਮਜ਼ਦੂਰ ਆਪਣੀਆ ਦਾਤਰੀਆਂ ਲੈ ਕੇ ਇਕ ਥਾਂ ਆ ਖਲੋਤੇ। ਗੋਲੀ ਚਲਣ ਦੀ ਆਵਾਜ਼ ਆਈ। ਬਾਹਰ ਦੇ ਮਜ਼ਦੂਰ ਭੱਜਣ ਲੱਗੇ। ਭੱਜ ਗਏ।

ਕਿੰਨੀਆਂ ਲਾਸ਼ਾਂ ਡਿਗੀਆਂ, ਇਹਦਾ ਕੋਈ ਹਿਸਾਬ ਨਹੀਂ। ਦੂਲਨ ਆਦਿ ਦੇ ਹਿਸਾਬ ਨਾਲ ਲਾਸ਼ਾਂ ਗਿਆਰਾਂ ਸਨ।

ਪਰ ਪੁਲਿਸ ਅਤੇ ਲਛਮਣ ਸਿੰਘ ਦੇ ਹਿਸਾਬ ਨਾਲ ਸੱਤਾ ਅਸ਼ਰਫੀ ਦਾ ਬਾਪ ਹੈਰਾਨ ਹੋ ਗਿਆ। ਉਹਦੇ ਦੋ ਪੁੱਤਰ ਮੋਹਰ ਤੇ ਅਸ਼ਰਫੀ ਲਾਪਤਾ ਹੋ ਗਏ ਸਨ। ਚਾਮਾ ਪਿੰਡ ਦੇ ਮਧੂਵਨ ਕੋਇਰੀ ਅਤੇ ਬੁਰੂਡਿਹਾ ਦੇ ਪਾਰਸ ਧੋਬੀ ਦਾ ਵੀ ਪਤਾ ਨਹੀਂ ਸੀ ਲੱਗ ਰਿਹਾ। ਹਰੇਕ ਘਰ ਵਿਚ ਚੀਕ ਚਿਹਾੜਾ ਪਿਆ ਹੋਇਆ ਸੀ। ਐਸ. ਡੀ. ਓ. ਦੇ ਆਉਣ ਤੇ ਜਿਹੜੇ ਲੋਕ ਗੁਆਚੇ ਹੋਏ ਸਨ ਜਾਂ ਮਾਰੇ ਗਏ ਸਨ, ਉਹਨਾਂ ਦੇ ਮਾਂ-ਬਾਪ, ਜ਼ਨਾਨੀ ਅਤੇ ਬੱਚੇ ਐਸ. ਡੀ. ਓ. ਦੇ ਪੈਰਾਂ ਉਤੇ ਡਿੱਗ ਰਹੇ ਸਨ। ਐਸ. ਡੀ. ਓ. ਦਾ ਸਾਰਾ ਮੱਥਾ ਪੱਥਰ ਵਾਂਗ ਸਖਤ ਸੀ। ਉਹਨਾਂ ਨੇ ਪਿੰਡ ਵਾਲਿਆਂ ਨਾਲ ਵਾਅਦਾ ਕੀਤਾ ਸੀ ਕਿ ਉਹ ਲਛਮਣ ਸਿੰਘ ਦੇ ਵਿਰੁੱਧ ਪੁਲਿਸ ਕੇਸ ਕਰਨਗੇ। ਉਹ ਅਖਬਾਰਾਂ ਦੇ ਰਿਪੋਰਟਰਾਂ ਨੂੰ ਘੁੰਮਾ ਫਿਰ ਕੇ ਸਭ ਕੁਝ ਵਿਖਾ ਰਹੇ ਸਨ। ਉਹਨਾਂ ਨੇ ਕਿਹਾ, "ਜਦੋਂ ਤੱਕ ਮੈਂ ਵਾਰੰਟ ਲੈ ਕੇ ਨਹੀਂ ਆਉਂਦਾ, ਲਛਮਣ ਸਿੰਘ ਇਜ ਨਾਟ ਟੂ ਲੀਵ ਹੋਮ।"

ਤੇ ਚਾਨਣੀ ਰਾਤ 'ਚ ਠੰਡੀ ਠਾਰ ਹਵਾ ਚਲਣ ਵੇਲੇ ਲਛਮਣ ਸਿੰਘ ਆਇਆ। ਉਸ ਇਲਾਕੇ 'ਚ ਸਾਰੀਆਂ ਚੀਜ਼ਾਂ ਦਾ ਨਿਸ਼ਚਿਤ ਪੈਟਰਨ ਏ। ਇਸ ਵਾਰ ਦੇ ਪਸ਼ੂਆਂ ਵਿਚੋਂ ਸ੍ਰੇਸ਼ਠ ਪਸ਼ੂ ਤੇ ਘੋੜੇ ਤੇ ਲਾਸ਼ਾਂ ਆਈਆਂ। ਚਾਰ ਘੋੜਿਆਂ ਉਤੇ ਚਾਰ ਲਾਸ਼ਾਂ। ਏਸ ਵਾਰ ਦੂਲਨ ਦੇ ਨਾਲ ਲਛਮਣ ਸਿੰਘ ਦੇ ਧੜੇ ਦੇ ਬੰਦਿਆਂ ਨੇ ਵੀ ਕੰਮ ਕੀਤਾ। ਚੋਖੇ

ਡੂੰਘੇ ਟੋਇਆਂ ਦੀ ਲੋੜ ਪਈ ਸੀ। ਜ਼ਮੀਨ ਬਰਸਾਤ ਦੇ ਪਾਣੀ ਨਾਲ ਸਰਦੀਆਂ ਵਿਚ ਪੈਂਦੇ ਕੋਰੇ ਨਾਲ ਗਿੱਲੀ ਸੀ। ਫਟਾਫਟ ਚਾਰੇ ਲਾਸ਼ਾਂ ਟੋਇਆਂ ਵਿਚ ਸੁੱਟ ਦਿੱਤੀਆਂ ਗਈਆਂ ਤੇ ਟੋਏ ਭਰ ਦਿੱਤੇ ਗਏ। ਦੂਲਨ ਦੀ ਆਤਮਾ ਦਾ ਭਾਰ ਹੋਰ ਵੀ ਵੱਧ ਗਿਆ।

ਦੂਲਨ ਹੋਰ ਵੀ ਅਜੀਬ ਹੋ ਗਿਆ। ਬੀ. ਡੀ. ਓ. ਤੋਂ ਝਗੜਾ ਕਰਕੇ ਬਹੁਤਾ ਬੀਜ ਲੈ ਆਉਂਦਾ, ਹਲ ਤੇ ਬਲਦਾਂ ਲਈ ਪੈਸੇ ਲੈ ਕੇ ਆਉਂਦਾ, ਫੇਰ ਇਕ ਮਹੀਨਾ ਬੀਤਣ 'ਤੇ ਕੁਝ ਨਵੇਂ ਉੱਗੇ ਏਲੋ ਝਾੜ ਵੇਖਦਾ ਤਾਂ ਉਹਦੀ ਤਸੱਲੀ ਹੁੰਦੀ। ਇਹ ਝਾੜ ਪਹਿਲਿਆਂ ਨਾਲੋਂ ਵੱਧ ਚਮਕ-ਦਮਕ ਵਾਲੇ ਅਤੇ ਹਰੇ ਹੁੰਦੇ ਹਨ। ਭਾਰਤ 'ਚ ਐਮਰਜੈਂਸੀ ਲਗਣ ਸਮੇਂ ਦੱਖਣ-ਪੂਰਬੀ ਬਿਹਾਰ ਦੇ ਨਿਘਰੇ ਹੋਏ ਇਲਾਕੇ ਦੇ ਹਰੀਜਨ ਖੇਤ-ਮਜ਼ਦੂਰਾਂ ਦੇ ਕਤਲਾਂ ਦੀਆਂ ਅਣਲਿਖਤ ਦਸਤਾਵੇਜ਼ਾਂ ਵਾਂਗ ਇਹ ਥੋੜ੍ਹੇ ਜਿਹੇ ਏਲੋ ਝਾੜ ਰੋਜ਼ ਸੂਰਜ ਤੋਂ ਪ੍ਰਕਾਸ਼ ਦਾ ਪ੍ਰਣਾਮ ਲੈਂਦੇ ਸਨ। ਲਛਮਣ ਸਿੰਘ ਨੂੰ ਅਦਾਲਤ ਨੇ ਬੇਕਸੂਰ ਮੰਨ ਕੇ ਬਰੀ ਕਰ ਦਿੱਤਾ ਸੀ।

ਐਮਰਜੈਂਸੀ। ਖੇਤ ਮਜ਼ਦੂਰਾਂ ਨੂੰ ਭੜਕਾ ਕੇ ਮਾਲਕਾਂ ਅਤੇ ਖੇਤ ਮਜ਼ਦੂਰਾਂ ਦੇ ਸ਼ਾਂਤੀ ਵਾਲੇ ਸੰਬੰਧਾਂ ਨੂੰ ਖਰਾਬ ਕਰਨ ਦੇ ਜੁਰਮ 'ਚ ਐਸ. ਡੀ. ਓ. ਸਾਹਿਬ ਨੂੰ ਮੁਅੱਤਲ ਕਰ ਦਿੱਤਾ ਗਿਆ। ਲਛਮਣ ਸਿੰਘ ਅਤੇ ਦੂਜੇ ਜਿਮੀਂਦਾਰ ਮਹਾਜਨਾਂ ਨੇ ਹਨੂਮਾਨ ਮਿਸ਼ਰ ਦੇ ਮੰਦਰ ਵਿਚ ਬੇਹਦ ਧੂਮਧਾਮ ਨਾਲ ਪੂਜਾ ਕੀਤੀ ਅਤੇ ਐਲਾਨ ਕੀਤਾ ਕਿ ਇਕ ਰੁਪਏ ਦਿਹਾੜੀ ਤੇ ਬਿਨਾਂ ਚਾਹ ਪਾਣੀ ਦੇ ਜੀਹਨੇ ਫਸਲ ਵੱਢਣੀ ਹੋਵੇ, ਉਹ ਕੁੱਤੇ ਦੇ ਤੁਖਮ ਅੱਗੇ ਆ ਜਾਣ। ਨਹੀਂ ਤਾਂ ਬਾਹਰ ਤੋਂ ਹੋਰ ਮਜ਼ਦੂਰ ਆਉਣਗੇ। ਐਮਰਜੈਂਸੀ ਕਰਕੇ ਚਾਰੇ ਪਾਸੇ ਹਾਲ ਦੁਹਾਈ ਪਈ ਸੀ। ਕਾਂਗਰਸੀ ਮੁੰਡੇ ਬਾਹਰੋਂ ਮਜ਼ਦੂਰ ਲਿਆਉਣ ਦੀ ਠੇਕੇਦਾਰੀ ਲੈਂਦੇ ਸਨ। ਇਸ ਵਾਰ ਦੀ ਖੇਡ ਹੋਰ ਵੀ ਭਿਆਨਕ ਹੋਵੇਗੀ। ਹਰੇਕ ਬੰਦੇ ਦੀ ਦਿਹਾੜੀ ਵਿਚੋਂ ਚਾਰ ਆਨੇ ਠੇਕੇਦਾਰ ਨੂੰ ਦੇਣੇ ਪੈਣਗੇ। ਭਾਵੇਂ ਠੇਕੇਦਾਰ ਦਾ ਬੰਦਾ ਹੋਵੇ ਤੇ ਭਾਵੇਂ ਨਾ। ਉਹਨਾਂ ਮੁੰਡਿਆਂ ਨੇ ਇਕਰਾਰ ਕੀਤਾ ਸੀ ਕਿ ਬੰਦੂਕ ਦੀ ਨੋਕ 'ਤੇ ਉਹ ਫਸਲ ਵਢਵਾਉਣਗੇ। ਤੇ ਜਿਹੜਾ ਵੀ ਕੋਈ ਮਾੜੀ ਮੋਟੀ ਵੀ ਚੀਂ-ਮੀਂ ਕਰੇਗਾ, ਉਹਦੇ ਉਤੇ ਪੈਟਰੋਲ ਪਾ ਕੇ ਤੀਲੀ ਲਾ ਦੇਣਗੇ। ਇਸ ਇਲਾਕੇ ਦੀ ਬਦਮਾਸ਼ੀ ਚੁਟਕੀ 'ਚ ਖਤਮ ਕਰ ਦੇਣਗੇ। ......ਦੂਲਨ ਆਪਣੀ ਆਤਮਾ ਤੇ ਕਿੰਨੀਆਂ ਈ ਲਾਸ਼ਾਂ ਦਾ ਭਾਰ ਚੁੱਕੀ ਫਿਰਦਾ ਸੀ। ਉਹ ਧਤੂਆ ਅਤੇ ਲਟੂਆ ਵੱਲ ਦੇਖ ਕੇ ਸੋਚਦਾ ਸੀ ਕਿ ਕਿਉਂ ਨਾ ਉਹ ਆਪਣੇ ਬੱਚਿਆਂ ਨੂੰ ਲੈ ਕੇ ਕਿਤੇ ਭੱਜ ਜਾਣ। ਪਰ ਜਾਣਗੇ ਕਿਥੇ? ਦੱਖਣ-ਪੂਰਬ ਬਿਹਾਰ ਦੇ ਵਿਚ ਕਿਹੜੀ ਅਜਿਹੀ ਥਾਂ ਏ, ਜਿਥੇ ਦੂਲਨ ਨੂੰ ਖ਼ਤਰਾ ਨਾ ਹੋਵੇ? ਕਿਹੜਾ ਅਜਿਹਾ ਇਲਾਕਾ ਏ ਜਿਥੇ ਬਾਹਰ ਤੋਂ ਆਇਆ ਲਛਮਣ ਸਿੰਘ ਵਰਗਾ ਜਿਮੀਂਦਾਰ ਨਾ ਹੋਵੇ?

ਹੋਲੀ ਦੇ ਦਿਨ, ਉਹ ਹੋਲੀ ਦੇ ਗੀਤ ਵੀ ਨਹੀਂ ਸੁਣਦਾ ਸੀ। ਇਕ ਅਨੋਖਾ ਗੀਤ ਸੁਣ ਕੇ ਹੋਲੀ ਦੀ ਖੁਸ਼ੀ ਅਚਾਨਕ ਖਤਮ ਹੋ ਗਈ। ਧਤੂਆ ਸ਼ਰਾਬ ਨਾਲ ਰੱਜਿਆ ਟੂਇਲਾ ਵਜਾ ਕੇ ਅੱਖਾਂ ਬੰਦ ਕਰੀ ਗਾ ਰਿਹਾ ਸੀ:

ਕਿਥੇ ਗਿਆ ਕਰਨ ਤੇ ਬੁਲਾਕੀ?
ਕੋਈ ਉਹਨਾਂ ਦਾ ਖੁਰਾ ਤਾਂ ਲੱਭੇ ਜਾ ਕੇ
ਪੁਲਿਸ ਦੇ ਰਪਟ ਰਜਿਸਟਰ 'ਚ ਗਵਾਚ ਗਏ?
ਅਸ਼ਰਫੀ ਨਾਈ, ਤੇ ਉਹਦਾ ਭਰਾ ਮੋਹਰ

ਮਹੂਵਨ ਕਿਥੇ ਵੇ ਤੇ ਪਾਰਸ ਕਿਥੇ?
ਕੋਈ ਉਹਨਾਂ ਦਾ ਖੁਰਾ ਤਾਂ ਲੱਭੋ ਜਾ ਕੇ
ਪੁਲਿਸ ਦੇ ਰਪਟ ਰਜਿਸਟਰ 'ਚ ਗਵਾਚ ਗਏ?
ਕਰਨ ਲੜਿਆ ਸੀ ਪੰਝੀ ਪੈਸਿਆ ਦਾ ਯੁੱਧ
ਪੰਜ ਰੁਪਏ ਤੇ ਚਾਲੀ ਪੈਸੇ, ਅਸ਼ਰਫੀ ਨੇ ਕਿਹਾ ਸੀ
ਬੁਲਾਕੀ ਤੇ ਮੋਹਰ ਗਏ ਭਰਾਵਾਂ ਨਾਲ
ਮਹੂਵਨ ਜਾਣਦਾ ਸੀ, ਨਸ਼ੇ ਦੀਆਂ ਜੁਗਤਾਂ
ਪਾਰਸ ਜਾਣਦਾ ਸੀ, ਹੋਲੀ ਦਾ ਨਾਚ
ਪੁਲਿਸ ਦੇ ਖਾਤਿਆਂ 'ਚ ਗਵਾਚ ਗਏ?
ਇਹ ਸਭ ਪੁਲਿਸ ਦੇ ਰਪਟ ਰਜਿਸਟਰ 'ਚ ਖੋ ਗਏ?
ਖੋ ਗਏ ਨੇ, ਗਵਾਚ ਗਏ ਨੇ.............

ਗੀਤ ਮੁੱਕਿਆ। ਸਾਰੇ ਆਪੋ ਆਪਣੀ ਥਾਂ ਚੁਪ-ਚਾਪ। ਹੋਲੀ ਦਾ ਰੰਗ ਉੱਡ ਗਿਆ ਤੇ ਨਸ਼ਾ ਪਾਰੇ ਵਾਂਗ ਹੇਠਾਂ ਉਤਰ ਗਿਆ। ਦੂਲਨ ਉੱਠ ਖੜੋਤਾ। ਉਹਨੇ ਪੁੱਛਿਆ, "ਇਹ ਗੀਤ ਕੀਹਨੇ ਜੋੜਿਆ?"

"ਮੈਂ ਬਾਬਾ।"

ਦੂਲਨ ਅਚਾਨਕ ਫੁੱਟ ਫੁੱਟ ਕੇ ਰੋ ਪਿਆ। ਰੋਂਦਿਆਂ-ਰੋਂਦਿਆਂ ਉਹਨੇ ਆਖਿਆ, "ਭੁੱਲ ਜਾ ਇਹ ਗੀਤ। ਤੂੰ ਵੀ ਪੁਲਿਸ ਦੇ ਖਾਤਿਆਂ ਵਿਚ ਗਵਾਚ ਜਾਏਂਗਾ। ਪੁੱਤਰਾ, ਤੂੰ ਵੀ ਰਪਟ ਰਜਿਸਟਰ 'ਚ ਖੋ ਜਾਏਂਗਾ।"

ਦੂਲਨ ਆਪਣੀ ਜ਼ਮੀਨ ਤੇ ਚਲਿਆ ਗਿਆ। ਜ਼ਮੀਨ ਦੇ ਵਿਚਕਾਰ ਉਤਰ ਗਿਆ। ਬਹੁਤ ਈ ਧੀਮੀ ਆਵਾਜ਼ 'ਚ ਉਹਨੇ ਕਿਹਾ, "ਸੁਣਦੇ ਪਏ ਹੋ? ਤੁਸੀਂ ਲੋਕ ਗੀਤ ਬਣ ਗਏ। ਸੁਣਦੇ ਪਏ ਹੋ ਨਾ? ਗੀਤ ਬਣ ਗਏ ਤੁਸੀਂ ਲੋਕ।

.........ਮੇਰੇ ਪੁੱਤਰ ਧਤੂਆ ਨੇ ਤੁਸੀਂ ਲੋਕਾਂ 'ਤੇ ਗੀਤ ਜੋੜਿਆ ਏ। ਗੀਤ ਬਣ ਗਏ ਤੁਸੀਂ ਲੋਕ, ਪਰ ਝੋਨਾ ਨਹੀਂ ਬਣੇ, ਚੀਣਾ ਵੀ ਨਹੀਂ ਬਣੇ......ਹੁਣ ਮੇਰੀ ਹਿੱਕ ਉਤੋਂ ਉਤਰ ਜਾਓ। ਮੇਰੇ ਕੋਲੋਂ ਭਾਰ ਝੱਲ ਨਹੀਂ ਹੁੰਦਾ......ਨਹੀਂ ਝਲਿਆ ਜਾਂਦਾ।"

ਪੁੰਨਿਆਂ ਦਾ ਚੰਨ ਆਪਣੀ ਚਾਨਣੀ ਖੇਤਾਂ 'ਤੇ ਖਿਲੇਰ ਰਿਹਾ ਸੀ। ਏਲੋ ਦੇ ਝਾੜਾਂ ਦੇ ਚਮਕਦੇ ਪੱਤੇ ਅਤੇ ਕੁਟਸ ਦੇ ਫੁੱਲਾਂ ਦੇ ਗੁੱਛਿਆਂ ਦੇ ਗੁੱਛੇ ਚਾਨਣੀ 'ਚ ਹੱਸਦੇ ਕਲੋਲਾਂ ਕਰ ਰਹੇ ਸਨ। ਸ਼ਾਇਦ ਅਜਿਹੀ ਹਾਸੇ ਵਾਲੀ ਗੱਲ ਉਹਨਾਂ ਨੇ ਪਹਿਲਾਂ ਕਦੇ ਨਹੀਂ ਸੁਣੀ ਸੀ। ਧਤੂਆ ਲਈ ਅਣਜਾਣਿਆ ਭੈ ਦੂਲਨ ਦੀ ਛਾਤੀ 'ਚ ਤੜਫ ਰਿਹਾ ਸੀ। ਮਚਾਨ ਉਤੇ ਚੜ੍ਹਦਿਆਂ ਈ ਉਹੀ ਗੀਤ ਉਹਨੂੰ ਸੁਣਾਈ ਦਿੱਤਾ। ਇਸ ਵਾਰ ਧਤੂਆ ਇਕੱਲਾ ਨਹੀਂ ਗਾ ਰਿਹਾ ਸੀ। ਸਾਰੇ ਗਾ ਰਹੇ ਸਨ, ਪਰ ਉਹ ਸਭ ਪੁਲਿਸ ਦੇ ਖਾਤਿਆਂ 'ਚ ਗਵਾਚੇ ਨਹੀਂ। ਦੂਲਨ ਕਦੇ ਸਾਰੀਆਂ ਗੱਲਾਂ ਕਿਸੇ ਨੂੰ ਨਹੀਂ ਕਹਿ ਸਕੇਗਾ। ਉਹਨੂੰ ਲਛਮਣ ਸਿੰਘ ਦਾ ਡਰ ਏ।

ਇਕ ਦਿਨ ਐਮਰਜੈਂਸੀ ਖਤਮ ਹੋਈ। ਇਕ ਦਿਨ ਭਾਰਤ ਦੇ ਮੁਕਤੀ-ਸੂਰਜ ਤਮਾਸ਼ਾ ਵੇਖਣ ਲਈ ਆਪਣੀ ਗੱਦੀ ਛੱਡ ਕੇ ਹੇਠਾਂ ਉਤਰੇ ਤੇ ਕੁਝ ਚਿਰ ਦਮ ਲੈ ਕੇ ਫੇਰ ਗੱਦੀ ਉਤੇ ਬਹਿ ਜਾਣ ਲਈ ਭੱਜ ਨੱਸ ਕਰਨ ਲੱਗੇ। ਇਕ ਦਿਨ ਫੇਰ ਲਛਮਣ ਸਿੰਘ ਦੀ ਫਸਲ ਦੀ ਵਾਢੀ ਪਈ।

ਦੋ ਵਰ੍ਹਿਆਂ ਦੇ ਸੋਕੇ, ਕਾਲ ਤੇ ਮਾੜੀ ਪੈਦਾਵਾਰ ਦੇ ਬਾਅਦ ਇਸ ਸਾਲ ਧਰਤੀ ਨੇ ਝੋਨੇ ਦੀ ਭਰਪੂਰ ਫਸਲ ਦਿੱਤੀ। ਚਾਰੇ ਪਾਸੇ ਫੈਲੇ ਝੋਨੇ ਦੇ ਖੇਤਾਂ 'ਚ ਮਚਾਨਾਂ ਈ ਮਚਾਨਾਂ ਬਣ ਗਈਆਂ। ਚਿੜੀਆਂ, ਗੁਟਾਰਾਂ ਦੀਆਂ ਡਾਰਾਂ ਰਾਤਾਂ ਨੂੰ ਖੇਤਾਂ 'ਚ ਉਤਰਨ ਲੱਗੀਆਂ।

ਦੋ ਵਰ੍ਹੇ ਪਹਿਲਾਂ ਜਿਹੜੇ ਕਾਂਗਰਸੀ ਮਸਤਾਨ ਸਨ ਅਤੇ ਖੇਤ ਮਜ਼ਦੂਰ ਲਿਆ ਕੇ ਦੇਣ ਦਾ ਕੰਮ ਕਰਦੇ ਸਨ, ਉਹ ਸਾਰੇ ਇਸ ਵਾਰ ਕਾਂਗਰਸੀ ਅਤੇ ਮਸਤਾਨ ਨਾਵਾਂ ਦੀਆਂ ਵਡਿਆਈਆਂ ਛੱਡ ਕੇ ਅਲੋਪ ਹੋ ਗਏ। ਉਹ ਸ਼ੁੱਧ ਠੇਕੇਦਾਰ ਬਣ ਗਏ। ਉਹਨਾਂ ਦੇ ਨਾਲ ਉਹਨਾਂ ਵਾਂਗ ਈ ਟੇਰਾਲੀਨ ਦੇ ਕੱਪੜੇ ਪਾਈ, ਕਾਲੀਆਂ ਐਨਕਾਂ ਲਾਈ ਚਾਰ-ਚਾਰ ਬੰਦੂਕਚੀ ਹੁੰਦੇ। ਅਜਿਹੇ ਹੀ ਇਕ ਸਵੈਮ ਸੈਨਿਕ ਨੇ ਅਮਿਤਾਬ ਬਚਨ ਵਰਗੀ ਆਵਾਜ਼ 'ਚ ਇਕ ਦਿਨ ਲਛਮਣ ਸਿੰਘ ਨੂੰ ਕਿਹਾ, "ਹੁਣ ਅਸੀਂ ਲੋਕਾਂ ਦੇ ਦਿਨ ਲੱਦ ਗਏ। ਹੜਤਾਲ ਖੁਲ੍ਹਵਾਣਾ, ਖੇਤ ਮਜ਼ਦੂਰਾਂ ਨੂੰ ਇਕੱਠਿਆਂ ਕਰਨਾ ਅਤੇ ਫਸਲ ਵੱਢਣਾ ਸਾਰੇ ਕੰਮ ਪੇਸ਼ਾਵਰਾਂ ਦੇ ਹੱਥਾਂ 'ਚ ਚਲੇ ਗਏ

ਸਾਊਥ ਈਸਟਰਨ ਬਿਹਾਰ 'ਚ ਮਰਸਿਨਰੀ ਸਰਵਿਸ ਦੇਂਦਾ ਹਾਂ। ਤੁਸੀਂ ਚਾਹੋ ਭਾਵੇਂ ਨਾ, ਤਾਂ ਵੀ ਤੁਹਾਨੂੰ ਮੇਰੀ ਸਰਵਿਸ ਲੈਣੀ ਪਵੇਗੀ। ਪੰਜ ਹਜ਼ਾਰ ਰੁਪਏ ਐਡਵਾਂਸ।"

"ਪੰਜ ਹਜ਼ਾਰ?"

"ਨਹੀਂ ਤਾਂ ਫੇਰ ਸਰਕਾਰ ਦੀ ਬੰਨ੍ਹੀ ਦਿਹਾੜੀ ਦਿਓ।"

"ਨਹੀਂ, ਨਹੀਂ, ਇਹ ਨਹੀਂ ਹੋ ਸਕਦਾ।"

"ਸਰਕਾਰ ਦੀ ਬੰਨ੍ਹੀ ਦਿਹਾੜੀ ਨਾ ਦੇ ਕੇ ਤੁਸੀਂ ਅੱਸੀ ਹਜ਼ਾਰ ਰੁਪਏ ਕਮਾਓਗੇ, ਤਾਂ ਕੀ ਪੰਜ ਵੀ ਨਹੀਂ ਦੇ ਸਕੋਗੇ?"

"ਦੇਵਾਂਗਾ, ਭਰਾਵਾ ਦੇਵਾਂਗਾ।"

"ਬਸ ਪਿੰਡ ਦਾ ਨਾਂ ਦੱਸੋ ਅਤੇ ਮਜ਼ਦੂਰਾਂ ਦੇ ਨਾਂ ਦੇ ਦਿਉ। ਕੋਈ ਰੌਲਾ-ਰੱਪਾ ਪਾਉਣ ਵਾਲਾ•ਏ?"

"ਨਹੀਂ।"

"ਠੀਕ ਏ। ਮੈਂ ਮੱਖਣ ਸਿੰਘ ਤੇ ਰਾਮਲਗਨ ਸਿੰਘ ਨੂੰ ਵੀ ਸਰਵਿਸ ਦੇਣੀ ਏ। ਮੈਂ ਠੀਕ ਸਮੇਂ ਸਿਰ ਪਹੁੰਚ ਜਾਵਾਂਗਾ। ਇਕ ਗੱਲ ਹੋਰ, ਉਹਨਾਂ ਨੂੰ ਸਵਾ ਰੁਪਏ ਦਿਹਾੜੀ ਦੇਣੀ। ਮੇਰਾ ਹਿੱਸਾ ਚਾਰ ਆਨੇ ਬਣਦਾ ਏ।"

"ਇੱਕ ਰੁਪਿਆ ਨਹੀਂ ?"

"ਨਹੀਂ, ਸਵਾ ਰੁਪਿਆ। ਮੇਰਾ ਨਾਂ ਅਮਰਨਾਥ ਮਿਸ਼ਰ ਏ। ਵਾਧੂ ਗੱਲਾਂ ਮੈਂ ਨਹੀਂ ਕਰਦਾ।

"ਟਾਹਾੜ ਦੇ ਮਿਸ਼ਰ ਜੀ ਤੁਹਾਡੇ ਕੀ ਲੱਗਦੇ ਨੇ?"

"ਮੈਂ ਉਹਨਾਂ ਦਾ ਭਤੀਜਾ ਹਾਂ। ਮੇਰੀ ਸਰਵਿਸ ਲਈ ਪਹਿਲੀ ਰਕਮ ਚਾਚਾ ਜੀ ਨੇ ਦਿੱਤੀ ਸੀ।

ਇਸ ਤਰ੍ਹਾਂ ਸਭ ਕੁਝ ਪੱਕਾ ਹੋ ਗਿਆ। ਬਾਅਦ 'ਚ ਹਨੂਮਾਨ ਮਿਸ਼ਰ ਨੇ ਲਛਮਣ ਸਿੰਘ ਨੂੰ ਕਿਹਾ, "ਹਾਂ, ਹਾਂ, ਮੇਰਾ ਈ ਭਤੀਜਾ ਏ। ਮੁੰਡੇ ਲਈ ਮੈਂ ਸਰਫੇਸ ਕੋਇਲਰੀ ਖਰੀਦ ਦਿੱਤੀ ਏ। ਭਤੀਜੇ ਨੂੰ ਪੁੱਛਿਆ ਕਿ ਤੇਰੇ ਲਈ ਵੀ ਲੈ ਦਿਆਂ? ਤਾਂ ਕਹਿੰਦਾ, ਨਹੀਂ ਇਹ ਨਖਿੱਧ ਕੰਮ ਏ, ਮੈਂ ਨਹੀਂ ਕਰਨਾ। ਬੜਾ ਪੜ੍ਹਿਆ ਹੋਇਆ ਮੁੰਡਾ ਏ। ਉਹਦੀ ਸਰਵਿਸ

ਇਲੈਕਸ਼ਨ ਦੇ ਕੈਂਡੀਡੇਟ ਵੀ ਲੈਂਦੇ ਨੇ ਅਤੇ ਹੜਤਾਲ ਵੇਲੇ ਕਾਰਖਾਨਿਆਂ ਦੇ ਮਾਲਕ ਵੀ। ਸਰਫੇਸ ਕੋਇਲਰੀ ਵਿਚ ਉਹ ਲੇਬਰ ਸਪਲਾਈ ਕਰਦਾ ਏ। ਬੜਾ ਸਿਆਣਾ ਮੁੰਡਾ ਏ। ਤਿੰਨ-ਤਿੰਨ ਵਿਆਹ ਕਰਾਏ ਹੋਏ ਨੇ। ਤਿੰਨਾਂ ਤੀਵੀਆਂ ਨੂੰ ਵੱਖ-ਵੱਖ ਸ਼ਹਿਰਾਂ ਵਿੱਚ ਰੱਖਿਆ ਹੋਇਆ ਏ। ਸਾਰੀਆਂ ਲਈ ਮਕਾਨ ਬਣਾ ਕੇ ਦਿੱਤੇ ਨੇ। ਪਹਿਲਾਂ ਵਾਲੀ ਸਰਕਾਰ 'ਚ ਉਹਦੀ ਬੜੀ ਕਦਰ ਹੁੰਦੀ ਸੀ। ਕੀ ਕਰਾਂ? ਮੇਰਾ ਇਕ ਵੀ ਪੁੱਤਰ ਏਨਾ ਸਿਆਣਾ ਨਹੀਂ ਨਿਕਲਿਆ।"

ਲਛਮਣ ਬੜਾ ਆਕੜ ਕੰਨ੍ਹਾ ਰਾਜਪੂਤ ਸੀ। ਬਹੁਤ ਈ ਬੇਕਿਰਕ। ਆਪਣੇ ਇਲਾਕੇ 'ਚ ਉਹ ਸੰਜੇ ਦਾ ਦੂਜਾ ਰੂਪ ਏ। ਪਰ ਕੀ ਕਰੇ ਲਛਮਣ ਸਿੰਘ? ਉਹ ਸਮਝਦਾ ਏ ਕਿ ਭਾੜੇ ਦੇ ਮਰਸਿਨਰੀ ਜਦੋਂ ਆਪਣੀ ਸਰਵਿਸ ਉਹਨੂੰ ਜ਼ਬਰਦਸਤੀ ਦੇ ਰਹੇ ਨੇ ਤਾਂ ਉਹਨੂੰ ਮੰਨ ਈ ਜਾਣਾ ਚਾਹੀਦਾ ਏ। ਨਾ ਮੰਨਣ 'ਤੇ ਉਹ ਮੱਖਣ ਸਿੰਘ ਤੇ ਰਾਮਲਗਨ ਦੇ ਸਾਹਮਣੇ ਬੁੱਧੂ ਸਿੱਧ ਹੋ ਜਾਵੇਗਾ।

ਝੋਨੇ ਦੀ ਵਾਢੀ ਸ਼ੁਰੂ ਹੋਈ। ਬਾਹਰ ਦੇ ਮਜ਼ਦੂਰ ਨਹੀਂ ਸਨ। ਧਤੂਆ ਤੇ ਉਹਦੀ ਬਿਰਾਦਰੀ ਦੇ ਦੂਜੇ ਲੋਕ ਵਾਢੀ ਕਰ ਰਹੇ ਸਨ। ਸਵਾ ਰੁਪਏ ਦਿਹਾੜੀ ਤੇ ਚਾਹ ਪਾਣੀ 'ਚ ਮਕਈ ਦੇ ਸੱਤੂ ਅਤੇ ਲੂਣ ਮਿਰਚਾਂ। ਧਤੂਆ ਦੀ ਮਾਂ ਆਪਣੇ ਦੋਵੇਂ ਪੁੱਤਰਾਂ ਲਈ ਜੰਗਲੀ ਕਰੌਂਦੇ ਦਾ ਅਚਾਰ ਨਾਲ ਦੇ ਦੇਂਦੀ ਸੀ।

ਦੂਲਨ ਮਚਾਨ ਤੇ ਬੈਠਾ ਰਹਿੰਦਾ ਸੀ। ਪਤਾ ਨਹੀਂ ਚਾਹ ਦੀ ਉਡੀਕ 'ਚ ਝੋਨੇ ਦੀ ਵਾਢੀ ਚਲਦੀ ਪਈ ਏ। ਵਾਢੀ ਵੇਲੇ ਜ਼ਨਾਨੀਆਂ ਗੀਤ ਗਾ ਰਹੀਆਂ ਨੇ। ਦੂਰ ਤੋਂ ਉਹਨਾਂ ਦੇ ਇਹ ਗੀਤ ਲੋਰੀਆਂ ਵਾਂਗ ਇਕਸੁਰ ਲੱਗਦੇ ਨੇ। ਪਰ ਦੂਲਨ ਨੂੰ ਨੀਂਦ ਨਹੀਂ ਆਉਂਦੀ।

ਕੀਹਨੇ ਦੂਲਨ ਦੀ ਨੀਂਦ ਉਡਾ ਦਿੱਤੀ ਏ?

ਸ਼ਾਇਦ ਪੁਲਿਸ ਦੇ ਖਾਤਿਆਂ 'ਚ ਗਵਾਚ ਗਈ ਏ ਉਹਦੀ ਨੀਂਦ।

ਧਤੂਆ ਤੇ ਲਟੂਆ ਦੇ ਘਰ ਮੁੜ ਆਉਣ ਤੱਕ ਦੂਲਨ ਘਰ 'ਤੇ ਈ ਰਹਿੰਦਾ ਏ। ਫੇਰ ਆਪਣੀ ਜ਼ਮੀਨ ਤੇ ਚਲਿਆ ਜਾਂਦਾ ਏ। ਬਰਸਾਤ ਦੇ ਪਾਣੀ ਤੇ ਬਰਫ ਪੈਣ ਨਾਲ ਖੇਤਾਂ ਦੀ ਮਿੱਟੀ ਗਿੱਲੀ ਹੋ ਗਈ ਏ। ਏਲੋ ਦੇ ਝਾੜ ਬਹੁਤ ਹਰੇ ਭਰੇ ਨੇ। ਉਹ ਆਕੜ ਕੇ ਖਲੋਤੇ ਹੋਏ ਨੇ। ਕੁਟਸ ਦੇ ਰੁੱਖਾਂ ਉੱਤੇ ਗੁੱਛੇ ਲਮਕਦੇ ਪਏ ਨੇ। ਦੂਲਨ ਨੂੰ ਨੀਂਦ ਨਹੀਂ ਆਉਂਦੀ। ਜਿਸ ਦਾ ਡਰ ਸੀ, ਉਹੀ ਹੋਇਆ। ਮਜ਼ਦੂਰੀ ਦੇਣ ਵਾਲੇ ਦਿਨ ਝਗੜਾ ਹੋ ਗਿਆ। ਅਮਰ ਨਾਥ ਮਿਸ਼ਰ ਨੇ ਉਸ ਦਿਨ ਆਪਣਾ ਹਿੱਸਾ ਮੰਗਿਆ।

ਲਛਮਣ ਸਿੰਘ ਨੇ ਕਿਹਾ, "ਕਿਸੇ ਨੂੰ ਕੁੱਟਣਾ ਮਾਰਨਾ ਨਹੀਂ, ਮੇਰੇ ਨਾਲ ਹਿੱਸਾ ਤੈਅ ਨਹੀਂ ਹੋਇਆ ਸੀ। ਜਾ ਕੇ ਮਜ਼ਦੂਰਾਂ ਨਾਲ ਫੈਸਲਾ ਕਰ ਲੈ।

"ਕਿੰਨੇ ਲੋਕਾਂ ਨਾਲ ਫੈਸਲਾ ਕਰਨਾ ਹੋਵੇਗਾ?" ਅਮਰਨਾਥ ਹੱਸਿਆ, ਤੁਸੀਂ ਈ ਦੇ ਦਿਓ ਜੀ।"

ਹਿੱਸੇ ਦੀ ਗੱਲ ਤੇ ਦੂਲਨ ਦਾ ਮੁੰਡਾ ਧਤੂਆ ਨਾਲ ਹੋ ਗਿਆ ਸੀ।

ਇਸੇ ਲਈ ਲਛਮਣ ਸਿੰਘ ਹਿੱਸੇ ਮਾਮਲੇ ਵਿਚ ਆਪਣੇ ਆਪ ਨੂੰ ਫਸਾਉਣਾ ਨਹੀਂ ਸੀ ਚਾਹੁੰਦਾ। ਉਹਨੇ ਬੰਦੂਕ ਦੇ ਜ਼ੋਰ ਨਾਲ ਅਛੂਤਾਂ ਨੂੰ ਦਬਾਉਣਾ ਸਿੱਖਿਆ ਏ। ਪਰ ਕੀ ਕਰੇ? ਧਤੂਆ 'ਤੇ ਉਹ ਗੋਲੀ ਨਹੀਂ ਚਲਾਉਣੀ ਚਾਹੁੰਦਾ। ਦੂਲਨ ਉਹਦੇ ਕੰਮ ਦਾ ਬੰਦਾ ਏ। ਧਤੂਆ ਦਾ ਬਾਪ ਏ ਦੂਲਨ।

ਅਮਰਨਾਥ ਮਿਸ਼ਰ ਨੇ ਕਿਹਾ, "ਇਹਨਾਂ ਕੁੱਤਿਆਂ ਨਾਲ ਮੈਂ ਗੱਲ ਕਰਾਂਗਾ। ਪੰਜ ਸੌ ਬੰਦਿਆਂ ਦੇ ਪੰਝੀ ਪੈਸੇ ਪ੍ਰਤੀ ਦਿਹਾੜੀ ਦੇ ਹਿਸਾਬ ਨਾਲ ਪੰਦਰਾਂ ਦਿਨਾਂ ਦੇ ਹੋਏ 1875 ਰੁਪਏ। ਚੁੱਪ ਕਰਕੇ ਮੇਰੇ ਹਵਾਲੇ ਕਰ ਦਿਓ।"

ਉਹਨਾਂ ਦੀ ਗੱਲਬਾਤ ਦੇ ਵਿਚਕਾਰ ਈ ਥੋੜ੍ਹੀ ਦੂਰ ਖਲੋਤਾ ਧਤੂਆ ਉੱਚੀ ਦੇਣੀ ਬੋਲਿਆ, "ਨਹੀਂ ਹਜ਼ੂਰ ਅਸੀਂ ਨਹੀਂ ਦੇਵਾਂਗੇ।"

ਲਛਮਣ ਸਿੰਘ ਨੇ ਡੂੰਘਾ ਸਾਹ ਲਿਆ। ਲਗਦਾ ਏ, ਉਹਨੂੰ ਇਕ ਵਾਰ ਫੇਰ ਬੰਦੂਕ ਚੁੱਕਣੀ ਪਵੇਗੀ। ਕਰਨ ਗਿਆ ਤਾਂ ਅਸ਼ਰਫੀ ਆ ਗਿਆ। ਤੇ ਹੁਣ ਅਸ਼ਰਫੀ ਦੇ ਜਾਣ ਬਾਅਦ ਧਤੂਆ।.........

"ਪੰਦਰਾਂ ਦਿਨਾਂ ਦੀ ਮਜ਼ਦੂਰੀ 18 ਰੁਪਏ 12 ਆਨੇ ਹੋਏ। ਪੰਦਰਾਂ ਦਿਨਾਂ ਦੀ ਮਜ਼ਦੂਰੀ ਪੰਦਰਾਂ ਰੁਪਏ ਮਿਲਣਗੇ, ਇਹ ਤਾਂ ਤੁਸੀਂ ਨਹੀਂ ਸੀ ਕਿਹਾ। ਤਾਂ ਫੇਰ ਅਸੀਂ ਕੰਮ ਨੂੰ ਲਟਕਾਇਆ ਵੀ ਨਹੀਂ। ਫਟਾਫਟ ਮੁਕਾਇਆ ਏ।"

ਲਛਮਣ ਸਿੰਘ ਨੇ ਉਹਨੂੰ ਝਾੜਿਆ, "ਸੋਚ ਸਮਝ ਕੇ ਬੋਲਿਆ ਕਰ ਧਤੂਆ। ਲਛਮਣ ਸਿੰਘ ਨੇ ਅਮਰਨਾਥ ਨੂੰ ਪੈਸੇ ਦੇ ਦਿੱਤੇ। ਫੇਰ ਧਤੂਆ ਨੂੰ ਕਿਹਾ, "ਇਥੋਂ ਚਲਿਆ ਜਾ ਬਹਿਸ ਨਾ ਕਰ।"

ਕਰਨ ਆਪਣੀ ਮੰਗ ਬੜੀ ਨਰਮੀ ਨਾਲ ਸਾਹਮਣੇ ਰੱਖਦਾ ਹੁੰਦਾ ਸੀ। ਪਰ ਅਸ਼ਰਫੀ ਦਾ ਵਿਚਾਰ ਰੁੱਖਾ ਸੀ। ਧਤੂਆ ਨੂੰ ਕਦੇ ਵੀ ਨਾ ਲਗਿਆ ਕਿ ਉਹਨਾਂ ਦੀ ਮਜ਼ਦੂਰੀ ਕੱਟ ਕੇ ਅਮਰਨਾਥ ਨੂੰ ਹਿੱਸੇ ਵਜੋਂ ਦੇ ਦਿੱਤੀ ਜਾਵੇਗੀ। ਤੇ ਉਹ ਇਸ ਮਾਮਲੇ 'ਚ ਆਪਣੇ ਹੱਕ ਲਈ ਏਸ ਤਰ੍ਹਾਂ ਬੋਲ ਪਵੇਗਾ। ਬਾਹਰ ਜਾ ਕੇ ਉਹਨੇ ਆਪਣੇ ਸਾਥੀਆਂ ਨੂੰ ਕਿਹਾ, "ਤੁਸੀਂ ਸਾਰੇ ਜਾਓ। ਮੈਂ ਫੈਸਲਾ ਕਰ ਕੇ ਆਵਾਂਗਾ।"

ਉਹ ਫੇਰ ਲਛਮਣ ਸਿੰਘ ਦੇ ਸਾਂਹਵੇ ਆ ਖਲੋਤਾ। ਬੋਲਿਆ, "ਪੱਚੀ ਪੈਸਿਆਂ ਦਾ ਹਿਸਾਬ ਚੁਕਤਾ ਨਾ ਕਰਨ ਤੇ ਅਸੀਂ ਕੱਲ੍ਹ ਝੋਨਾ ਵੱਢਣ ਨਹੀਂ ਆਉਣਾ। ਹਾਲੇ ਤਕੜੀ ਫਸਲ ਵਾਲੇ ਖੇਤ ਬਾਕੀ ਨੇ। ਨਾ ਅਸੀਂ ਵੱਢਾਂਗੇ ਤੇ ਨਾ ਅਸੀਂ ਕਿਸੇ ਹੋਰ ਨੂੰ ਵੱਢਣ ਦਿਆਂਗੇ।"

"ਪੁਲਿਸ ਆਪਣਾ ਕਮਿਸ਼ਨ ਲੈਣ ਆਈ ਸੀ। ਏਸੇ ਲਈ ਤੇ ਤੂੰ ਬੱਚ ਗਿਆ ਧਤੂਆ।"

"ਕੀ ਤੁਸੀਂ ਪੁਲਿਸ ਤੋਂ ਡਰਦਾ ਹੋ?"

ਧਤੂਆ ਚਲਿਆ ਗਿਆ। ਪਰ ਉਹਦੀ ਆਖਰੀ ਗੱਲ ਲਛਮਣ ਸਿੰਘ ਦੇ ਸੀਨੇ 'ਚ ਰੜਕਦੀ ਰਹੀ। ਫੇਰ ਵੀ ਕਿਉਂਕਿ ਧਤੂਆ ਦੂਲਨ ਦਾ ਪੁੱਤਰ ਏ, ਅਤੇ ਲਛਮਣ ਦੇ ਬੇਅੰਤ ਗੁਪਤ ਕਾਰਨਾਮਿਆਂ 'ਚ ਦੂਲਨ ਸਹਾਇਕ ਰਿਹਾ ਏ, ਏਸੇ ਕਰਕੇ ਲਛਮਣ ਸਿੰਘ ਨੇ ਉਹਨਾਂ ਛੋਟੇ ਲੋਕਾਂ ਨੂੰ ਇਕ ਦਿਨ ਦਾ ਸਮਾਂ ਹੋਰ ਦੇ ਦਿੱਤਾ।

ਦੂਜੇ ਦਿਨ ਸਾਰੇ ਮਜ਼ਦੂਰ ਆਏ, ਪਰ ਕਿਸੇ ਨੇ ਕੰਮ ਨਾ ਕੀਤਾ। ਅੰਦਰ ਰੁਕੇ ਗੁੱਸੇ ਨਾਲ ਲਛਮਣ ਸਿੰਘ ਫੁੰਕਾਰੇ ਮਾਰਦਾ ਰਿਹਾ। ਮਸ਼ਿਨਰੀ ਸਰਵਿਸ ਦੇ ਲੋਕ ਲੱਭੇ ਨਹੀਂ। ਉਹ ਲੋਕ ਮੱਖਣ ਸਿੰਘ ਅਤੇ ਰਾਮਲਗਨ ਸਿੰਘ ਦੀ ਮਦਦ ਲਈ ਗਏ ਹੋਏ ਸਨ। ਬਾਹਰ ਤੋਂ ਲੇਬਰ ਲੈ ਆਉਣਾ ਵੀ ਸੌਖਾ ਨਹੀਂ ਸੀ। ਸ਼ਾਮ ਵੇਲੇ ਲਛਮਣ ਸਿੰਘ ਨੇ ਆਪਣੇ ਬੰਦਿਆਂ ਨੂੰ ਹੁਕਮ ਦਿੱਤਾ ਕਿ ਡਰਾਉਣ ਦਬਕਾਉਣ ਨਾਲ ਕੰਮ ਬਣ ਜਾਵੇ ਤਾਂ ਗੋਲੀ ਨਾ ਚਲਾਉਣੀ। ਪੱਕੇ ਝੋਨੇ ਦੇ ਖੇਤ ਵਿੱਚ ਹੋ ਕੇ ਲਛਮਣ ਸਿੰਘ ਦੇ ਬੰਦੇ

ਘੋੜਿਆਂ 'ਤੇ ਚੜ੍ਹ ਕੇ ਆਏ। ਚੰਬਲ ਦੇ ਡਾਕੂਆਂ ਬਾਰੇ ਬਣੀਆਂ ਫਿਲਮਾਂ ਵੇਖ ਵੇਖ ਕੇ ਉਹਨਾਂ ਨੇ ਵੀ ਖਾਖੀ ਤੇ ਹਰੀ ਵਰਦੀ ਪਾਉਣੀ ਸ਼ੁਰੂ ਕਰ ਦਿੱਤੀ ਸੀ। ਉਹ ਹੋਰ ਅੱਗੇ ਆਏ। ਧਤੂਆ ਤੇ ਉਹਦੇ ਸਾਥੀ ਮਜ਼ਦੂਰ ਉਠ ਖਲੋਤੇ ਅਤੇ ਉਡੀਕ ਕਰਨ ਲੱਗੇ।

"ਕੁੱਤੀ ਦੇ ਪੁੱਤਰੋ, ਕੰਨ ਖੋਲ੍ਹ ਕੇ ਸੁਣ ਲਓ।"

"ਤੁਸੀਂ ਹੋ ਕੁੱਤੀ ਦੇ ਪੁੱਤਰ।"

ਪਤਾ ਨਹੀਂ ਕੀਹਨੇ ਉੱਚੀ ਦੇਣੀ ਆਖਿਆ। ਉਹਨਾਂ ਨੇ ਬੰਦੂਕਾਂ ਸਿੰਨ੍ਹ ਲਈਆਂ। ਧਤੂਆ ਤੇ ਉਹਦੇ ਸਾਥੀ ਬੜੀ ਤੇਜ਼ੀ ਨਾਲ ਝੋਨੇ ਦੇ ਖੇਤਾਂ 'ਚ ਅਲੋਪ ਹੋ ਗਏ। ਕੁਝ ਦੇਰ ਤੱਕ ਗੱਲਾਂ ਅਤੇ ਗਾਹਲਾਂ ਉਹ ਇਕ ਦੂਜੇ ਉਤੇ ਵਰ੍ਹਾਂਦੇ ਰਹੇ। ਫੇਰ ਜੋ ਕੁਝ ਹੋਣਾ ਸੀ, ਹੋਇਆ। ਗੋਲੀਆਂ ਚਲੀਆਂ, ਇੱਕ ਤੋਂ ਵੱਧ ਵਾਰ ਚਿੜੀਆਂ ਦੇ ਝੁੰਡ ਝੋਨਾ ਚੁਗਣਾ ਛੱਡ ਕੇ ਅਸਮਾਨ ਵਿਚ ਉੱਡ ਗਏ।

ਅੰਦਰੇ ਅੰਦਰ ਕਿਸੇ ਦੇ ਗਲ ਵਿੱਚੋਂ ਲਹੂ ਵਗਣ ਦੀ ਜਾਣੀ ਪਛਾਣੀ ਆਵਾਜ਼ ਸੁਣਾਈ ਦਿੱਤੀ।

ਇਕ ਪਲ ਪਿੱਛੋਂ ਘੋੜਿਆਂ ਦੀਆਂ ਲੱਤਾਂ 'ਤੇ ਦਾਤਰੀਆਂ ਅਤੇ ਗੰਡਾਸਿਆਂ ਦੀ ਮਾਰ ਪੈਣ ਲੱਗੀ। ਘੋੜੇ ਸਵਾਰਾਂ ਨੂੰ ਲੈ ਕੇ ਏਧਰ-ਉਧਰ ਭੱਜੇ। ਧਤੂਆ ਤੇ ਉਸ ਦੇ ਸਾਥੀ ਵੀ ਭੱਜ ਪਏ। ਲਟੂਆ ਤੇ ਧਰਮੂ ਤੋਹਰੀ ਵੱਲ ਨੂੰ ਨੱਸੇ।

ਦੂਲਨ ਉਡੀਕਦਾ ਰਿਹਾ, ਬਹੁਤ ਦੁਖਦਾਈ ਉਡੀਕ। ਰਾਤ ਪੈਣ ਤੇ ਲਟੂਆ ਮੁੜ ਕੇ ਆਇਆ।

"ਧਤੂਆ ਕਿਥੇ ਵੇ?"

"ਮੈਂ ਤਾਂ ਵੇਖਿਆ ਈ ਨਹੀਂ। ਕੀ ਦਾਦਾ ਨਹੀਂ ਆਇਆ? ਮੈਂ ਤਾਂ ਠਾਣੇ ਗਿਆ ਸੀ।"

'ਧਤੂਆ ਕਿਥੇ ਵੇ?"

"ਅਸੀਂ ਪੁਲਿਸ ਲੈ ਆਏ। ਪੁਲਿਸ ਇਥੇ ਵੀ ਆਵੇਗੀ ਬਾਬਾ। ਉਹੀ ਐਸ. ਡੀ. ਓ. ਜਿਹੜੇ ਪਿਛਲੀ ਵਾਰ ਇਥੇ ਈ ਆਏ ਸਨ। ਏਸ ਵਾਰ ਵੀ ਆਉਣਗੇ।"

'ਧਤੂਆ ਕਿਥੇ ਵੇ?"

ਦੂਲਨ ਦੀ ਆਤਮਾ 'ਚ ਲਾਸ਼ਾਂ ਹਿੱਲਦੀਆਂ ਪਈਆਂ ਨੇ। ਕਿਉਂ ਹਿਲਦੀਆਂ ਪਈਆਂ ਨੇ ਲਾਸ਼ਾਂ ? ਕਿਸੇ ਲਈ ਥਾਂ ਬਣਾਉਣ ਲਈ ਹਿਲ ਰਹੀਆਂ ਨੇ ਕੀ? ਦੂਲਨ ਸਭ ਜਾਣਦਾ ਉਠ ਖਲੋਤਾ।

"ਕਿਥੇ ਜਾਂਦੇ ਹੋ?"

"ਜ਼ਮੀਨ ਤੇ।"

"ਮੁੰਡਾ ਆਇਆ ਈ ਨਹੀਂ ਤੇ, ਤੂੰ......ਤੂੰ ਪਾਗਲ ਏ ਜਾਂ ਰਾਕਸ਼ਸ਼?"

"ਚੁੱਪ ਕਰ ਹਰਾਮਜ਼ਾਦੀ।"

ਦੂਲਨ ਘਰ ਤੋਂ ਨਿਕਲ ਗਿਆ ਤੇ ਦੌੜਨ ਲੱਗ ਪਿਆ। ਧਤੂਆ ਦਾ ਗੀਤ ਉਹਦੇ ਕੰਨਾਂ 'ਚ ਗੂੰਜ ਰਿਹਾ ਸੀ।

.......ਕਿਥੇ ਉਗਿਆ ਕਰਨ, ਬੁਲਾਕੀ ਕਿਥੇ?

ਪੁਲਿਸ ਦੇ ਖਾਤਿਆਂ 'ਚ ਖੋ ਗਿਆ।

ਦੂਲਨ ਦੀ ਨਜ਼ਰ ਧੁੰਦਲੀ ਹੋ ਗਈ ਸੀ। ਉਹਦੇ ਹੱਥ 'ਚ ਕੁਦਾਲ ਸੀ। ਉਹ

ਬੁੜਬੁੜਾ ਰਿਹਾ ਸੀ। "ਤੂੰ ਨਾ ਗਵਾਚ ਜਾਈਂ ਧਤੂਆ, ਨਾ ਗਵਾਚੀਂ। ਏਲੋ ਤੇ ਕੁਟੂਸ। ਮੇਰੀ ਗੱਲ ਸੁਣ। ਅੱਜ ਰਾਤ ਨੂੰ ਹੱਸਣਾ ਨਹੀਂ।"

ਧਤੂਆ ਜਿਉਂਦਾ ਏ, ਧਤੂਆ ਜਿਉਂਦਾ ਏ।

ਲਛਮਣ ਸਿੰਘ ਤੇ ਉਹਦੇ ਨਾਲ ਇਕ ਹੋਰ ਬੰਦਾ। ਉਸ ਬੰਦੇ ਦਾ ਚਿਹਰਾ ਲਹੂ ਨਾਲ ਭਿੱਜਿਆ ਪਿਆ ਸੀ। ਲਛਮਣ ਸਿੰਘ ਉਹਨੂੰ ਮਾਰ ਰਿਹਾ ਸੀ, ਲੱਤਾਂ ਨਾਲ ਘਸੁੰਨਾਂ ਨਾਲ। ਇਕ ਜ਼ੋਰ ਦੀ ਲੱਤ ਪੈਣ ਤੇ ਉਹ ਬੰਦਾ ਜ਼ਮੀਨ ਤੇ ਲੇਟਣ ਲੱਗਾ।

ਉਹ ਦੋ ਸਨ ਤੇ ਘੋੜੇ ਤਿੰਨ।

ਲਛਮਣ ਸਿੰਘ ਨੇ ਦੂਲਨ ਵੱਲ ਤੱਕਿਆ, ਫੇਰ ਕੋਲ ਆਇਆ।

"ਦੂਲਨ ?"

"ਧਤੂਆ ਕਿਥੇ ਵੇ?"

"ਅਫਸੋਸ, ਮੈਨੂੰ ਅਫਸੋਸ ਏ, ਦੂਲਨ। ਮੈਂ ਉਹਨੂੰ ਰੋਕਿਆ ਸੀ। ਫੇਰ ਵੀ ਏਸ ਜਾਨਵਰ ਨੇ ਗੋਲੀ ਚਲਾ ਦਿੱਤੀ, "ਆਖ ਕੇ ਲਛਮਣ ਸਿੰਘ ਨੇ ਫੇਰ ਉਸ ਬੰਦੇ ਦੇ ਲੱਤ ਮਾਰੀ ਤੇ ਆਖਿਆ, "ਹਰਾਮਜ਼ਾਦਾ, ਗੋਲੀ ਚਲਾਉਣ ਵੇਲੇ ਬੜਾ ਮਸਤਾਨ ਬਣ ਜਾਂਦਾ ਏ।"

"ਧਤੂਆ ਕਿਥੇ ਵੇ?"

"ਜ਼ਮੀਨ ਵਿੱਚ।"

"ਕੀਹਨੇ ਦੱਬਿਆ?"

"ਇਸੇ ਜਾਨਵਰ ਨੇ।"

"ਉਹ..........।"

"ਪਰ ਭਾਫ ਨਹੀਂ ਕੱਢਣੀ ਮੂੰਹੋਂ। ਨਹੀਂ ਤਾਂ ਤੇਰਾ ਪੁੱਤਰ, ਨੂੰਹ, ਪੋਤਰੇ ਕੋਈ ਵੀ ਨਹੀਂ ਬਚੂਗਾ।......ਆ ਕੇ ਉਹਦੇ ਪੈਸੇ ਲੈ ਜਾਵੀਂ। ਤੇਰੇ ਮੁੰਡੇ ਨੇ ਪੁਲਿਸ ਬੁਲਾਈ ਏ। ਪੁਲਿਸ ਦੀ ਮੈਨੂੰ ਪਰਵਾਹ ਨਹੀਂ। ਚਾਂਦੀ ਦੀ ਜੁੱਤੀ ਨਾਲ ਉਹਨੂੰ ਠੀਕ ਕਰ ਦਿਆਂਗਾ। ਪਰ ਇਕ ਗੱਲ ਜਾਣ ਲਵੀਂ, ਤੇਰਾ ਮੁੰਡਾ ਏ, ਏਸ ਲਈ ਲਟੂਆ ਨੂੰ ਮੈਂ ਛੱਡ ਦਿੱਤਾ। ਆਪਣੀ ਬੰਦੂਕ ਦੀ ਇਕ ਗੋਲੀ ਵੀ ਅੱਜ ਮੈਂ ਨਹੀਂ ਚਲਾਈ। ਇਕੋ ਗੋਲੀ ਨਾਲ ਲਟੂਆ ਨੂੰ ਢੇਰੀ ਕਰ ਸਕਦਾ ਸੀ। ਪਰ ਤੇਰੇ ਕਰਕੇ ਨਹੀਂ ਕੀਤਾ।"

ਲਛਮਣ ਸਿੰਘ ਤੇ ਉਹਦਾ ਬੰਦਾ ਚਲੇ ਗਏ। ਆਪਣੀ ਆਤਮਾ ਤੇ ਸੱਤ ਲਾਸ਼ਾਂ ਦਾ ਭਾਰਾ ਬੋਝ ਚੁੱਕ ਕੇ ਉਹ ਖਲੋਣ ਜੋਗਾ ਨਹੀਂ ਸੀ ਰਿਹਾ। ਉਹ ਉਥੇ ਈ ਡਿੱਗ ਪਿਆ। ਏਲੋ ਝਾੜ ਦੇ ਕੰਡਿਆਂ ਨਾਲ ਉਹਦਾ ਸਰੀਰ ਲਹੂ ਲੁਹਾਨ ਹੋ ਗਿਆ। ਫੇਰ ਵੀ ਉਹ ਲੇਟਦਾ ਰਿਹਾ ਤੇ ਫੇਰ ਇਕਦਮ ਸ਼ਾਂਤ ਹੋ ਗਿਆ।

ਪਹਿਲਾਂ ਵਾਂਗ ਇਸ ਵਾਰ ਤਫਤੀਸ਼ ਤੁਰੰਤ ਖਤਮ ਨਹੀਂ ਹੋਈ। ਐਸ. ਡੀ. ਓ. ਨੇ ਇਸ ਵਾਰ ਦਖਲ ਦਿੱਤਾ। ਗੋਲੀ ਚਲਾਉਣ ਵਾਲਾ ਮੁੰਡਾ ਅਤੇ ਅਮਰਨਾਥ ਮਿਸ਼ਰ ਜੇਲ੍ਹ ਚਲੇ ਗਏ।

ਧਤੂਆ ਮੁੜ ਕੇ ਨਹੀਂ ਆਇਆ।

ਦੂਲਨ ਕੇਵਲ ਸੋਚਦਾ ਰਿਹਾ। ਸੋਚਦਾ ਈ ਰਿਹਾ। ਅਖੀਰ 'ਚ ਉਹਨੇ ਪਾਗਲ ਹੋ ਜਾਣ ਦਾ ਫੈਸਲਾ ਕੀਤਾ। ਵੈਸਾਖ ਦੀ ਹਨੇਰੀ ਤੇ ਵਰਖਾ ਤੋਂ ਬਾਅਦ ਉਹਨੇ ਏਲੋ ਤੇ ਕੁਟੂਸ ਦੇ ਬੂਟਿਆਂ ਨੂੰ ਤਬਾਹ ਕਰਨਾ ਸ਼ੁਰੂ ਕਰ ਦਿੱਤਾ।

"ਕਿਥੇ ਗਿਆ, ਸਿਖਰ ਦੁਪਹਿਰੇ?" ਦੂਲਨ ਦੀ ਘਰਵਾਲੀ ਪੁੱਛਦੀ। ਲਟੂਆ ਦੀ

ਵਹੁਟੀ ਬੋਲਦੀ, "ਦਾਤਰੀ ਤੇ ਕਹੀ ਲੈ ਕੇ ਜ਼ਮੀਨ ਤੇ ਗਏ ਨੇ ਸਹੁਰਾ ਜੀ।"

"ਤੂੰ ਰੋਕਿਆ ਨਹੀਂ ?"

"ਮੈਂ ਉਹਨਾਂ ਨਾਲ ਬੋਲਦੀ ਕਿਥੇ ਹਾਂ?"

ਆਪਣੇ ਪੁੱਤਰਾਂ ਦੇ ਦੁੱਖ ਭੁੱਲ ਕੇ ਦੂਲਨ ਦੀ ਘਰਵਾਲੀ ਜ਼ਮੀਨ ਵੱਲ ਦੌੜਦੀ ਏ। ਇਕ ਵੱਟ ਤੇ ਖਲੋ ਕੇ ਉੱਚੀ ਬੋਲਦੀ ਏ, "ਕਿਉਂ ਜੀ, ਪਾਗਲ ਹੋ ਗਏ ਹੋ? ਜੰਗਲ ਸਾਫ ਕਰਨ ਦੀ ਕੀ ਲੋੜ ਏ,"

"ਤੂੰ ਘਰ ਨੂੰ ਜਾਹ।"

"ਤੂੰ ਵੀ ਚੱਲ ਨਾ ?"

"ਘਰ ਜਾਹ ਤੂੰ।"

ਦੂਲਨ ਦੀ ਘਰਵਾਲੀ ਰੋਂਦੀ ਹੋਈ ਪਹਾਨ ਕੋਲ ਜਾਂਦੀ ਏ। ਪਹਾਨ ਜ਼ਮੀਨ ਤੇ ਜਾਂਦਾ ਏ ਤੇ ਕਹਿੰਦਾ ਏ, "ਧਤੂਆ ਆਵੇਗਾ, ਦੂਲਨ। ਪੁੱਤਰ ਦੇ ਸੋਗ 'ਚ ਪਾਗਲ ਨਾ ਬਣ। ਤੈਨੂੰ ਧੁੱਪ ਲੱਗ ਜਾਊ।"

ਦੂਲਨ ਨੇ ਕਿਹਾ, "ਘਰ ਜਾ ਪਹਾਨ। ਤੇਰਾ ਪੁੱਤਰ ਗਵਾਚਾ ਏ ਜਾਂ ਮੇਰਾ?"

"ਤੇਰਾ।"

"ਇਹ ਜ਼ਮੀਨ ਤੇਰੀ ਏ ਜਾਂ ਮੇਰੀ ?"

"ਤੇਰੀ।"

"ਤਾਂ ਫੇਰ? ਪਾਗਲ ਹਾਂ ਤਾਂ ਕੀ ? ਮੈਂ ਏਸ ਸਾਲੀ ਜ਼ਮੀਨ ਨੂੰ ਵੇਖ ਲਵਾਂਗਾ।"

"ਤਾਂ ਫੇਰ ਲਟੂਆ ਨੂੰ ਵੀ ਨਾਲ ਲੈ ਕੇ ਕੰਮ ਕਰ।"

"ਨਹੀਂ ਮੈਂ ਇਕੱਲਾ ਈ ਸਭ ਕੁਝ ਕਰਾਂਗਾ।"

ਖੇਤੀ ਉਹ ਨਹੀਂ ਕਰਦਾ, ਪਰ ਪਹਾਨ ਜਾਣਦਾ ਏ ਕਿ ਖੇਤੀ ਦੇ ਕੰਮ 'ਚ ਉਹਦਾ ਹੱਥ ਚੰਗਾ ਏ। ਦੂਲਨ ਦੀ ਘਰਵਾਲੀ ਨੂੰ ਪਹਾਨ ਏ, "ਚੱਲ, ਘਰ ਚੱਲ। ਉਹਦਾ ਜੋ ਮਨ ਕਰੇ, ਕਰਨ ਦੇ। ਤੈਨੂੰ ਤਾਂ ਤੋਹਰੀ ਜਾਣਾ ਹੋਵੇਗਾ।"

ਦੂਲਨ ਦੀ ਘਰਵਾਲੀ ਆਪਣੇ ਪੁੱਤਰ ਲਟੂਆ ਨਾਲ ਤੋਹਰੀ ਦੇ ਠਾਣੇ ਜਾਂਦੀ ਏ। ਉਹ ਧਤੂਆ ਬਾਰੇ ਪੁੱਛਦੀ ਏ।

ਕਈ ਦਿਨਾਂ ਤੱਕ ਦੂਲਨ ਜੰਗਲ ਸਾਫ ਕਰਦਾ ਰਿਹਾ। ਫੇਰ ਉਹਨੇ ਜ਼ਮੀਨ ਗੁੱਡ ਕੇ ਤਿਆਰ ਕੀਤੀ। ਫੇਰ ਇਕ ਦਿਨ ਤੋਹਰੀ ਤੋਂ ਬੀਜ ਲੈ ਆਇਆ ਤੇ ਬੋਲਿਆ, "ਇਸ ਵਾਰ ਧਾਨ ਦੇ ਚੌਲ ਨਹੀਂ ਬਨਣਗੇ। ਮੈਂ ਇਹਨੂੰ ਆਪਣੀ ਜ਼ਮੀਨ 'ਚ ਬੀਜਾਗਾਂ। ਉਸ ਜ਼ਮੀਨ 'ਚ ਹਾਂ। ਬੀਜ ਬੀਜਦਾ ਦੂਲਨ ਮੰਤਰ ਪੜ੍ਹਨ ਵਾਂਗ ਬੋਲ ਰਿਹਾ ਸੀ, "ਤੁਸੀਂ ਲੋਕਾਂ ਨੂੰ ਮੈਂ ਏਲੋ ਅਤੇ ਕੁਟਸ ਨਹੀ ਰਹਿਣ ਦਿਆਂਗਾ। ਤੁਹਾਨੂੰ ਝੋਨਾ ਬਣਾਵਾਂਗਾ। ਧਤੂਆ ਮੈ ਤੈਨੂੰ ਝੋਨਾ ਬਣਾਵਾਂਗਾ। ਉਸ ਖੇਤ 'ਚ ਜਦੋਂ ਪੌਠੇ ਉਗੇ ਤਾਂ ਸਾਰੇ ਲੋਕ ਇਕੱਠੇ ਹੋ ਕੇ ਵੇਖਣ ਗਏ। ਮੱਖਣ, ਰਾਮਲਗਨ ਅਤੇ ਲਛਮਣ ਸਿੰਘ ਦੀ ਉਪਜਾਊ ਜ਼ਮੀਨ ਵਿਚ ਵੀ ਅਜਿਹੀ ਤਕੜੀ ਤੇ ਹਰੀ ਕਚੂਰ ਫਸਲ ਨਹੀਂ ਸੀ ਉਗੀ। 'ਸੜੀ ਹੋਈ ਜ਼ਮੀਨ ਵਿਚ ਨਵੀਂ ਫਸਲ', ਸਾਰੇ ਹੈਰਾਨੀ ਨਾਲ ਆਖਦੇ। ਦੂਲਨ ਭੀੜ ਨੂੰ ਵੇਖ ਕੇ ਖਿਝ ਜਾਂਦਾ। ਉਹ ਸਾਰਿਆਂ ਨੂੰ ਉਥੋਂ ਭਜਾ ਦੇਂਦਾ। ਉਹ ਇਕੱਲਾ ਵਾਹੇਗਾ ਤੇ ਇਕੱਲਾ ਹੀ ਬੀਜੇਗਾ। ਤੇ' ਕੱਲਾ ਈ ਫਸਲ ਦੀ ਸੋਹਣੀ ਹਰਿਆਲੀ ਨੂੰ ਵੇਖੇਗਾ।

ਪਹਾਨ ਨੇ ਇਕ ਦਿਨ ਕਿਹਾ, "ਲਛਮਣ ਸਿੰਘ ਵੇਖੇਗਾ ਤਾਂ ਸੜ ਮਰੂੰਗਾ।"

"ਕੌਣ ?" ਦੂਲਨ ਨੇ ਪੁੱਛਿਆ।

"ਲਛਮਣ ਸਿੰਘ।"

"ਕਿਥੇ ਏ, ਉਹ ?"

"ਗਾਯਾ ਜਾ ਕੇ ਬੈਠਾ ਏ, ਸਹੁਰੀਂ।"

"ਉਹ।"

ਹੌਲੀ-ਹੌਲੀ ਝੋਨੇ ਦੀ ਫਸਲ ਵੱਡੀ ਹੁੰਦੀ ਗਈ। ਉੱਚੀ ਤਕੜੀ ਤੇ ਹਰੀ ਕਚੂਰ। ਫੇਰ ਉਹਦੇ ਸਿੱਟੇ ਨਿਕਲੇ। ਝੋਨਾ ਪੱਕਿਆ। ਹੁਣ ਦੂਲਨ ਦੇ ਪਾਗਲਪਨ ਦਾ ਸਭ ਤੋਂ ਵੱਡਾ ਸਬੂਤ ਸਾਹਮਣੇ ਆਇਆ।

"ਇਹ ਝੋਨਾ ਵੱਢਾਂਗਾ ਨਹੀਂ।" ਉਹਨੇ ਆਖਿਆ।

"ਵੱਢੇਂਗਾ ਨਹੀਂ? ਤੂੰ ਇਹਦੇ ਲਈ ਕਿੰਨੇ ਦੁੱਖ ਝੱਲੇ ਨੇ। ਬਰਸਾਤ ਦਾ ਪਾਣੀ ਨਹਿਰ ਵੱਢ ਕੇ ਬਾਹਰ ਕੱਢਿਆ। ਪਥਰੀਲੀ ਧਰਤੀ ਲਹੂ ਪਸੀਨਾ ਇੱਕ ਕਰਕੇ ਬੀਜ ਬੀਜਣ ਜੋਗੀ ਬਣਾਈ। ਦਿਨ ਰਾਤ ਇਥੇ ਬੈਠਾ ਰਿਹਾ। ਤੈਨੂੰ ਘਰੋਂ ਰੋਟੀ ਲਿਆ ਕੇ ਦੇਣ ਵਿਚ ਮੈਂ ਵੀ ਮਰਦੀ ਰਹੀ ਹਾਂ। ਫੇਰ ਝੋਨਾ ਕਿਉਂ ਨਹੀਂ ਵੱਢੇਂਗਾ?"

"ਨਹੀਂ, ਝੋਨਾ ਨਹੀਂ ਵੱਢਾਂਗਾ, ਤੇ ਤੁਸੀਂ ਸਾਰਿਆਂ ਨੇ ਵੀ ਅੱਗੋਂ ਤੋਂ ਇਥੇ ਨਹੀਂ ਆਉਣਾ। ਮੈਨੂੰ ਕੰਮ ਏ।"

"ਕੀ ਕੰਮ ਏ? ਬੈਠੇ ਰਹਿਣ ਤੋਂ ਛੁੱਟ ਤੇਰੇ ਕੋਲ ਹੋਰ ਕੰਮ ਵੀ ਕੀ ਏ?"

"ਹਾਂ ਬੈਠਾ ਰਵ੍ਹਾਂਗਾ।"

ਜਿਹੜੇ ਕੰਮ ਲਈ ਦੂਲਨ ਬੈਠਾ ਸੀ, ਉਹ ਕੰਮ ਵੀ ਹੋਇਆ। ਫਸਲ ਦੀ ਵਾਢੀ ਵੇਲੇ ਲਛਮਣ ਸਿੰਘ ਆਪਣੇ ਸਹੁਰਿਆਂ ਤੋਂ ਮੁੜ ਕੇ ਆਇਆ। ਦੂਲਨ ਦੇ ਖੇਤ 'ਚ ਖੜ੍ਹੀ ਝੋਨੇ ਦੀ ਫਸਲ ਦੀ ਗੱਲ ਉਹਦੇ ਕੰਨੀਂ ਵੀ ਪਈ।

ਧਤੂਆ ਦਾ ਖੂਨ ਹੋਇਆਂ ਇਕ ਵਰ੍ਹਾ ਬੀਤ ਗਿਆ ਸੀ।

ਲਛਮਣ ਦੂਲਨ ਕੋਲ ਆਇਆ। ਦੂਲਨ ਨੂੰ ਪਤਾ ਸੀ ਕਿ ਉਹ ਆਵੇਗਾ। ਉਹ ਚੰਗੀ ਤਰ੍ਹਾਂ ਜਾਣਦਾ ਸੀ।

"ਦੂਲਨ?"

"ਹਾਂ ਮਾਲਕ।"

"ਉਠ , ਇਥੇ ਆ।"

"ਇਹ ਕੀ ਤੁਸੀਂ ਆਪ ਇਕੱਲੇ ਆਏ?"

"ਵਿਹਲੀਆਂ ਗੱਲਾਂ ਛੱਡ, ਇਹ ਕੀ ਏ?"

"ਕੀ ?"

"ਜ਼ਮੀਨ 'ਚ ਝੋਨਾ ਕਿਉਂ ਬੀਜਿਆ ?"

"ਖੇਤੀ ਕੀਤੀ ਏ ਹਜ਼ੂਰ।"

"ਕੀ ਤੈਅ ਹੋਇਆ ਸੀ ਸਾਡੇ ਵਿਚਕਾਰ?"

"ਤੁਸੀਂ ਆਪ ਈ ਦੱਸ ਦਿਓ।"

"ਕੁੱਤੇ ਦਾ ਪੁੱਤਰ—ਤੂੰ ਏਸ ਧਰਤੀ ਤੇ ਝੋਨਾ ਬੀਜੇਂਗਾ? ਕੀ ਇਹੀ ਤੈਅ ਹੋਇਆ ਸੀ? ਇਹ ਤੈਅ ਕੀਤਾ ਸੀ ਕਿ ਇਥੇ ਝਾੜ ਤੇ ਜੰਗਲ ਰਵ੍ਹੇਗਾ।"

ਦੂਲਨ ਹੇਠਾਂ ਖੜ੍ਹਾ ਸੀ ਤੇ ਲਛਮਣ ਸਿੰਘ ਘੋੜੇ ਦੀ ਪਿੱਠ 'ਤੇ ਸੀ। ਦੂਲਨ ਨੇ

ਅਚਾਨਕ ਲਛਮਣ ਸਿੰਘ ਦਾ ਇਕ ਪੈਰ ਫੜ ਕੇ ਜ਼ੋਰ ਨਾਲ ਉਹਨੂੰ ਹੇਠਾਂ ਖਿੱਚ ਲਿਆ। ਲਛਮਣ ਸਿੰਘ ਠਾਹ ਦੇਣੀ ਜ਼ਮੀਨ 'ਤੇ ਡਿੱਗ ਪਿਆ। ਲਛਮਣ ਦੇ ਹੱਥੋਂ ਬੰਦੂਕ ਨਿਕਲ ਕੇ ਦੂਰ ਜਾ ਪਈ। ਹੁਣ ਬੰਦੂਕ ਦੂਲਨ ਦੇ ਹੱਥ ਵਿਚ ਸੀ। ਇਸ ਤੋਂ ਪਹਿਲਾਂ ਕਿ ਲਛਮਣ ਕੁਝ ਸਮਝ ਸਕਦਾ, ਬੰਦੂਕ ਦਾ ਕੁੰਦਾ ਜ਼ੋਰ ਨਾਲ ਉਹਦੇ ਮੋਢੇ ਤੇ ਲੱਗਾ। ਦਰਦ ਨਾਲ ਲਛਮਣ ਚੀਕ ਪਿਆ। ਦੂਲਨ ਨੇ ਬੰਦੂਕ ਦਾ ਕੁੰਦਾ ਇਕ ਵਾਰ ਫੇਰ ਉਹਦੇ ਮੋਢੇ 'ਤੇ ਮਾਰਿਆ। ਟੱਕ ਕਰਕੇ ਉਹਦੀ ਹੰਸਲੀ ਦੀ ਹੱਡੀ ਟੁੱਟ ਗਈ।

"ਕੁੱਤੇ ਦਾ ਬੱਚਾ, ਜਾਨਵਰ।" ਲਛਮਣ ਸਿੰਘ ਡਰ ਕੇ ਚੀਕਿਆ। ਉਹਨੂੰ ਪਤਾ ਲੱਗਾ ਕਿ ਉਹ ਦੂਲਨ ਦੇ ਸਾਹਮਣੇ ਜ਼ਮੀਨ 'ਤੇ ਡਿੱਗਾ ਰੋ ਰਿਹਾ ਏ। ਉਹਦੀਆਂ ਅੱਖਾਂ 'ਚ ਦੁੱਖ ਦੇ ਡਰ ਨਾਲ ਹੰਝੂ ਆ ਗਏ ਸਨ। ਉਹ ਲਛਮਣ ਸਿੰਘ ਜ਼ਮੀਨ 'ਤੇ ਅਤੇ ਦੂਲਨ ਗੰਜੂ ਉਹਦੇ ਸਾਹਮਣੇ ਬੰਦੂਕ ਫੜੀ ਖੜੋਤਾ ਸੀ। ਲਛਮਣ ਸਿੰਘ ਨੇ ਦੂਲਨ ਦੇ ਪੈਰਾਂ ਵੱਲ ਹੱਥ ਵਧਾਇਆ ਤਾਂ ਉਹਨੂੰ ਲੱਗਾ ਕਿ ਉਹਦਾ ਇਕ ਹੱਥ ਉਠ ਨਹੀਂ ਸੀ ਰਿਹਾ। ਲਛਮਣ ਸਮਝ ਗਿਆ ਕਿ ਉਹਦਾ ਸੱਜਾ ਹੱਥ ਬਹੁਤ ਦਿਨਾਂ ਲਈ ਕੰਮ ਨਹੀਂ ਕਰ ਸਕੇਗਾ।

"ਜਾਨਵਰ ਕੁੱਤਾ।" ਰੋਂਦਾ ਹੋਇਆ ਲਛਮਣ ਬੋਲਿਆ।

"ਕੀ ਤੈਅ ਕੀਤਾ ਸੀ ਮਾਲਕ? ਖੇਤੀ ਨਹੀਂ ਕਰਾਂਗਾ। ਕਿਉਂ ਨਹੀਂ ਕਰਾਂਗਾ? ਤੁਸੀਂ ਬੰਦੇ ਮਾਰੋਗੇ ਤੇ ਮੈਂ ਉਹਨਾਂ ਲਾਸ਼ਾਂ ਦਾ ਪਹਿਰੇਦਾਰ ਬਣਾਂਗਾ? ਕਿਉਂ? ਜੇ ਨਹੀਂ ਕਰਾਂਗਾ ਤਾਂ ਤੁਸੀਂ ਸਾਰਾ ਪਿੰਡ ਸਾੜ ਦਿਉਗੇ। ਮੇਰਾ ਟੱਬਰ ਖਤਮ ਕਰ ਦਿਓਗੇ? ਵਾਹ ਮਾਲਕ। ਪਰ ਸੋਚੋ, ਮੇਰੇ ਸੱਤ ਸੱਤ ਪੁੱਤਰ ਨੇ। ਕੀ ਉਹਨਾਂ ਦੀ ਦੇਹ ਤੇ ਜੰਗਲੀ ਝਾੜ ਤੇ ਕੰਡਿਆਲੀਆਂ ਬੂਟੀਆਂ ਈ ਉਗਣਗੀਆਂ? ਨਹੀਂ ਮਾਲਕ, ਨਹੀਂ। ਇਸੇ ਲਈ ਮੈਂ ਝੋਨਾ ਬੀਜਿਆ ਏ। ਜਾਣਦੇ ਹੋਂ, ਸਾਰੇ ਮੈਨੂੰ ਪਾਗਲ ਆਖਦੇ ਨੇ। ਹਾਂ, ਮੈਂ ਪਾਗਲ ਹੋ ਗਿਆ ਹਾਂ ਮਾਲਕ। ਅਜੇ ਮੈਂ ਤੁਹਾਨੂੰ ਜਾਣ ਨਹੀਂ ਦਿਆਂਗਾ। ਹੁਣ ਹੋਰ ਫਸਲ ਨਹੀਂ ਵੱਢਣ ਦਿਆਂਗਾ ਮੈਂ। ਗੋਲੀ ਚਲਾਉਣ, ਘਰ ਫੂਕਣ ਤੇ ਬੰਦੇ ਸਾੜਨ ਨਹੀਂ ਦਿਆਂਗਾ, ਹੁਣ ਤੁਹਾਨੂੰ। ਤੁਸੀਂ ਬਹੁਤ ਫਸਲ ਵੱਢ ਚੁੱਕੇ ਹੋ।"

"ਤੈਨੂੰ ਕੀ ਪੁਲਿਸ ਛੱਡ ਦੇਵੇਗੀ?"

"ਨਹੀਂ ਛੱਡੂਗੀ, ਤਾਂ ਨਾ ਸਹੀ। ਤੁਹਾਡੇ ਬੰਦੇ ਵੀ ਹੈਨ? ਸ਼ਾਇਦ ਉਹ ਵੀ ਮੈਨੂੰ ਮਾਰਨ, ਮਾਲਕ। ਤੁਸੀਂ ਲੋਕਾਂ ਨੇ ਸਾਨੂੰ ਕਦੋਂ ਨਹੀਂ ਮਾਰਿਆ?

ਪੁਲਿਸ ਨੇ ਵੀ ਕਦੋਂ ਨਹੀਂ ਮਾਰਿਆ ਸਾਨੂੰ? ਇਕ ਵਾਰ ਫੇਰ ਮਾਰ ਲੈਣਗੇ। ਏਸ ਵਾਰ ਜੇ ਮਾਰ ਨਾਲ ਮਰ ਵੀ ਗਿਆ ਤਾਂ ਕੀ। ਕਦੇ ਨਾ ਕਦੇ ਤਾਂ ਸਾਰਿਆਂ ਮਰਨਾ ਹੁੰਦਾ ਏ। ਕੀ ਧਤੂਆ ਏਸ ਤੋਂ ਪਹਿਲਾ ਕਦੇ ਮਾਰਿਆ ਸੀ?"

ਉਸ ਵੇਲੇ ਆਪਣੇ ਆਪ ਨੂੰ ਪੂਰੀ ਤਰ੍ਹਾਂ ਬੇਸਹਾਰਾ ਜਾਣ ਕੇ ਲਛਮਣ ਦੇ ਮਨ 'ਚ ਮੌਤ ਦਾ ਭੈਅ ਪੈਦਾ ਹੋ ਗਿਆ। ਪਰ ਮੌਤ ਦਾ ਡਰ ਹੋਣ ਤੇ ਵੀ ਦੱਖਣ-ਪੂਰਬੀ ਬਿਹਾਰ ਦਾ ਕੋਈ ਰਾਜਪੂਤ ਕਦੇ ਕਿਸੇ ਅਛੂਤ ਦੇ ਸਾਹਮਣੇ ਸਿਰ ਝੁਕਾ ਸਕਦਾ ਏ? ਜੇ ਝੁਕਾ ਵੀ ਦੇਵੇ ਤਾਂ ਕੀ ਅਛੂਤ ਰਾਜਪੂਤ ਨੂੰ ਹਮੇਸ਼ਾ ਲਈ ਮਾਫ ਕਰ ਦੇਵੇਗਾ? ਦੂਲਨ ਵੀ ਇੰਜ ਨਾ ਕਰ ਸਕਿਆ। ਲਛਮਣ ਸਿੰਘ ਨੇ ਉਠਣ ਦੀ ਕੋਸ਼ਿਸ਼ ਕੀਤੀ। ਪੂਰੇ ਜ਼ੋਰ ਨਾਲ ਚੀਕਣ ਦਾ ਜਤਨ ਕੀਤਾ ਤੇ ਆਪਣੇ ਖੱਬੇ ਹੱਥ ਨਾਲ ਪੱਥਰ ਚੁੱਕਣ ਲੱਗਾ ਤਾਂ ਦੂਲਨ ਨੇ ਕਿਹਾ, "ਕਿੰਨੇ ਅਫਸੋਸ ਦੀ ਗੱਲ ਏ ਮਾਲਕ? ਤੈਨੂੰ ਇਕ ਗੰਜੂ ਦੇ ਹੱਥੀਂ

ਆਪਣੀ ਜਾਨ ਗੁਆਉਣੀ ਪੈ ਰਹੀ ਏ।"

ਉਹ ਇਕ ਪੱਥਰ ਨਾਲ ਲਛਮਣ ਸਿੰਘ ਦੇ ਸਿਰ ਨੂੰ ਭੰਨਣ ਲੱਗਾ। ਭੰਨਦਾ ਈ ਰਿਹਾ। ਲਛਮਣ ਸਿੰਘ ਕਤਲ ਕਰਨ ਦਾ ਮਾਹਰ ਏ। ਉਹ ਬੰਦੂਕ ਦੀ ਗੋਲੀ ਦਾ ਦਾਅ ਜਾਣਦਾ ਏ। ਉਹ ਕਤਲ ਕਰਕੇ ਵੀ ਘਬਰਾਂਦਾ ਨਹੀਂ। ਜੇ ਉਹਦੇ ਕੋਲ ਬੰਦੂਕ ਹੁੰਦੀ ਤੇ ਉਹਦਾ ਸੱਜਾ ਹੱਥ ਜ਼ਖ਼ਮੀ ਨਾ ਹੁੰਦਾ ਤਾਂ ਇਕ ਗੋਲੀ ਨਾਲ ਦੂਲਨ ਦੀ ਛਾਤੀ ਪਾੜ ਦੇਂਦਾ।

ਦੂਲਨ ਨੂੰ ਕਤਲ ਕਰਨ ਦੀ ਆਦਤ ਨਹੀਂ ਏ। ਪੱਥਰ ਦਾ ਕੋਈ ਮੁੱਲ ਨਹੀਂ ਤੇ ਇਹ ਕਤਲ ਉਮਰ ਭਰ ਦੇ ਉਹਦੇ ਅੰਦਰਲੇ ਸੰਘਰਸ਼ ਦਾ ਨਤੀਜਾ ਏ। ਉਹ ਪੱਥਰ ਨਾਲ ਲਛਮਣ ਸਿੰਘ ਦਾ ਸਿਰ ਭੰਨੀ ਗਿਆ।

ਇਕ ਵੇਲਾ ਆਇਆ ਜਦੋਂ ਪੱਥਰ ਚੁੱਕਣ ਦੀ ਲੋੜ ਈ ਨਾ ਰਹੀ। ਪੱਥਰ ਸੁੱਟ ਕੇ ਦੂਲਨ ਉਠ ਖਲੋਤਾ। ਹੁਣ ਇਕ ਇਕ ਕਰਕੇ ਸਾਰੇ ਕੰਮ ਪੂਰੇ ਕਰਨੇ ਹੋਣਗੇ। ਘੋੜੇ ਦੀ ਲਗਾਮ ਫੜ ਕੇ ਥੋੜ੍ਹੀ ਦੂਰ ਲੈ ਜਾ ਕੇ ਦੂਲਨ ਨੇ ਘੋੜੇ ਦੇ ਪਿਛਲੇ ਪੈਰ ਤੇ ਜ਼ੋਰ ਨਾਲ ਇਕ ਲਾਠੀ ਮਾਰੀ। ਘੋੜਾ ਬੁਰੀ ਤਰ੍ਹਾਂ ਭੜਕ ਕੇ ਭੱਜਿਆ। ਜਿਥੇ ਦਿਲ ਕਰੇ, ਜਾਵੇ। ਫੇਰ ਬੰਦੂਕ ਸਣੇ ਲਛਮਣ ਸਿੰਘ ਦੀ ਲਾਸ਼ ਨੂੰ ਉਸ ਨੇ ਰੱਸੀ ਨਾਲ ਬੰਨਿਆ ਅਤੇ ਖਿੱਚਦਾ ਹੋਇਆ ਚੋਖੀ ਦੂਰ ਲੈ ਗਿਆ। ਉਹਨੂੰ ਉਹਨੇ ਇਕ ਖੱਡ ਵਿਚ ਸੁੱਟ ਦਿੱਤਾ। ਫੇਰ ਪੱਥਰ ਤੇ ਪੱਥਰ ਸੁੱਟਣ ਲੱਗਾ ਖੱਡ ਵਿਚ। ਇਕ ਪੱਥਰ ਦੇ ਉਤੇ ਦੂਜਾ ਪੱਥਰ। ਉਹਦੇ ਅੰਦਰੋਂ ਹਾਸਾ ਨਿਕਲ ਰਿਹਾ ਸੀ। ਗਰੀਬ ਪਰਵਾਰ ਲਛਮਣ ਸਿੰਘ ਕੋਹੜੀ ਜਿਹਾ ਉਰਾਂਵ ਮੁੰਡਾ ਜਾਤ ਦਾ ਹੋ ਗਿਆ। ਪੱਥਰਾਂ ਦੇ ਹੇਠਾਂ ਦਬਿਆ ਪਿਆ ਏ, ਪੱਥਰਾਂ ਦੀ ਸਮਾਧ ਬਣ ਗਈ।

ਵੱਟਿਆਂ ਤੇ ਪੱਥਰਾਂ ਵਾਲੀ ਉਸ ਜ਼ਮੀਨ ਤੇ ਕੋਈ ਦਾਗ਼ ਰਹਿ ਜਾਵੇਗਾ, ਉਹਦੀ ਸੰਭਾਵਨਾ ਨਹੀਂ ਸੀ। ਫੇਰ ਵੀ ਉਹਨੇ ਵੱਟ ਤੇ ਉੱਗੇ ਕੁਟੁਸ ਦੇ ਇਕ ਰੁੱਖ ਤੋਂ ਇਕ ਟਾਹੁਣੀ ਤੋੜ ਕੇ ਚੰਗੀ ਤਰ੍ਹਾਂ ਉਹ ਥਾਂ ਸਾਫ ਕਰ ਦਿੱਤੀ। ਫੇਰ ਜਾ ਕੇ ਮਚਾਨ ਤੇ ਚੜ੍ਹ ਗਿਆ।

ਕਈ ਦਿਨਾਂ ਤੱਕ ਲਛਮਣ ਸਿੰਘ ਦੀ ਭਾਲ ਹੋਈ ਕਿਉਂਕਿ ਉਹ ਕਿਸੇ ਨਾਲ ਗੱਲਬਾਤ ਕਰਕੇ ਕੋਈ ਫੈਸਲਾ ਨਹੀਂ ਕਰਦਾ ਸੀ। ਉਥੇ ਇਹ ਗੱਲ ਵੀ ਉਹਨੇ ਕਿਸੇ ਨੂੰ ਨਹੀਂ ਦੱਸੀ ਸੀ ਕਿ ਉਹ ਦੂਲਨ ਵੱਲ ਜਾਵੇਗਾ। ਨਾ ਦੱਸਣਾ ਈ ਸੁਭਾਵਕ ਸੀ, ਕਿਉਂਕਿ ਜਿਹੜੇ ਕੰਮ ਲਈ ਉਹ ਦੂਲਨ ਉਤੇ ਭਰੋਸਾ ਕਰਦਾ ਸੀ, ਉਹ ਗੁਪਤ ਰੱਖਣ ਵਾਲਾ ਸੀ। ਉਹਦੇ ਸ਼ਗਿਰਦਾਂ ਵਿਚੋਂ ਜਿਹੜੇ ਜਾਣਦੇ ਸਨ ਉਹ ਵੀ ਚੁੱਪ ਈ ਰਹੇ। ਮਾਲਕ ਜਦੋਂ ਆਪ ਈ ਲਾਪਤਾ ਏ ਤੇ ਘੋੜਾ ਦੈਤਾਰੀ ਸਿੰਘ ਦੇ ਖੇਤਾਂ 'ਚ ਚੁਗਦਾ ਲੱਭਿਆ ਏ ਤਾਂ ਜ਼ਖ਼ਮ ਨੂੰ ਨਹੁੰਆਂ ਨਾਲ ਖੁਰਚ ਕੇ ਵੱਡਾ ਕਰਨ ਦਾ ਕੀ ਫਾਇਦਾ? ਲਛਮਣ ਸਿੰਘ ਦੇ ਨੌਕਰ ਨੇ ਕਿਹਾ, "ਨਿੱਤ ਵਾਂਗ ਦੁੱਧ ਮਿਸ਼ਰੀ ਖਾ ਕੇ ਘੋੜੇ ਤੇ ਘੁੰਮਣ ਨਿਕਲੇ ਸਨ। ਕੀ ਦੱਸਾਂ ਕਿਥੇ ਗਏ?"

ਬੜਾ ਈ ਹੈਰਾਨੀ ਭਰਿਆ ਕਾਂਡ ਸੀ। ਬਘਿਆੜ ਦੀ ਆਵਾਜ਼ ਸੁਣ ਕੇ ਲੋਕ ਤ੍ਰਭਕੇ, ਉਹ ਵੀ ਪੰਜਾਂ ਦਿਨਾਂ ਬਾਅਦ। ਪਿਛਲੇ ਪੰਜਾਂ ਦਿਨਾਂ ਤੋਂ ਮਾਸ ਖਾਣ ਵਾਲੇ ਪੰਛੀਆਂ ਨੂੰ ਪੱਥਰਾਂ ਵਿਚੋਂ ਮਾਸ ਦੀ ਬੋਅ ਆ ਗਈ ਸੀ। ਬੜੇ ਯਤਨਾਂ ਤੋਂ ਬਾਅਦ ਕੁਝ ਪੱਥਰ ਹਟਾ ਕੇ ਉਹ ਲੱਛਮਣ ਸਿੰਘ ਦਾ ਚਿਹਰਾ ਈ ਖਾ ਸਕਦੇ ਸਨ। ਲਾਸ਼ਾਂ ਨੂੰ ਲੁਕਾਣ

ਦੀ ਚਤੁਰਾਈ ਤੋਂ ਝੋਨੇ ਦੇ ਖੇਤਾਂ ਵਿਚ ਘੋੜਾ ਮਿਲਣ ਕਰਕੇ ਦੈਤਾਰੀ ਸਿੰਘ 'ਤੇ ਸ਼ੱਕ ਪੈ ਰਿਹਾ ਸੀ। ਲਛਮਣ ਦੇ ਪੁੱਤਰ ਨੇ ਇਹਨੂੰ ਹੋਰ ਪੱਕਿਆਂ ਕੀਤਾ ਤੇ ਪੁਰਾਣੀ ਦੁਸ਼ਮਣੀ ਦੀਆਂ ਘਟਨਾਵਾਂ ਕਰਕੇ ਦੈਤਾਰੀ ਸਿੰਘ ਨੂੰ ਕੁਝ ਦਿਨ ਪੁਲਿਸ ਦੀ ਹਿਰਾਸਤ ਵਿਚ ਗੁਜਾਰਨੇ ਪਏ। ਕਿਸੇ ਸਬੂਤ ਦੇ ਨਾ ਹੋਣ ਕਰਕੇ ਪੁਲਿਸ ਨੂੰ ਉਹਨੂੰ ਛੱਡਣਾ ਪਿਆ। ਦੈਤਾਰੀ ਤੇ ਲਛਮਣ ਦੇ ਪੁੱਤਰ ਦੁਸ਼ਮਣੀ ਦੇ ਇਤਿਹਾਸ ਨੂੰ ਮੋਢਿਆ ਉਤੇ ਲੱਦ ਕੇ ਅੱਗੇ ਤੁਰ ਪਏ। ਦੂਲਨ ਤੇ ਕਿਸੇ ਨੂੰ ਵੀ ਕਿਸੇ ਵੀ ਤਰ੍ਹਾਂ ਦਾ ਸ਼ੱਕ ਨਾ ਹੋਇਆ। ਸ਼ੱਕ ਹੋਣ ਦੀ ਗੱਲ ਵੀ ਨਹੀਂ ਬਣਦੀ ਸੀ। ਦੂਲਨ ਕਿਸੇ ਵੀ ਹਾਲਤ ਵਿਚ ਲੱਛਮਣ ਸਿੰਘ ਤੇ ਹੱਥ ਚੁੱਕ ਸਕਦਾ ਏ, ਇਸ ਗੱਲ ਦੀ ਤਾਂ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ ਸੀ।

ਉਧਰ ਲਛਮਣ ਸਿੰਘ ਦੀ ਭਾਲ ਹੁੰਦੀ ਰਹੀ, ਏਧਰ ਮਚਾਨ ਤੋਂ ਜਿਹੜਾ ਦੂਲਨ ਉਤਰਿਆ, ਉਹ ਕੋਈ ਹੋਰ ਸੀ। ਉਹ ਬੜਾ ਖੁਸ਼ ਤੇ ਹੌਂਸਲੇ ਵਿੱਚ ਆਇਆ ਦੂਲਨ ਸੀ। ਉਹਨੇ ਪਹਾਨ ਨੂੰ ਕੁਝ ਕਿਹਾ। ਇਕ ਦਿਨ ਸ਼ਾਮ ਨੂੰ ਪਹਾਨ ਦੇ ਵਿਹੜੇ ਵਿਚ ਕੁਰੁੰਡਾ ਦੇ ਸਾਰੇ ਆਦਿਵਾਸੀ ਇਕੱਠੇ ਹੋਏ। ਦੂਲਨ ਨੇ ਕਿਹਾ, "ਮੈਂ ਆਪਣੇ ਹੱਥ ਨਾਲ ਕਦੇ ਕਿਸੇ ਨੂੰ ਕੁਝ ਨਹੀਂ ਦਿੱਤਾ।"

ਦੂਲਨ ਦੀ ਗੱਲ ਸੁਣ ਕੇ ਸਾਰੇ ਹੈਰਾਨ ਸਨ।

ਦੂਲਨ ਨੇ ਫੇਰ ਕਿਹਾ, "ਮੇਰੀ ਝੋਨੇ ਦੀ ਫਸਲ ਵੇਖ ਕੇ ਤੁਸੀਂ ਸਾਰਿਆਂ ਨੇ ਉਹਨੂੰ ਵਧੀਆ ਆਖਿਆ। ਮੈਂ ਉਹ ਝੋਨਾ ਵੱਢਿਆ ਨਹੀਂ। ਤੁਸੀਂ ਸਾਰਿਆਂ ਨੇ ਮੈਨੂੰ ਪਾਗਲ ਕਿਹਾ। ਮੈਂ ਜਦੋਂ ਉਥੇ ਖੇਤੀ ਕਰਨ ਜਾ ਰਿਹਾ ਸੀ ਤਾਂ ਵੀ ਤੁਸੀਂ ਮੈਨੂੰ ਪਾਗਲ ਆਖਿਆ ਸੀ। ਤੁਹਾਡਾ ਕੋਈ ਕਸੂਰ ਨਹੀਂ। ਤੁਸੀਂ ਪਾਗਲ ਨੂੰ ਪਾਗਲ ਆਖਿਆ। ਇਸ ਪਾਗਲ ਦੀ ਇਕ ਗੱਲ ਮੰਨ ਲਓ।"

"ਬੋਲੋ।" ਚਾਰੇ ਪਾਸਿਉਂ ਆਵਾਜ਼ਾਂ ਆਈਆਂ।

ਲਛਮਣ ਦੀ ਮੌਤ ਤੋਂ ਬਾਅਦ ਸਾਰੇ ਲੋਕਾਂ ਨੂੰ ਇਕ ਤਰ੍ਹਾਂ ਦੀ ਮੁਕਤੀ ਮਿਲੀ ਸੀ, ਕੀ ਉਹਦਾ ਪੁੱਤਰ ਹੁਣ ਬਾਪ ਵਰਗਾ ਵਿਹਾਰ ਨਹੀਂ ਕਰੇਗਾ? ਇਹ ਗੱਲ ਸੋਚਣ ਨੂੰ ਕਿਸੇ ਦਾ ਦਿਲ ਨਹੀਂ ਕਰਦਾ ਸੀ।

"ਮੇਰਾ ਝੋਨਾ ਤੁਹਾਡੇ ਸਾਰੇ ਲੋਕਾਂ ਲਈ ਬੀਜ ਏ। ਤੁਸੀਂ ਇਹ ਬੀਜ ਲੈ ਲਓ।"

"ਤੂੰ ਆਪਣਾ ਝੋਨਾ ਦੇ ਰਿਹਾ ਏਂ?"

"ਹਾਂ ਵੱਢ ਕੇ ਲੈ ਜਾਓ। ਇਹ ਕਿਵੇਂ ਹੋਇਆ, ਇਹਦੇ ਪਿੱਛੇ ਲੰਮੀ ਕਹਾਣੀ ਏ।"

"ਖਾਦ ਪਾਈ ਸੀ?"

"ਖਾਦ? ਹਾਂ, ਪਾਈ ਸੀ। ਬਹੁਤ ਮੁੱਲ ਵਾਲੀ ਖਾਦ ਪਾਈ।" ਦੂਲਨ ਦੀ ਆਵਾਜ਼ ਵਿੱਚ ਕਿਤੇ ਗਵਾਚ ਗਈ। ਇਕ ਪਲ ਬਾਅਦ ਉਹਨੇ ਸੰਘ ਸਾਫ ਕਰਕੇ ਕਿਹਾ, "ਤੁਸੀਂ ਵੱਢ ਲਓ, ਮੈਨੂੰ ਵੀ ਥੋੜ੍ਹਾ ਜਿੰਨਾ ਦੇ ਦੇਣਾ। ਮੈਂ ਫੇਰ ਝੋਨਾ ਈ ਬੀਜਾਂਗਾ। ਫੇਰ.......।"

ਇਕ ਦਿਨ ਉਹ ਲੋਕ ਉਹਦੇ ਖੇਤ 'ਚ ਜਾਣਗੇ ਤੇ ਝੋਨਾ ਵੱਢਣਗੇ। ਇਹ ਵਾਅਦਾ ਲੈ ਕੇ ਦੂਲਨ ਮੁੜ ਆਪਣੀ ਜ਼ਮੀਨ ਤੇ ਚਲਿਆ ਗਿਆ। ਹੈਰਾਨੀ ਏ ਕਿ ਉਹਦੀ ਆਤਮਾ ਬਹੁਤ ਹੌਲੀ ਹੋ ਗਈ ਸੀ ਜਿਵੇਂ ਉਸ ਤੇ ਕੋਈ ਬੋਝ ਹੋਵੇ ਈ ਨਾ।

ਉਹ ਖੇਤ ਦੀ ਵੱਟ ਤੇ ਖਲੋ ਕੇ ਝੋਨੇ ਦੀ ਫਸਲ ਵੇਖਣ ਲੱਗਾ।

ਕਰਨ, ਅਸ਼ਰਫੀ, ਮੋਹਰ, ਬੁਲਾਕੀ, ਮਧੂਵਨ, ਪਾਰਸ ਅਤੇ ਧਤੂਆ ਦੇ ਮਾਸ ਤੇ

ਮਿੱਝ ਦੀ ਖਾਦ ਨਾਲ ਤਕੜੇ ਤੇ ਭਰੇ ਝੋਨੇ ਵਿਚ ਵੀ ਹੈਰਾਨ ਕਰਨ ਵਾਲੀ ਖ਼ੁਸ਼ੀ ਦਿਸਦੀ ਪਈ ਸੀ। ਸ਼ਾਇਦ ਇਸ ਲਈ ਕਿ ਉਹ ਬੀਜ ਬਣੇਗਾ। ਬੀਜ ਦਾ ਅਰਥ ਏ ਜਿਉਂਦਿਆਂ ਰਹਿਣਾ। ਨਵਾਂ ਜੀਵਨ ਪ੍ਰਾਪਤ ਕਰਨਾ।......ਦੂਲਨ ਹੌਲੀ ਹੌਲੀ ਮਚਾਨ ਉਤੇ ਚੜ੍ਹ ਗਿਆ। ਉਹਦੇ ਮਨ 'ਚ ਇਕ ਗੀਤ ਦੇ ਬੋਲ ਉਠਣ ਲੱਗੇ। ਗੀਤ ਦੇ ਬੋਲ ਵਾਰ-ਵਾਰ ਉਹਦੇ ਮਨ 'ਚੋਂ ਨਿਕਲ ਰਹੇ ਸਨ। ਉਹ ਉਹਨਾਂ ਨੂੰ ਪਰੇ ਕਰਨਾ ਚਾਹੁੰਦਾ ਸੀ, ਪਰ ਉਹ ਮੰਨਦੇ ਨਹੀਂ ਸਨ। ਉਹ ਗੀਤ ਧਤੂਆ ਨੇ ਜੋੜਿਆ ਸੀ.....'ਧਤੂਆ।"

ਆਖਦਿਆਂ ਦੂਲਨ ਦਾ ਅੰਦਰ ਕੰਬ ਗਿਆ, "ਧਤੂਆ, ਤੁਹਾਨੂੰ ਲੋਕਾਂ ਨੂੰ ਅਸੀਂ ਬੀਜ ਬਣਾ ਦਿੱਤਾ।"

# ਦ੍ਰੋਪਦੀ

ਨਾਂ ਦ੍ਰੋਪਦੀ ਮੇਝੇਨ, ਉਮਰ ਸਤਾਈ ਵਰ੍ਹੇ, ਪਤੀ ਦਾ ਨਾਂ-ਦੂਲਨ ਮਾਝੀ (ਸਵਰਗਵਾਸੀ), ਨਿਵਾਸ ਸਥਾਨ- ਪਿੰਡ ਚੇਰਾਖਾਨ, ਥਾਣਾ- ਬਾਂਕੜਾ ਝਾੜ, ਮੋਢੇ 'ਤੇ ਜ਼ਖ਼ਮ ਦਾ ਨਿਸ਼ਾਨ (ਦ੍ਰੋਪਦੀ ਨੂੰ ਗੋਲੀ ਲੱਗੀ ਸੀ।) ਜਿਉਂਦੀ ਜਾਂ ਮੁਰਦਾ, ਪਤਾ ਲਗਾਉਣ ਅਤੇ ਜਿਉਂਦੀ ਗ੍ਰਿਫਤਾਰ ਕਰਾਉਣ ਵਿੱਚ ਮਦਦ ਦੇਣ ਦੇ ਲਈ ਸੌ ਰੁਪਏ ਦਾ ਇਨਾਮ..............।

ਦੋ ਬੈਜਧਾਰੀ ਯੂਨੀਫਾਰਮਾਂ ਵਿੱਚ ਗੱਲਾਂ ਕਰ ਰਹੇ ਹਨ।

ਇਕ ਬੈਜਧਾਰੀ, "ਇਸ ਸੰਥਾਲਿਨ ਦਾ ਨਾਂ ਦ੍ਰੋਪਦੀ ਕਿਵੇਂ ਪਿਆ? ਮੈਂ ਨਾਵਾਂ ਦੀ ਜੋ ਲਿਸਟ ਲਿਆਇਆ ਹਾਂ, ਉਸ ਵਿਚ ਅਜਿਹੇ ਨਾਂ ਨਹੀਂ?" ਦੂਜਾ ਬੈਜਧਾਰੀ, 'ਦ੍ਰੋਪਦੀ ਨਹੀਂ, ਦ੍ਰੋਪਦੀ ਮੇਝੇਨ। ਜਿਸ ਨਾਲ ਇਸ ਦੀ ਮਾਂ ਬਾਂਕੁਰੀ ਦੇ ਸੂਰਯ ਸਾਹੂ (ਸਵਰਗੀ) ਦੇ ਘਰ ਝੋਨਾ ਵੱਢਣ ਦਾ ਕੰਮ ਕਰ ਰਹੀ ਸੀ ਉਸੇ ਸਾਲ ਇਸ ਦਾ ਜਨਮ ਹੋਇਆ। ਸੂਰਯ ਸਾਹੂ ਦੀ ਪਤਨੀ ਨੇ ਇਸ ਦਾ ਨਾਮ ਰੱਖਿਆ ਸੀ।"

ਪਹਿਲਾ ਬੈਜਧਾਰੀ "ਇਥੇ ਦੇ ਅਫਸਰ ਲੋਕ ਬਸ ਅੰਗਰੇਜ਼ੀ ਵਿੱਚ ਫਰ੍ਹਾ ਲਿਖਣਾ ਜਾਣਦੇ ਨੇ। ਇਸ ਦੇ ਨਾਮ ਉਤੇ ਏਨੀ ਲਿਖਾ ਪੜ੍ਹੀ ਕਿਉਂ ਹੋ ਰਹੀ ਏ?"

ਦੂਜਾ ਬੈਜਧਾਰੀ, "ਮੋਸਟ ਨੋਟੋਰੀਅਸ ਵੂਮਨ। ਲਾਂਗ ਵਾਂਟੱਡ ਇੰਨ ਮੈਨੀ.......।"

ਡੋਸੀਅਰ, ਦੂਲਨ ਅਤੇ ਦ੍ਰੋਪਦੀ ਲੁੱਟਮਾਰ ਦੇ ਕੰਮ ਕਰਦੇ ਸਨ। ਬੀਰ ਭੂਮ, ਵਰਧਮਾਨ, ਮੁਰਸ਼ਿੰਦਾਬਾਦ, ਬਾਂਕੁਰਾ ਦੇ ਇਲਾਕੇ ਵਿੱਚ ਘੁੰਮਦੇ ਰਹਿੰਦੇ ਸਨ। ਸੰਨ 1971 ਵਿੱਚ ਮਸ਼ਹੂਰ 'ਆਪਰੇਸ਼ਨ ਬਾਂਕੁਰੀ' ਅਧੀਨ ਜਦੋਂ ਤਿੰਨਾਂ ਪਿੰਡਾਂ ਨੂੰ ਹੈਵੀ ਕਾਰਡਨ ਕਰਕੇ ਮਸ਼ੀਨਗੰਨਾਂ ਨਾਲ ਭੁੰਨਿਆ ਗਿਆ ਸੀ, ਉਦੋਂ ਇਹ ਦੋਵੇਂ ਝੂਠੀ ਮੂਠੀ ਦੇ ਮੁਰਦੇ ਬਣ ਕੇ ਲੇਟ ਗਏ ਸਨ। ਅਸਲ 'ਚ ਇਹ ਦੋਵੇਂ ਹੀ ਮੇਨ ਕਰਿਮੀਨਲ ਸਨ। ਸੂਰਯ ਸਾਹੂ 'ਤੇ ਉਹਦੇ ਪੁੱਤਰ ਦਾ ਖ਼ੂਨ, ਡਰਾਊਟ ਦੇ ਸਮੇਂ ਅਪਰ ਕਾਸਟ ਦੀਆਂ ਜ਼ਮੀਨਾਂ ਅਤੇ ਟਿਊਬਵੈਲਾਂ ਤੇ ਕਬਜ਼ੇ ਸਾਰੇ ਜੁਰਮਾਂ 'ਚ ਇਹ ਮੁੱਖ ਦੋਸ਼ੀ ਸਨ। ਜਿਨ੍ਹਾਂ, ਤਿੰਨਾਂ ਮੁੰਡਿਆਂ ਨੇ ਪੁਲਿਸ ਦੇ ਸਾਹਮਣੇ ਸਰੈਂਡਰ ਨਹੀਂ ਕੀਤਾ ਸੀ, ਉਹਨਾਂ ਨੂੰ ਬਚਾਉਣ ਵਿੱਚ ਵੀ ਇਹਨਾਂ ਦਾ ਹੱਥ ਸੀ ਅਤੇ ਆਪਰੇਸ਼ਨ ਬਾਂਕੁਰੀ ਦੇ ਮੇਨ ਆਰਕੀਟੈਕਟ ਕੈਪਟਨ ਅਰਜਨ ਸਿੰਘ ਨੇ ਜਦੋਂ ਤੜਕੇ ਲਾਸ਼ਾਂ ਗਿਣਨ ਸਮੇਂ ਦੋਵਾਂ ਪਤੀ-ਪਤਨੀ ਦੀਆਂ ਲਾਸ਼ਾਂ ਨਾ ਵੇਖੀਆਂ, ਤਾਂ ਉਸੇ ਵੇਲੇ ਹੀ ਉਹਦਾ ਬਲੱਡ ਸ਼ੂਗਰ ਵੱਧ ਗਿਆ ਅਤੇ ਬਹੁਮੂਤਰ ਦਾ ਰੋਗ ਹੋ ਗਿਆ। ਇਸ ਤੋਂ ਸਿੱਧ ਹੋਇਆ ਕਿ ਬਾਹਲਾ ਬਹੁਮੂਤਰ ਰੋਗ ਵੱਧਣ ਵਿੱਚ ਸਚਮੁੱਚ ਹੀ ਚਿੰਤਾ ਅਤੇ ਖਿੱਝ ਪ੍ਰਮੁੱਖ ਕਾਰਣ ਹਨ। ਬਹੁਮੂਤਰ ਰੂਪੀ ਔਰਤ ਦੇ ਜਿਹੜੇ ਬਾਰਾਂ ਖਸਮ ਨੇ, ਉਹਨਾਂ ਵਿਚੋਂ ਇਕ ਐਂਗਜ਼ਾਇਟੀ ਏ।

ਦੂਲਨ ਅਤੇ ਦ੍ਰੋਪਦੀ ਕਈ ਦਿਨਾਂ ਤੱਕ ਨਿਆਨਡਰਖਾਲ ਦੇ ਹਨੇਰੇ ਵਿਚ ਲੁੱਕੇ ਰਹੇ ਅਤੇ ਉਸ ਅੰਧਕਾਰ ਨੂੰ ਹਥਿਆਰਬੰਦ ਨਿਸ਼ਾਨੇ ਰਾਹੀਂ ਬਿਨ੍ਹਣ ਲਈ ਜਿਹੜੀ ਵਿਸ਼ੇਸ਼ ਟੁਕੜੀ ਗਈ ਸੀ, ਉਸ ਨੇ ਪੱਛਮੀ ਬੰਗਾਲ ਦੇ ਵੱਖ-ਵੱਖ ਜ਼ਿਲ੍ਹਿਆਂ ਵਿੱਚ ਲੁੱਟਮਾਰ ਵਿਚ ਲੱਗੇ ਸੰਥਾਲਾਂ ਤੇ ਸੰਥਾਲਨਾਂ ਨੂੰ, ਉਹਨਾਂ ਦੀ ਇੱਛਾ ਦੇ ਵਿਰੁੱਧ ਸਿੰਗਬੋਧਾ ਦੇ ਕੋਲ ਜਾਣ ਲਈ ਮਜ਼ਬੂਰ ਕੀਤਾ।

ਭਾਰਤ ਦੇ ਸੰਵਿਧਾਨ ਵਿੱਚ ਜਾਤ-ਧਰਮ ਦੇ ਵਿਤਕਰੇ ਬਿਨਾਂ ਸਭ ਨੂੰ ਪਵਿੱਤਰ

ਮੰਨਿਆ ਗਿਆ ਏ, ਇਸ ਦੇ ਬਾਵਜੂਦ ਇਹ ਅਣਹੋਣੀਆਂ ਹੋਈ ਜਾਂਦੀਆਂ ਨੇ। ਇਹਦੇ ਦੋ ਕਾਰਨ ਹਨ। ਇੱਕ ਇਸ ਲਾਪਤਾ ਜੋੜੇ ਦੀ ਆਪਣੇ ਆਪ ਨੂੰ ਗੁਪਤ ਰੱਖਣ ਦੀ ਅਸਾਧਾਰਣ ਯੋਗਤਾ ਦੂਜਾ ਅਪਰੇਸ਼ਨ ਬਾਂਕੁਰੀ ਵਿੱਚ ਨਿਯੁਕਤ ਵਿਸ਼ੇਸ਼ ਟੁਕੜੀ ਦੀਆਂ ਨਿਗਾਹਾਂ ਵਿਚ ਸੰਥਾਲ ਹੀ ਨਹੀਂ, ਅਸਟਰੋ-ਏਸ਼ੀਆਟਿਕ 'ਮੁੰਡਾ' ਉਪਜਾਤੀ ਦੀ ਸਾਰੀ ਸੰਤਾਨ ਦੇ ਚਿਹਰੇ ਇਕੋ ਜਿਹੇ ਦਿਸਦੇ ਨੇ।

ਅਸਲ ਵਿੱਚ ਬਾਂਕੁਰਾ ਝਾੜ ਥਾਣੇ ਦੇ ਅੰਡਰ (ਭਾਰਤ ਦੇਸ਼ ਵਿਚ ਹਰੇਕ ਸਥਾਨ ਕਿਸੇ ਨਾ ਕਿਸੇ ਥਾਣੇ ਅੰਡਰ ਹੈ) ਖਿਲਰੇ ਪ੍ਰਬੰਧ ਵਾਲੇ ਬਦਨਾਮ ਝਾੜਖਾਨੀ ਜੰਗਲ ਦੋਹਾਂ ਪਾਸਿਆਂ ਤੇ ਏ। ਇਥੋਂ ਤੱਕ ਕਿ ਅਗਨੀ ਅਤੇ ਨੈਰਿਤਿਆਕੋਣ 'ਤੇ ਸਥਿਤ ਥਾਣਿਆਂ ਉਤੇ ਹਮਲੇ ਅਤੇ ਬੰਦੂਕਾਂ ਖੋਹ ਖੜਨ ਦੀਆਂ ਘਟਨਾਵਾਂ ਵਾਪਰੀਆਂ ਨੇ। ਕਿਉਂਕਿ ਬੰਦੂਕ ਖੋਹਣ ਵਾਲੇ ਪੜ੍ਹੇ ਲਿਖੇ ਨਹੀਂ ਹਨ, ਇਸ ਲਈ ਬੰਦੂਕ ਦੇ ਬਦਲੇ ਉਹ ਕਹਿੰਦੇ ਨੇ, "ਰੈਬਰ ਦੇ ਕਿਉਂ।"

ਜਗੀਰਦਾਰ, ਮਹਾਜਨ, ਸ਼ਾਂਤੀ ਵਾਹਿਣੀ ਅਤੇ ਕਾਗਜ਼ੀ ਬਾਬੂਆਂ ਅਤੇ ਖਚੜਾਂ ਆਦਿ ਦੀ ਹੱਤਿਆ ਦਾ ਜਿਨ੍ਹਾਂ ਉਤੇ ਅਪਰਾਧ ਹੋਣ ਦਾ ਸ਼ੱਕ ਕੀਤਾ ਜਾਂਦਾ ਸੀ, ਉਹਨਾਂ ਬਾਰੇ ਮੌਕੇ ਦੇ ਗਵਾਹਾਂ ਵਲੋਂ ਪੇਸ਼ ਜਿਹੜੇ ਹੋਰ ਵੇਰਵੇ ਪੇਸ਼ ਹੁੰਦੇ ਨੇ, ਉਹ ਬੜੇ ਹੈਰਾਨ ਕਰਨ ਵਾਲੇ ਹਨ। ਇਸੇ ਕਾਲੇ ਰੰਗ ਦੇ ਜੋੜੇ ਦੀ ਘਟਨਾ ਤੋਂ ਪਹਿਲਾਂ ਸਾਇਰਨ ਦੀ ਚੀਕ ਨੇ ਕੰਨਾਂ 'ਚ ਕੁਤਕੁਤੀ ਜਿਹੀ ਕੀਤੀ ਸੀ। ਕੁਝ ਅਸਭਿਆ ਸੰਥਾਲਾਂ ਦੇ ਲਈ ਵੀ ਇਹ ਸਮਝ ਵਿਚ ਨਾ ਆਉਣ ਵਾਲੀ ਭਾਸ਼ਾ ਵਿਚ ਉਹਨਾਂ ਨੇ ਸਾਰੇ ਗਏ ਲੋਕਾਂ ਨੂੰ ਘੇਰ ਕੇ ਖੁਸ਼ੀ ਦਾ ਗੀਤ ਗਾਇਆ ਸੀ, ਜਿਵੇਂ :

> "ਸਾਮਾਰੇ ਹਿੱਲੂਲੇਨਾਕੋ ਮਾਰ ਗੋਏਕੋਣੇ"
> ਅਤੇ
> "ਹਿੰਦੇ ਰਾਂਬਰਾ ਕੇਚੇ ਕੇਚੇ
> ਪੁਨਤਿ ਰਾਂਬਰਾ ਕੇਚੇ ਕੇਚੇ।".

ਇਸ ਤੋਂ ਪਹਿਲਾ ਸ਼ੱਕ ਇਹ ਸਿੱਧ ਹੁੰਦਾ ਏ ਕਿ ਇਹੀ ਕੈਪਟਨ ਅਰਜਨ ਸਿੰਘ ਦੇ ਬਹੁਮੂਤਰ ਦੇ ਕਾਰਣ ਨੇ। ਆਂਕੜੇਬਾਜ਼ਾਂ ਅਤੇ ਸੈਂਕੜੇ ਦਰਸ਼ਕਾਂ ਦੀਆਂ ਅੱਖਾਂ 'ਚ ਏਤੇਨਿਉਟਨੀ ਦੀਆਂ ਮੁੱਢਲੀਆਂ ਫ਼ਿਲਮਾਂ ਦੀ ਤਰ੍ਹਾਂ ਦੀ ਪ੍ਰਸ਼ਾਸਨਿਕ ਕਾਰਜ ਨੀਤੀ ਦੇ ਸਮਝ ਆਉਣ ਕਰਕੇ ਪ੍ਰਸ਼ਾਸਕ ਨੇ ਫੇਰ ਅਰਜਨ ਸਿੰਘ ਨੂੰ ਹੀ ਅਪਰੇਸ਼ਨ ਫਾਰੈਸਟ ਝਾੜਖਾਨੀ ਵਿੱਚ ਭੇਜਿਆ ਅਤੇ ਸੀ. ਆਈ. ਡੀ. ਦਫਤਰ ਵਿਚ ਜਾਣਦੇ ਹੋਏ ਕਿ ਇਹੀ ਨਚਾਰ ਜੋੜਾ ਉਹ ਲਾਸ਼ਾਂ ਨੇ, ਜੋ ਬਾਅਦ ਵਿਚ ਗਾਇਬ ਹੋ ਗਈਆਂ ਸਨ। ਅਰਜਨ ਸਿੰਘ ਕੁਝ ਪਲਾਂ ਲਈ ਜੋਂਬੀ ਬਣ ਗਿਆ ਅਤੇ ਕਾਲੇ ਰੰਗ ਦੇ ਲੋਕਾਂ ਦੇ ਪ੍ਰਤੀ ਉਸਦੇ ਮਨ 'ਚ ਅਕਾਰਨ ਏਨਾ ਡਰ ਪੈਦਾ ਹੋ ਗਿਆ ਕਿ ਲੰਗੋਟੀ ਬੰਨ੍ਹੀ ਕਾਲੇ ਆਦਮੀ ਨੂੰ ਦੇਖਦੇ ਹੀ ਉਹ, "ਹਾਏ ਮਰ ਗਿਆ ਉਏ" ਕਹਿ ਕੇ ਅਧ ਮਰਾ ਹੋ ਜਾਂਦਾ ਸੀ ਅਤੇ ਬਾਅਦ ਵਿਚ ਜਲਦੀ-ਜਲਦੀ ਪਾਣੀ ਪੀਣ ਅਤੇ ਉਨੀ ਹੀ ਜਲਦੀ ਮੂਤਰ ਤਿਆਗ ਕਰਨ ਦੇ ਚੱਕਰ 'ਚ ਫਸ ਜਾਂਦਾ ਸੀ। ਚਾਹੇ ਯੂਨੀਫਾਰਮ ਹੋਵੇ, ਚਾਹੇ ਗ੍ਰੰਥ ਸਾਹਿਬ, ਕੋਈ ਉਸ ਨੂੰ ਇਸ ਹੀਨਤਾ ਤੋਂ ਛੁੱਟੀ ਨਹੀਂ ਸੀ ਦਿਵਾ ਸਕਦਾ। ਇਸ ਦੇ ਬਾਅਦ ਪ੍ਰੀਮੈਚਿਓਰ ਫੋਰਸਡ ਰਿਟਾਇਰਮੈਂਟ ਦਾ ਡਰਾਵਾ ਦੇ ਕੇ ਉਹਨੂੰ ਜੰਗ ਅਤੇ ਵਾਮਪੱਖੀ ਅੱਤਵਾਦੀ ਰਾਜਨੀਤੀ ਦੇ ਸਪੈਸ਼ਲਿਸਟ ਪ੍ਰੋੜ ਬੰਗਾਲੀ ਸੈਨਾਪਤੀ ਦੀ ਟੇਬਲ ਸਾਹਮਣੇ ਪੇਸ਼ ਕੀਤਾ

ਗਿਆ। ਸੈਨਾਪਤੀ ਸਾਹਿਬ ਪ੍ਰਤੀਪੱਖ ਦੇ ਕਾਰਜਾਂ ਅਤੇ ਇਲਮ ਦੀ ਦੌੜ ਨੂੰ ਪ੍ਰਤੀਪੱਖ ਤੋਂ ਵੀ ਬਿਹਤਰ ਜਾਣਦੇ ਸਨ। ਇਸ ਲਈ ਉਹਨਾਂ ਨੇ ਪਹਿਲਾਂ ਸਿੱਖਾਂ ਦੀ ਯੁੱਧ ਪ੍ਰਤਿਭਾ ਦੀ ਤਾਰੀਫ ਅਰਜਨ ਸਿੰਘ ਕੋਲ ਕੀਤੀ। ਬਾਅਦ 'ਚ ਉਹਨੂੰ ਸਮਝਾਇਆ ਕਿ ਕੀ ਕੇਵਲ ਪ੍ਰਤੀਪੱਖ ਦੇ ਲਈ ਹੀ ਬੰਦੂਕ ਦੀ ਨਾਲੀ ਨਾਲ ਸੱਤਾ ਦਾ ਜਨਮ ਹੁੰਦਾ ਏ? ਅਰਜਨ ਸਿੰਘ ਦੀ ਸੱਤਾ ਵੀ ਤਾਂ ਬੰਦੂਕ ਦੇ ਮੇਲ ਆਰਗਨ ਤੋਂ ਹੀ ਨਿੱਕਲਦੀ ਏ, ਹੱਥ ਵਿੱਚ ਬੰਦੂਕ ਨਾ ਰਹਿਣ ਤੇ ਅੱਜ ਕੱਲ੍ਹ ਦੇ ਯੁੱਗ ਵਿੱਚ ਪੰਜ ਕਕਾਰ ਤੱਕ ਸਾਰਾ ਕੁਝ ਹੀ ਬੇਕਾਰ ਅਤੇ ਵਿਅਰਥ ਨੇ। ਇਹ ਸਾਰੀਆਂ ਗੱਲਾਂ ਉਹਨਾਂ ਨੇ ਦੂਜੇ ਸੈਨਿਕਾਂ ਨੂੰ ਵੀ ਕਹੀਆਂ। ਜਿਸਦੇ ਫਲਸਰੂਪ ਯੁੱਧ 'ਚ ਰੁਝੀ ਵਾਹਿਣੀ ਵਾਲਿਆਂ ਦੇ ਮਨ ਵਿੱਚ ਆਰਮੀ ਹੈਂਡ ਬੁੱਕ ਨਾਮਕ ਕਿਤਾਬ ਦੇ ਪ੍ਰਤੀ ਸ਼ਰਧਾ ਮੁੜ ਆ ਗਈ। ਇਹ ਕਿਤਾਬ ਜਨ ਸਾਧਾਰਨ ਲਈ ਨਹੀਂ ਏ। ਉਸ ਵਿਚ ਲਿਖਿਆ ਏ ਕਿ ਪੁਰਾਣੇ ਹਥਿਆਰਾਂ ਨੂੰ ਲੈ ਕੇ ਕੀਤਾ ਜਾਣ ਵਾਲਾ ਗੁਰੀਲਾ ਯੁੱਧ ਸਭ ਤੋਂ ਵੱਧ ਘ੍ਰਿਣਾ ਵਾਲਾ ਤੇ ਨਿੰਦਣ ਵਾਲਾ ਹੁੰਦਾ ਏ। ਉਪਰੋਕਤ ਢੰਗ ਨਾਲ ਲੜਨ ਵਾਲਿਆਂ ਨੂੰ ਵੇਖਦਿਆਂ ਹੀ ਮਾਰ ਸੁੱਟਣਾ ਸਾਰੀਆਂ ਸੈਨਾਵਾਂ ਦਾ ਪਰਮ ਕਰਤੱਵ ਏ। ਦ੍ਰੋਪਦੀ ਅਤੇ ਦੂਲਨ ਉਸੇ ਈ ਕੈਟੇਗਰੀ ਵਿਚੋਂ ਆਉਂਦੇ ਰਹੇ, ਕਿਉਂਕਿ ਉਹ ਲੋਕ ਵੀ ਕੁਹਾੜੀ, ਦਾਤਰ, ਤੀਰ ਧਨੁਸ਼ ਆਦਿ ਲੈ ਕੇ ਆਪਣਾ ਹੱਤਿਆ ਕਾਰਜ ਚਲਾਉਂਦੇ ਨੇ। ਫੇਰ ਵੀ ਉਹਨਾਂ ਦੀ ਮਾਰਨ ਦੀ ਤਾਕਤ ਬਾਬੂਆਂ ਤੋਂ ਜ਼ਿਆਦਾ ਹੁੰਦੀ ਏ। ਸਾਰੇ ਬਾਬੂ ਵਰਗ ਦੇ ਸੈਨਿਕ ਗੋਲੀ ਚਲਾਉਣ ਵਿਚ ਨਿਪੁੰਨ ਨਹੀਂ ਹੁੰਦੇ। ਉਹ ਸਮਝਦੇ ਨੇ ਕਿ ਬੰਦੂਕ ਫੜਦਿਆਂ ਈ ਸੱਤਾ ਆਪਣੇ ਆਪ ਵਿੱਚੋਂ ਨਿਕਲੇਗੀ। ਪਰ ਦੂਲਨ ਅਤੇ ਦ੍ਰੋਪਦੀ ਨੇ ਅਨਪੜ੍ਹ ਹੋਣ ਕਰਕੇ ਪਰੰਪਰਿਕ ਹਥਿਆਰਾਂ ਦਾ ਅਭਿਆਸ ਜਨਮ ਤੋਂ ਹੀ ਕੀਤਾ ਹੋਇਆ ਏ। ਇਥੇ ਇਹ ਦੱਸ ਦੇਣਾ ਜ਼ਰੂਰੀ ਏ ਕਿ ਚਾਹੇ ਉਪਰੋਕਤ ਸੈਨਾ ਨਾਇਕ ਨੂੰ ਪ੍ਰਤੀਪੱਖ ਅਣਹੋਇਆ ਮੰਨ ਕੇ ਚਲਦਾ ਏ, ਪਰ ਉਹ ਮਮੂਲੀ ਆਦਮੀ ਨਹੀਂ। ਇਹ ਪ੍ਰੈਕਟਿਸ ਚਾਹੇ ਜਿਹੜੀ ਮਰਜ਼ੀ ਕਰਨ ਪਰ ਅਸਲੀਅਤ ਵਿੱਚ ਪ੍ਰਤੀਪੱਖ ਦੇ ਆਦਰਸ਼ਾਂ ਪ੍ਰਤੀ ਸ਼ਰਧਾ ਰੱਖਦੇ ਨੇ ਅਤੇ ਸ਼ਰਧਾ ਇਸ ਕਰਕੇ ਕਿ ਉਹ ਮੰਨਦੇ ਨੇ ਕਿ, "ਇਹ ਸਭ ਕੁਝ ਵੀ ਨਹੀਂ ਏ, ਮੁੰਡੇ ਬੰਦੂਕਾਂ ਲੈ ਕੇ ਖੇਡਾਂ ਕਰਦੇ ਨੇ" ਦਾ ਮਨੋਭਾਵ ਲੈ ਕੇ ਅੱਗੇ ਵੱਧਣ ਨਾਲ ਪ੍ਰਤੀਪੱਖ ਨੂੰ ਸਮਝਣਾ ਮੁਸ਼ਕਿਲ ਏ, ਉਹਨਾਂ ਦਾ ਵਿਨਾਸ਼ ਕਰਨਾ ਤਾਂ ਹੋਰ ਵੀ ਮੁਸ਼ਕਿਲ ਏ" ਇਨ ਆਰਡਰ ਟੂ ਡੈਸਟ੍ਰਾਏ ਏਨਿਮੀ ਬਿਕਮ ਵਨ ਆਫ ਦੈਮ।" ਇਸ ਲਈ ਉਹ ਉਹਨਾਂ ਵਿੱਚੋਂ ਇਕ (ਸਿਧਾਂਤ ਰੂਪ ਨਾਲ) ਹੋ ਕੇ ਉਹਨਾਂ ਦੇ ਬਾਰੇ ਆਪਣੀ ਸਮਝਦਾਰੀ ਵਧਾਉਣ ਦੀ ਕੋਸ਼ਿਸ਼ ਕਰਦੇ ਨੇ। ਅਤੇ ਭਵਿੱਖ ਵਿੱਚ ਇਸ ਦੇ ਬਾਰੇ ਵਿੱਚ ਕੁਝ ਲਿਖਣ ਦੀ ਇੱਛਾ ਵੀ ਮਨ 'ਚ ਰੱਖੀ ਹੋਈ ਏ। ਉਸ ਕਿਤਾਬ ਵਿੱਚ ਉਹਨਾਂ ਨੇ ਤੈਅ ਕੀਤਾ ਹੋਇਆ ਏ ਕਿ ਉਹ ਬਾਬੂ ਵਰਗ ਨੂੰ ਡਿਮਾਲਿਸ਼ ਕਰਕੇ ਉਪਦ੍ਰਵੀਆਂ ਦੇ ਵਿਅਕਤਿਤਵ ਨੂੰ ਹੀ ਹਾਈਲਾਈਟ ਕਰਨਗੇ। ਉਹਨਾਂ ਦੇ ਮਨ 'ਚ ਘਰ ਕਰੀ ਬੈਠੀ ਇਸ ਸਾਰੀ ਪ੍ਰਕ੍ਰਿਆ ਨੂੰ ਜਟਲ ਮੰਨਿਆ ਜਾ ਸਕਦਾ ਏ। ਪਰ ਦਰਅਸਲ ਇਹ ਅਤਿਅੰਤ ਸਿੱਧੇ ਨੇ ਅਤੇ ਆਪਣੇ ਵਿਚਕਾਰਲੇ ਬਾਬੇ ਦੀ ਤਰ੍ਹਾਂ ਉਹਨਾਂ ਨੂੰ ਵੀ ਕੱਛੂ ਦਾ ਮਾਸ ਖਾਣ ਦਾ ਬਹੁਤ ਅਨੰਦ ਆਉਂਦਾ ਏ। ਅਸਲ ਵਿਚ ਉਹ ਜਾਣਦੇ ਨੇ ਕਿ ਪੁਰਾਣੇ ਜਨ-ਨਾਟਕ-ਗੀਤ ਦੇ ਅਨੁਸਾਰ ਜ਼ਮਾਨਾ ਪਾਸਾ ਪਰਤੇਗਾ। ਅਤੇ ਸਾਰੇ ਜ਼ਮਾਨਿਆਂ ਵਿਚ ਟਿੱਕੇ ਰਹਿਣ ਦਾ ਟਿਕਟ ਉਹਨਾਂ ਨੂੰ ਚਾਹੀਦਾ ਹੀ ਏ। ਜ਼ਰੂਰਤ ਪਈ ਤਾਂ ਭਵਿੱਖ ਨੂੰ ਦਿਖਾ ਦੇਣਗੇ ਕਿ ਉਹਨਾਂ ਨੇ ਉਸ ਮਾਮਲੇ ਨੂੰ ਕਿੰਨੇ ਸਹੀ ਤਰੀਕੇ ਨਾਲ

ਨਜਿੱਠਿਆ ਅਤੇ ਪਰੰਪਰਿਕ ਸਮਝ ਦੇ ਆਧਾਰ ਤੇ ਆਪਣੇ ਅਧੀਨ ਕੀਤਾ ਸੀ। ਅੱਜ ਉਹ ਜੋ ਜੋ ਕਰ ਰਹੇ ਨੇ ਭਵਿੱਖ ਦਾ ਆਦਮੀ ਉਹ ਸਭ ਭੁੱਲ ਜਾਵੇਗਾ, ਇਸ ਵਿਚ ਭੋਰਾ ਜਿੰਨਾ ਵੀ ਸ਼ੱਕ ਨਹੀਂ ਏ ਅਤੇ ਇਕ ਜ਼ਮਾਨੇ ਤੋਂ ਦੂਸਰੇ ਜ਼ਮਾਨੇ ਤੱਕ ਸਾਰਿਆਂ ਦੇ ਰੰਗ ਵਿਚ ਰੰਗ ਮਿਲਾ ਸਕੀਏ ਤਾਂ ਉਹ ਮਿਸ਼ਰਿਤ ਯੁੱਗ ਦੇ ਪ੍ਰਤੀਨਿਧੀ ਬਣ ਜਾਣਗੇ। ਇਹ ਵੀ ਉਹ ਜਾਣਦੇ ਨੇ। ਅੱਜ "ਐਪਰੀਹੈਂਸ਼ਨ ਐਂਡ ਅਲਿਮੀਨੇਸ਼ਨ ਕਰਕੇ ਉਹ ਜਵਾਨਾਂ ਨੂੰ ਇਸ ਦੁਨੀਆ ਤੋਂ ਵਿਦਾਇਗੀ ਦੇ ਰਹੇ ਨੇ, ਪਰ ਇਸ ਖ਼ੂਨ ਖਰਾਬੇ ਦੀ ਯਾਦ ਅਤੇ ਸਿੱਖਿਆ ਆਦਮੀ ਜਲਦੀ ਹੀ ਭੁੱਲ ਜਾਵੇਗਾ, ਇਹ ਵੀ ਉਹ ਜਾਣਦੇ ਨੇ ਅਤੇ ਇਸ ਦੇ ਨਾਲ ਸ਼ੈਕਸਪੀਅਰ ਦੀ ਤਰ੍ਹਾਂ ਉਹ ਵੀ ਇਸ ਦੁਨੀਆ ਦੀ ਲਗਾਮ ਨੂੰ ਜਵਾਨਾਂ ਦੇ ਹੱਥ ਵਿੱਚ ਦੇ ਦੇਣ ਵਿਚ ਵਿਸ਼ਵਾਸ ਰੱਖਦੇ ਨੇ। ਉਹ ਵੀ 'ਪ੍ਰਾਸਪਰੋ' ਨੇ। ਸਫਲ ਨੇ।

ਜੋ ਵੀ ਹੋਵੇ, ਇਸ ਦੇ ਬਾਅਦ ਪਤਾ ਲੱਗਿਆ ਕਿ ਬਹੁਤ ਸਾਰੇ ਜਵਾਨ ਮੁੰਡੇ ਕੁੜੀਆਂ ਬੈਚ ਬਾਈ ਬੈਚ ਜੀਪ ਗੱਡੀ ਵਿੱਚ ਚੜ੍ਹ ਕੇ ਇਕ ਥਾਣੇ ਦੇ ਬਾਅਦ ਦੂਸਰੇ ਉਤੇ ਹਮਲਾ ਕਰਕੇ ਉਪਰੋਕਤ ਇਲਾਕੇ ਨੂੰ ਦੁੱਖ ਅਤੇ ਖੁਸ਼ੀ ਦੇ ਕੇ ਝਾੜਖਾਨੀ ਦੇ ਜੰਗਲਾਂ ਵਿੱਚ ਅਲੋਪ ਹੋ ਗਏ। ਕਿਉਂਕਿ ਬਾਂਕੁਰੀ ਤੋਂ ਲਾਪਤਾ ਹੋਣ ਤੋਂ ਬਾਅਦ ਦ੍ਰੋਪਦੀ ਅਤੇ ਦੂਲਨ ਨੇ ਲਗਭਗ ਸਾਰੇ ਜਿਮੀਂਦਾਰਾਂ ਦੇ ਕੰਮ ਕੀਤਾ ਸੀ, ਇਸ ਲਈ ਮਾਰੇ ਜਾਣ ਵਾਲੇ ਵਿਰੋਧੀ ਲੋਕਾਂ ਦੇ ਬਾਰੇ ਵਿੱਚ ਮਾਰਨ ਵਾਲਿਆਂ ਨੂੰ ਫਟਾਫਟ ਖਬਰ ਦਿੰਦੇ ਰਹੇ ਅਤੇ ਮਾਣ ਨਾਲ ਐਲਾਨ ਕੀਤਾ ਕਿ ਉਹ ਵੀ ਸੈਨਿਕ ਨੇ "ਰੈਂਕ ਐਂਡ ਫਾਈਲ" ਨੇ। ਅੰਤ ਵਿਚ ਬਹੁਤ ਸੰਘਣੇ ਝਾੜਖਾਨੀ ਜੰਗਲ ਦੇ ਸੈਨਾਪਤੀ ਵਲੋਂ ਚੱਕਰਵਿਊਹ ਵਿਚ ਫਸਾ ਦਿੱਤਾ ਗਿਆ ਅਤੇ ਉਸ ਨੂੰ ਚਾਰੇ ਪਾਸਿਉਂ ਘੇਰ ਲਿਆ ਗਿਆ। ਆਰਮੀ ਅੰਦਰ ਵੜੀ ਅਤੇ ਉਸਨੇ ਰਣਭੂਮੀ ਚੀਰ-ਚੀਰ ਕੇ ਭਗੌੜਿਆਂ ਦਾ ਪਤਾ ਕੀਤਾ। ਨਾਲ ਈ ਫੋਟੋਗ੍ਰਾਫਰ ਲੋਕ ਜੰਗਲ ਦਾ ਮੈਪ ਬਣਾਉਂਦੇ ਰਹੇ ਅਤੇ ਸੈਨਾਵਾਂ ਪੀਣ ਵਾਲੇ ਪਾਣੀ ਦੇ ਸੋਮਿਆਂ ਝਰਨਿਆਂ ਅਤੇ ਕੁੰਡਾਂ ਦਾ ਆਸਰਾ ਲੈ ਕੇ ਪਹਿਰਾ ਦਿੰਦੀਆਂ ਰਹੀਆਂ। ਅੱਜ ਵੀ ਦੇ ਰਹੀਆਂ ਨੇ ਅਤੇ ਅੱਜ ਵੀ ਭਗੌੜਿਆਂ ਦੀ ਭਾਲ ਕੀਤੀ ਜਾ ਰਹੀ ਏ। ਅਜਿਹੀ ਹੀ ਇਕ ਤਲਾਸ਼ ਸਮੇਂ ਸੈਨਾ ਦੇ ਇਕ ਭੇਤੀਏ ਦੁਖੀ ਰਾਮ ਘੜਾਰੀ ਨੇ ਦੇਖਿਆ ਕਿ ਪੱਥਰ ਉਤੇ ਮੂੰਹ ਭਾਰ ਪਿਆ ਸੰਥਾਲ ਨੌਜਵਾਨ ਮੂੰਹ ਡੋਬ ਕੇ ਪਾਣੀ ਪੀ ਰਿਹਾ ਏ। ਉਸੇ ਹਾਲਤਾਂ 'ਚ ਉਸ ਨੂੰ ਗੋਲੀ ਨਾਲ ਵਿੰਨ੍ਹ ਦਿੱਤਾ ਅਤੇ ਥ੍ਰੀ ਨਾਟ ਥ੍ਰੀ ਦੀ ਮਾਰ ਨਾਲ ਤੜਫ ਕੇ ਡਿੱਗਣ ਤੋਂ ਪਹਿਲਾਂ ਦੋਵੇਂ ਹੱਥ ਫੈਲਾਅ ਕੇ ਉਹ ਜ਼ੋਰ ਦੀ ਗਰਜਿਆ "ਮਾਂ ਹੋ।" ਅਤੇ ਝੱਗ ਦੇ ਨਾਲ ਖੂਨ ਉਗਲਦਿਆਂ ਉਹ ਠੰਡਾ ਹੋ ਗਿਆ। ਬਾਅਦ ਵਿਚ ਪਤਾ ਲੱਗਿਆ ਕਿ ਉਹ ਬਦਨਾਮ ਦੂਲਨ ਮਾਂਝੀ ਏ।

ਇਸ "ਮਾਂ-ਹੋ" ਸ਼ਬਦ ਦਾ ਮਤਲਬ ਕੀ ਏ? ਇਹ ਕੀ ਆਦਿਵਾਸੀ ਭਾਸ਼ਾ ਵਿਚ ਕੋਈ ਉਗਰਪੰਥੀ ਸਲੋਗਨ ਏ? ਇਸ ਦਾ ਮਤਲਬ ਕੀ ਏ? ਇਹ ਜਾਣਨ ਲਈ ਸ਼ਾਂਤ ਵਾਹਿਣੀ ਦੇ ਦਫਤਰ ਵਿੱਚੋਂ ਬਹੁਤ ਮਾਰ ਕੁੱਟ ਹੋਈ, ਪਰ ਪਤਾ ਕੁਝ ਨਾ ਲੱਗਿਆ। ਦੋ ਆਦਿਵਾਸੀ ਮਾਹਿਰਾਂ ਨੂੰ ਕਲਕੱਤਾ ਤੋਂ ਹਵਾਈ ਜਹਾਜ਼ ਰਾਹੀਂ ਲਿਆਂਦਾ ਗਿਆ ਅਤੇ ਉਹ ਵਿਚਾਰੇ ਹਾਫਮੈਨ ਜੇਫਰ, ਗੋਲਡਨ ਪਾਮਰ ਆਦਿ ਹੰਢੇ ਵਿਦਵਾਨਾਂ ਵਲੋਂ ਤਿਆਰ ਕੀਤੇ ਗਏ ਸ਼ਬਦਕੋਸ਼ ਲੈ ਕੇ ਪਸੀਨੋ ਪਸੀਨੀ ਹੁੰਦੇ ਰਹੇ। ਅੰਤ ਵਿਚ ਸਭ ਕੁਝ ਜਾਣਨ ਵਾਲੇ ਸੈਨਾਪਤੀ ਨੇ ਚਮਰੂ ਨੂੰ ਬੁਲਾਇਆ। ਕੈਂਪ ਦਾ ਪਾਣੀ ਢੋਣ ਵਾਲੇ ਸੰਥਾਲੀ ਚਮਰੂ ਦੋਹਾਂ ਮਾਹਿਰਾਂ ਨੂੰ ਦੇਖ ਕੇ ਫਿਕ-ਫਿਕ ਕਰਕੇ ਹੱਸਿਆ, ਤੇ ਫੇਰ ਬੀੜੀ ਨਾਲ ਕੰਨ ਖੁਰਕਿਆ

ਤੇ ਬੋਲਿਆ, "ਮਾਲਦਾ ਦੇ ਸੰਥਾਲਾਂ ਨੇ ਗਾਂਧੀ ਰਾਜਾ ਦੇ ਸਮੇਂ ਵਿੱਚ ਲੜਾਈ ਲਈ ਤਿਆਰ ਹੋਣ ਦੇ ਲਈ "ਮਾਂ-ਹੋ" ਕਿਹਾ ਸੀ। ਇਹ ਲੜਾਈ ਦੀ ਪੁਕਾਰ ਏ। ਪਰ ਇਥੇ ਕੌਣ ਬੇਟਾ 'ਮਾਂ ਹੋ' ਬੋਲਣ ਆਇਆ। ਕੋਈ ਸੰਥਾਲ ਮਾਲਦਾ ਤੋਂ ਆਇਆ ਏ?"

ਸਮੱਸਿਆ ਦਾ ਇਸ ਤਰ੍ਹਾਂ ਦਾ ਹੱਲ ਨਿਕਲਿਆ। ਇਸ ਤੋਂ ਬਾਅਦ ਦੂਲਨ ਦੀ ਲਾਸ਼ ਨੂੰ ਉਸੇ ਪੱਥਰ ਉਤੇ ਛੱਡ ਕੇ ਹਰੀ ਵਰਦੀ ਦੇ ਕੈਮੋਫਲਾਜ ਵਿਚ ਹਰੇਕ ਦਰੱਖਤ ਉਤੇ ਚੜ੍ਹ ਕੇ ਪੱਤੇ-ਭਰੇ ਦਰੱਖਤਾਂ ਨੂੰ ਜੱਫੀ ਵਿਚ ਲਈ ਉਸ ਜੰਗਲੀ ਥਾਂ ਉਤੇ ਲਾਲ ਕੀੜੀਆਂ ਦਾ ਡੰਗ ਸਹਿੰਦੇ ਹੋਏ ਇੰਤਜਾਰ ਕਰਦੇ ਰਹੇ ਕਿ ਦੇਖੀਏ ਲਾਸ਼ ਚੁੱਕਣ ਲਈ ਕੋਈ ਆਉਂਦਾ ਏ ਕਿ ਨਹੀਂ। ਇਹ ਜਿੰਨੀ ਸ਼ਿਕਾਰ-ਨੀਤੀ ਏ, ਉਨੀ ਯੁੱਧ-ਨੀਤੀ ਨਹੀਂ। ਪਰ ਸੈਨਾਪਤੀ ਜਾਣਦੇ ਨੇ ਕਿ ਕਿਸੇ ਜਾਣੀ-ਪਛਾਣੀ ਨੀਤੀ ਨਾਲ ਇਹਨਾਂ ਵਿਗੜਿਆਂ ਨੂੰ ਖਤਮ ਨਹੀਂ ਕੀਤਾ ਜਾ ਸਕਦਾ। ਇਸ ਲਈ ਕੁੰਡੀ ਵਿਚ ਖਾਣ ਵਾਲੀ ਚੀਜ਼ ਲਾ ਕੇ ਸ਼ਿਕਾਰ ਨੂੰ ਆਪਣੇ ਵੱਲ ਲਿਆਉਣਾ ਚਾਹੁੰਦੇ ਨੇ। ਉਹ ਵੀ ਜਾਣਦੇ ਨੇ ਕਿ ਸਭ ਕੁਝ ਸਪਸ਼ਟ ਹੋ ਜਾਵੇਗਾ। ਜਿਹੜੇ ਗਾਣੇ ਦ੍ਰੋਪਦੀ ਨੇ ਗਾਏ ਨੇ ਉਹਨਾਂ ਦਾ ਮਤਲਬ ਵੀ ਉਹਨਾਂ ਨੇ ਜਾਣ ਲਿਆ ਏ।

ਉਹਨਾਂ ਦੀ ਗੱਲ ਨੂੰ ਸੈਨਾ ਨੇ ਸਿਰ ਮੱਥੇ ਸਵੀਕਾਰਿਆ ਤੇ ਤਿਆਰ ਹੋ ਗਈ। ਪਰ ਦੂਲਨ ਦੀ ਲਾਸ਼ ਲੈਣ ਲਈ ਕੋਈ ਨਹੀਂ ਆਇਆ। ਰਾਤ ਦੇ ਹਨ੍ਹੇਰੇ ਵਿਚ ਸੁੱਕੇ ਪੱਤਿਆਂ ਦੀ ਚਰਰ-ਮਰਰ ਸੁਣ ਕੇ ਸੈਨਿਕਾਂ ਨੇ ਗੋਲੀ ਚਲਾਈ ਅਤੇ ਦਰੱਖਤ ਤੋਂ ਉਤਰ ਕੇ ਦੇਖਿਆ ਕਿ ਉਹਨਾਂ ਨੇ ਸੁੱਕੇ ਪੱਤਿਆਂ ਦੇ ਵਿਛਾਉਣੇ ਉਤੇ ਸੰਭੋਗ ਦੀ ਹਾਲਤ ਵਿਚ ਪਏ ਜੋੜੇ ਨੂੰ ਮਾਰ ਸੁਟਿਆ ਏ। ਜੰਗ ਵਿਚ ਸੈਨਾ ਦਾ ਮਾਰਗ ਦਰਸ਼ਕ ਖੋਜੀ ਦਲ ਦਾ ਦੁਖੀ ਰਾਮ ਘੜਾਰੀ ਸੰਨਿਆਸੀ ਦੀ ਤਰ੍ਹਾਂ ਦੂਲਨ ਨਾਲ ਸੰਬੰਧਿਤ ਇਨਾਮ ਲਏ ਬਿਨਾਂ ਕਿਸੇ ਦੇ ਦਾਤਰ ਨਾਲ ਆਪਣਾ ਗਲ ਵੱਢ ਕੇ ਮਰ ਗਿਆ। ਦੂਲਨ ਦੀ ਲਾਸ਼ ਨੂੰ ਲਿਆਉਂਦੇ ਹੋਏ ਸੈਨਿਕ ਜ਼ਹਿਰੀਲੀਆਂ ਕੀੜੀਆਂ ਦੇ ਕੱਟਣ ਨਾਲ ਬਹੁਤ ਦੁੱਖੀ ਹੋਏ। ਅਸਲ ਵਿਚ ਕੀੜੀਆਂ ਲਾਸ਼ ਨੂੰ ਖਾ ਰਹੀਆਂ ਸਨ। ਪਰ ਜਦੋ ਉਹਨਾਂ ਦੇ ਕੰਮ 'ਚ ਵਿਘਨ ਪਿਆ ਤਾਂ ਉਹਨਾਂ ਨੇ ਸੈਨਿਕਾਂ ਨੂੰ ਹੀ ਵੱਢਣਾ ਸ਼ੁਰੂ ਕਰ ਦਿੱਤਾ। 'ਲਾਸ਼ ਲੈਣ ਕੋਈ ਨਹੀਂ ਆਇਆ, ਸੁਣ ਕੇ ਸੈਨਾਪਤੀ ਨੇ ਐਂਟੀ ਫਾਸਿਸਟ ਪੇਪਰਬੈਕ ਕਿਬਾਤ 'ਡੈਪੁਟੀ' ਉਤੋਂ ਹੱਥ ਮਾਰ ਕੇ ਚੀਕ ਕੇ ਕਿਹਾ, "ਵਾਟ ?" ਅਤੇ ਤਦੇ ਇੱਕ ਆਦਿਵਾਸੀ-ਮਾਹਿਰ ਆਰਕਮਿਡੀਜ਼ ਦੀ ਤਰ੍ਹਾਂ ਖੁਸ਼ੀ 'ਚ ਘਬਰਾਇਆ ਹੋਇਆ ਦੌੜਿਆ ਆਇਆ ਅਤੇ ਬੋਲ ਪਿਆ," ਸਰ, ਹੇਂਦੇ ਰਾਂਬਰਾ ਦੀਆਂ ਗੱਲਾਂ ਦਾ ਮਤਲਬ ਮੈਂ ਕੱਢ ਲਿਆ ਏ। ਇਹ ਸ਼ਬਦ ਮੁੰਡਾਰੀ ਲੈਂਗੁਏਜ ਦਾ ਏ।"

ਦ੍ਰੋਪਦੀ ਦੀ ਖੋਜ ਜਾਰੀ ਰਹੀ। ਝਾੜਖਾਨੀ ਜੰਗਲ ਬੈਲਟ ਵਿਚ ਆਪ੍ਰੇਸ਼ਨ ਚਲਦਾ ।ਰਹਾ। ਇਹ ਪ੍ਰਸ਼ਾਸਨ ਦੇ ਪਿਛਲੇ ਭਾਗ ਵਿਚ ਹੋਏ ਕਿਸੇ ਦੁਸ਼ਟ ਫੋੜੇ ਜਾਂ ਭਗੰਦਰ ਵਰਗਾ ਸੀ। ਪੂਰਵ ਪ੍ਰਮਾਣਿਤ ਦੁਸ਼ਟ ਮਲ੍ਹਮ ਨਾਲ ਠੀਕ ਹੋਣ ਵਾਲਾ ਨਹੀਂ ਸੀ ਅਤੇ ਨਾ ਹੀ ਕਿਸੇ ਤਰੀਕੇ ਫੁੱਟਣ ਵਾਲਾ ਸੀ। ਆਪ੍ਰੇਸ਼ਨ ਦੇ ਪਹਿਲੇ ਫੇਜ਼ ਵਿਚ ਜੰਗਲ ਦੀ ਟੋਪੋਗ੍ਰਾਫੀ ਨਾ ਜਾਨਣ ਦੇ ਕਾਰਣ ਭਗੌੜੇ ਫਟਾਰਟ ਫੜੇ ਗਏ ਅਤੇ ਮੁੱਠਭੇੜ ਦੇ ਨਿਯਮਾਂ ਦੇ ਅਨੁਸਾਰ ਕਰ ਦੇਣ ਵਾਲਿਆਂ ਦੇ ਪੈਸਿਆਂ ਦਾ ਸਰਾਧ ਕਰਦੇ ਹੋਏ ਉਹਨਾਂ ਨੂੰ ਗੋਲੀਆਂ ਨਾਲ ਭੁੰਨ ਦਿਤਾ ਗਿਆ। ਆਮ੍ਹਣੇ-ਸਾਹਮਣੇ ਦੇ ਸੰਘਰਸ਼ ਵਿਚ ਮਾਰੇ ਜਾਣ ਦੇ ਨਿਯਮਾਂ ਅਨੁਸਾਰ ਉਹਨਾਂ ਦੇ ਸਰੀਰ ਦੇ ਵੱਖ-ਵੱਖ ਅੰਗ ਜਿਵੇਂ ਅੱਖਾਂ ਦੀਆਂ ਪੁਤਲੀਆਂ, ਭੋਜਨ

ਦੀ ਨਾਲੀ, ਮਿਹਦਾ, ਦਿਲ, ਜਣਨ ਸਥਾਨ ਆਦਿ, ਨੂੰ ਗਿੱਦੜ, ਬਘਿਆੜ, ਲੱਕੜਬੱਘੇ ਜੰਗਲੀ ਬਿੱਲੀ ਅਤੇ ਕੀੜਿਆਂ ਦਾ ਭੋਜਨ ਬਣਨ ਲਈ ਛੱਡ ਦਿਤਾ ਗਿਆ ਅਤੇ ਉਹਨਾਂ ਦੇ ਮਾਸ-ਰਹਿਤ ਪਿੰਜਰ ਲੈ ਕੇ ਡੋਮ ਲੋਕ ਬੜੀ ਖੁਸ਼ੀ ਨਾਲ ਵੇਚਣ ਗਏ।

ਪਰਵਤੀ ਫੇਜ਼ ਵਿਚ ਉਹ ਲੋਕ ਆਮ੍ਹਣੇ-ਸਾਹਮਣੇ ਦੇ ਸੰਘਰਸ਼ ਵਿਚ ਫੜੇ ਨਹੀਂ ਗਏ। ਇਸ ਤੋਂ ਅਜਿਹਾ ਲਗਦਾ ਏ ਕਿ ਇਸ ਵਿਚਾਲੇ ਕੋਈ ਵਿਸ਼ਵਾਸ਼ਯੋਗ ਸੰਦੇਸ਼ ਵਾਹਕ ਫੜ ਲਿਆ ਸੀ। ਅਤੇ ਉਹ ਸੰਦੇਸ਼-ਵਾਹਕ ਦ੍ਰੋਪਦੀ ਏ ਇਸਦੀ ਸੰਭਾਵਨਾ ਰੁਪਏ ਵਿਚੋ ਨੱਬੇ ਪੈਸੇ ਸੀ। ਦ੍ਰੋਪਦੀ ਦੂਲਨ ਨੂੰ ਆਪਣੀ ਜਾਨ ਤੋਂ ਜ਼ਿਆਦਾ ਚਾਹੁੰਦੀ ਸੀ। ਜ਼ਰੂਰ ਹੀ ਹੁਣ ਉਹੀ ਉਹਨਾਂ ਨੂੰ ਬਚਾ ਰਹੀ ਏ।

"ਉਹਨਾਂ ਲੋਕਾਂ ਦੀ—ਇਹ ਕਥਨ ਵੀ ਇਕ ਹਾਈਪਾਥੀਸਿਸ ਏ।"

"ਕਿਉ?"

"ਉਰਿਜਨਲੀ ਕਿੰਨੇ ਲੋਕ ਗਏ ਸਨ?"

ਉਤਰ ਸ਼ੂਨਯ। ਇਸ ਵਿਸ਼ੇ ਵਿਚ ਬਹੁਤ ਸਾਰੀਆਂ ਕਹਾਣੀਆਂ ਹਵਾ ਵਿਚ ਉੱਡ ਰਹੀਆਂ ਸਨ ਅਤੇ ਬਹੁਤ ਸਾਰੀਆਂ ਕਿਤਾਬਾਂ ਛਪੀਆਂ ਸਨ। ਟਿਹਨਾਂ ਸਾਰੀਆਂ ਗੱਲਾਂ ਤੇ ਵਿਸ਼ਵਾਸ਼ ਨਾ ਕਰਨਾ ਹੀ ਚੰਗਾ ਏ।

"ਛੇ ਸਾਲਾਂ ਵਿਚ ਕਿੰਨੇ ਲੋਕ ਆਮ੍ਹਣੇ-ਸਾਹਮਣੇ ਦੇ ਮੁਕਾਬਲੇ ਵਿਚ ਮਾਰੇ ਗਏ?

ਉਤਰ ਸ਼ੂਨਯ। ਆਮ੍ਹਣੇ-ਸਾਹਮਣੇ ਦੇ ਮੁਕਾਬਲੇ ਤੋਂ ਬਾਅਦ ਮਰਨ ਵਾਲਿਆਂ ਦੇ ਜਿਹੜੇ ਪਿੰਜਰ ਮਿਲੇ, ਉਹਨਾਂ ਦੇ ਹੱਥ ਵੱਢੇ ਹੋਏ ਜਾਂ ਟੁੱਟੇ ਕਿਉਂ ਨੇ? ਕੀ ਲੂਲੇ ਆਮ੍ਹਣੇ-ਸਾਹਮਣੇ ਦਾ ਮੁਕਾਬਲਾ ਕਰ ਸਕਦੇ ਨੇ? ਉਹਨਾਂ ਦੇ ਗਲ ਦੀਆਂ ਹੱਡੀਆਂ ਲਮਕਦੀਆਂ ਹੋਈਆਂ, ਪੈਰਾਂ ਵਿਚ ਅਤੇ ਪਸਲੀਆਂ ਦੀਆਂ ਹੱਡੀਆਂ ਚੂਰ-ਚੂਰ ਕਿਊ ਨੇ?

ਉਤਰ ਦੋ ਪ੍ਰਕਾਰ ਦੇ ਨੇ। ਬਿਨਾਂ ਕੁਝ ਬੋਲੇ ਜਾਂ ਅੱਖਾਂ ਵਿਚ ਤਿਰਸਕਾਰ ਭਰ ਕੇ," ਹੈਤ। ਕੀ ਇਹ ਸਾਰੀਆਂ ਗੱਲਾਂ ਵੀ ਕਹਿਣ ਵਾਲੀਆਂ ਨੇ? ਜੋ ਹੋਣਾ ਸੀ ਉਹ ਤਾਂ............"

"ਇਸ ਸਮੇਂ ਕਿੰਨੇ ਲੋਕ ਜੰਗਲਾਂ ਵਿਚ ਨੇ?"

ਉਤਰ ਸ਼ੁਨਯ।

"ਉਹ ਕੀ ਇਕ ਪੂਰੀ ਫੌਜ ਦੇ ਬਰਾਬਰ ਨੇ? ਉਹਨਾਂ ਲਈ ਕਰ ਦੇਣ ਵਾਲਿਆਂ ਦੇ ਖਰਚ 'ਤੇ ਇਸ ਜੰਗਲੀ ਪਰਿਵੇਸ਼ ਵਿਚ ਇਕ ਵੱਡੀ ਸੈਨਾ ਨੂੰ ਤੈਨਾਤ ਕਰਨਾ ਕੀ ਜਸਟੀਫਾਈਡ ਏ?"

ਉਤਰ—ਅਬਜੈਕਸ਼ਨ। ਜੰਗਲੀ ਪਰਿਵੇਸ਼ ਕਹਿਣਾ ਠੀਕ ਨਹੀਂ ਏ। ਉਥੇ ਨਿਯੁਕਤ ਕੀਤੀ ਗਈ ਸੈਨਾ ਲਈ ਸੰਤੁਲਿਤ ਭੋਜਨ, ਡਾਕਟਰੀ ਸਹਾਇਤਾ ਆਪਣੇ-ਆਪਣੇ ਧਰਮ ਅਨੁਸਾਰ ਸੈਨਿਕਾਂ ਦੇ ਤਿਉਹਾਰ ਮਨਾਉਣ ਦੀ ਸੌਖ ਅਤੇ 'ਇਹ ਹੈ ਜ਼ਿੰਦਗੀ' ਫਿਲਮ ਵਿਚ ਸੰਜੀਮ ਕੁਮਾਰ ਅਤੇ ਸ੍ਰੀ ਕ੍ਰਿਸ਼ਣ ਆਹਮਣੇ-ਸਾਹਮਣੇ ਪ੍ਰਸਤੁਤ ਕਰਨ ਦੀ ਚੰਗੀ ਸੁਵਿਧਾ ਪ੍ਰਾਪਤ ਏ। ਨਹੀਂ, ਪਰਿਵੇਸ਼ ਜੰਗਲੀ ਨਹੀਂ ਏ।

"ਕਿੰਨੇ ਲੋਕ ਨੇ?"

ਉਤਰ ਸ਼ੂਨਯ।

"ਕਿੰਨੇ ਲੋਕ ਹਨ। ਕੋਈ ਹੈ ਵੀ ਜਾਂ ਨਹੀਂ?"

ਉੱਤਰ ਲੰਮਾ ਏ।

ਜਿਵੇ," ਵੈਲ, ਐਕਸ਼ਨ ਹੋ ਰਿਹਾ ਏ। ਜ਼ਿਮੀਦਾਰ, ਮਹਾਜਨ ਗੋਲਬੰਦ ਵਿਗੜੇ ਬਾਗ਼ੀ ਗੁੰਡੇ, ਵੇਸਵਾ ਘਰਾਂ ਦੇ ਬੇਨਾਮੀ ਮਾਲਕ ਅਤੇ ਪੁਰਾਣੇ ਖੱਚ ਵਿਦਰੋਹੀ-ਇਹ ਸਾਰੇ ਅੱਜ ਵੀ ਭਰੇ ਹੋਏ ਨੇ। ਕੰਗਾਲ ਅਤੇ ਨੰਗੇ-ਲੁੱਚੇ ਲੋਕ ਅੱਜ ਵੀ ਬਦਮਾਸ਼ ਤੇ ਬਾਗ਼ੀ ਹੋਈ ਫਿਰਦੇ ਨੇ। ਅਤੇ ਕਿਸੇ-ਕਿਸੇ ਪਾਕੇਟ ਵਿਚ ਅੱਜ ਵੀ ਅੱਤਵਾਦੀਆਂ ਨੂੰ ਬੱਝੇ ਪੈਸੇ ਮਿਲ ਰਹੇ ਨੇ। ਭਗੌੜਿਆ ਪ੍ਰਤੀ ਹਮਦਰਦੀ ਰੱਖਣ ਵਾਲੇ ਪਿੰਡ ਅੱਜ ਵੀ ਚੁੱਪ ਅਤੇ ਵਿਦਰੋਹੀ ਹਨ। ਇਹਨਾਂ ਸਾਰੀਆਂ ਘਟਨਾਵਾਂ ਤੋਂ ਇਹ ਮੰਨਣ ਦਾ ਕਾਰਣ ਏ........।"

"ਇਸ ਤਸਵੀਰ ਵਿਚ ਦ੍ਰੋਪਦੀ ਮੇਝੇਨ ਕਿਥੇ ਫਿੱਟ ਹੁੰਦੀ ਏ?"

"ਨਿਸ਼ਚਿਤ ਹੀ ਉਹ ਭਗੌੜਿਆਂ 'ਚ ਸ਼ਾਮਿਲ ਏ, ਪਰ ਡਰ ਦੀ ਗੱਲ ਦੂਜੀ ਏ। ਜੋ ਹਨ, ਉਹ ਬਹੁਤ ਦਿਨਾਂ ਤੋਂ ਜੰਗਲ ਦੇ ਉਸ ਆਦਿਮ ਜਗਤ ਵਿਚ ਰਹਿਣ ਗਿੱਝੇ ਹੋਏ ਨੇ। ਅਤੇ ਉਹ ਗਰੀਬ ਲੋਕ ਅੱਤਵਾਦੀਆਂ ਆਦਿਵਾਸੀਆਂ ਦੀ ਮਦਦ ਕਰ ਰਹੇ ਨੇ। ਇਸ ਸਾਥ ਦੇ ਫਲਸਰੂਪ ਉਹ ਆਪਣੀ ਕਿਤਾਬੀ ਸਿੱਖਿਆ ਭੁੱਲ ਗਏ ਨੇ। ਜਿਸ ਮਿੱਟੀ ਵਿਚ ਰਹਿ ਰਹੇ ਨੇ, ਉਸ ਦੇ ਨਾਲ ਸ਼ਾਇਦ ਕਿਤਾਬੀ ਸਿਖਿਆ ਦੀ ਓਰੀਏਂਟੇਸ਼ਨ ਕਰਕੇ ਨਵੇਂ ਸਿਰੇ ਤੋਂ ਸੰਘਰਸ਼ ਕਰਨ ਦੀ ਨੀਤੀ ਅਤੇ ਜਿਉਂਦੇ ਰਹਿਣ ਦੇ ਨਿਯਮ ਸਿੱਖ ਰਹੇ ਨੇ। ਬਾਹਰ ਦੀ ਕਿਤਾਬੀ ਸਿਖਿਆ ਅਤੇ ਅੰਦਰ ਦੇ ਉੱਦਮ ਹੁਣ ਤੱਕ ਜਿਹਨਾਂ ਦੀ ਸ਼ਕਤੀ ਏ ਉਹਨਾਂ ਨੂੰ ਗੋਲੀ ਮਾਰ ਕੇ ਖਤਮ ਕਰਨਾ ਚਲ ਸਕਦਾ ਏ? ਜਿਹੜੇ ਲੋਕ ਕਲਮ ਨਾਲ ਕੰਮ ਕਰਦੇ ਨੇ ਉਹਨਾਂ ਨੂੰ ਏਨੀ ਅਸਾਨੀ ਨਾਲ ਖਤਮ ਨਹੀਂ ਕੀਤਾ ਜਾ ਸਕਦਾ।"

ਏਸ ਲਈ ਆਪਰੇਸ਼ਨ ਝਾੜਖਾਨੀ ਫਾਰੈਸਟ ਰੁਕ ਨਹੀਂ ਸਕਦਾ ਕਾਰਣ ਆਰਮੀ ਹੈਡ ਬੁੱਕ' ਦੀ ਚੇਤਾਵਨੀ।

## ਦੋ

ਦ੍ਰੋਪਦੀ ਮੇਝੇਨ ਨੂੰ ਫੜੋ ਉਹੀ ਉਹਨਾਂ ਨੂੰ ਫੜਵਾਏਗੀ।

ਦ੍ਰੋਪਦੀ ਆਪਣੇ ਪੱਲੇ ਹੇਠ ਉਥਲੇ ਚੌਲਾਂ ਦੀ ਪੋਟਲੀ ਬੰਨ੍ਹੀ ਹੋਈ ਹੌਲੀ-ਹੌਲੀ ਤੁਰ ਰਹੀ ਸੀ। ਮੁਸਾਈ ਟੂਡੂ ਦੀ ਬਹੂ ਨੇ ਚੌਲ ਉਬਾਲ ਦਿਤੇ। ਵਿਚ ਵਿਚ ਉਹ ਚੌਲ ਉਥਾਲ ਕੇ ਦ੍ਰੋਪਦੀ ਨੂੰ ਦਿੰਦੀ ਏ। ਚੌਲ ਜਦੋਂ ਉਬਲ ਜਾਂਦੇ ਨੇ ਤਦ ਦ੍ਰੋਪਦੀ ਉਹਨਾਂ ਨੂੰ ਪੱਲੇ ਵਿਚ ਪੋਟਲੀ ਬਣਾ ਕੇ ਹੌਲੀ-ਹੌਲੀ ਤੁਰ ਪੈਂਦੀ ਏ। ਤੁਰੀ-ਤੁਰੀ ਜਾਂਦੀ ਲੁਕ ਕੇ ਉਹ ਸਿਰ ਦੇ ਵਾਲਾ 'ਚ ਉਂਗਲੀਆਂ ਫੇਰ ਕੇ ਜੂੰ ਫੜ ਕੇ ਮਾਰਦੀ ਏ। ਕਿਤਿਓਂ ਥੋੜ੍ਹਾ ਜਿਹਾ ਮਿੱਟੀ ਦਾ ਤੇਲ ਮਿਲ ਜਾਵੇ ਤਾਂ ਆਪਣੇ ਸਿਰ ਦੇ ਵਾਲਾਂ ਵਿਚ ਰਗੜ ਲੈਂਦੀ ਏ, ਪਰ ਹਰਾਮੀ ਸਾਰੇ ਝਰਨਿਆਂ ਦੇ ਇੱਕ-ਇੱਕ ਮੋੜ ਤੇ ਕੁੰਡਲੀ ਮਾਰੀ ਬੈਠੇ ਨੇ। ਪਾਣੀ ਵਿਚ ਮਿੱਟੀ ਦੇ ਤੇਲ ਦੀ ਬੋ ਸੁੰਘ ਕੇ ਉਹ ਉਸ ਦੇ ਪਿਛੇ-ਪਿੱਛੇ ਚਲੇ ਆਉਂਦੇ ਨੇ।

"ਦ੍ਰੋਪਦੀ।"

ਦ੍ਰੋਪਦੀ ਨੇ ਕੋਈ ਉੱਤਰ ਨਹੀਂ ਦਿੱਤਾ। ਕੋਈ ਉਹਦਾ ਨਾਂ ਲੈਂਦਾ ਏ ਤਾਂ ਵੀ ਉਹ ਉਸਦਾ ਉੱਤਰ ਨਹੀ ਦਿੰਦੀ। ਆਪਣੇ ਸਿਰ ਤੇ ਰੱਖੇ ਇਨਾਮ ਦੇ ਐਲਾਨ ਦਾ ਕਾਰਜ

ਉਹ ਅੱਜ ਵੀ ਪੰਚਾਇਤ ਦੇ ਦਫਤਰ ਵਿਚ ਦੇਖ ਆਈ ਏ। ਮੁਸਾਈ ਟੂਡੂ ਦੀ ਬਹੂ ਨੇ ਕਿਹਾ, "ਉਹ ਕੀ ਦੇਖਦੀ ਏ? ਪਤਾ ਨਹੀਂ, ਕਿਥੋਂ ਦੀ ਕੋਈ ਦ੍ਰੋਪਦੀ ਮੇਝੇਨ ਏ। ਉਸ ਨੂੰ ਫੜਵਾਉਣ ਤੇ ਰੁਪਏ ਮਿਲਣਗੇ।"

"ਕਿੰਨੇ ਰੁਪਏ।"

"ਦੋ ਸੌ।"

"ਅੱਛਾ।"

ਬਾਹਰ ਆ ਕੇ ਮੁਸਾਈ ਦੀ ਬਹੂ ਨੇ ਕਿਹਾ," ਇਹ ਲੋਕ ਖੂਬ ਸਾਜ-ਬਾਜ ਕਰਕੇ ਆਏ ਨੇ। ਸਾਰੇ ਨਵੇਂ ਪੁਲਿਸ ਵਾਲੇ ਨੇ?"

" ਹਾਂ।"

"ਤੂੰ ਅੱਜ ਕੱਲ੍ਹ ਆਉਂਦੀ ਨਹੀ'। "

"ਕਿਉ?"

ਮੁਸਾਈ ਦੀ ਬਹੂ ਅੱਖਾਂ ਨੀਵੀਆਂ ਕਰਕੇ ਹੌਲੀ ਦੇਣੀ ਬੋਲੀ, "ਟੂਡੂ ਨੇ ਦੱਸਿਆ ਕਿ ਉਹ ਸਾਹਬ ਫੇਰ ਆਇਆ ਏ। ਤੈਨੂੰ ਫੜਨ 'ਤੇ ਪੂਰੀ ਬਸਤੀ ਨੂੰ........।"

"ਸਾੜ ਦੇਣਗੇ।"

"ਫੇਰ। ਅਤੇ ਦੁਖੀਰਾਮ ਦੀ ਗੱਲ........।"

"ਸਾਹਬ ਨੂੰ ਪਤੈ?"

"ਸੋਮਈ ਤੇ ਬੁਧਨਾ ਨੇ ਹਰਾਮਪੁਣਾ ਕੀਤਾ ਏ।"

ਉਹ ਕਿਥੇ ਨੇ?"

" ਰੇਲਗੱਡੀ ਵਿਚ ਬੈਠ ਕੇ ਭੱਜ ਗਏ। "

ਦ੍ਰੋਪਦੀ ਨੇ ਇਕ ਪਲ ਕੁਝ ਸੋਚਿਆ ਫੇਰ ਕਿਹਾ, " ਘਰ ਜਾਹ ਮੈਨੂੰ ਨਹੀਂ ਪਤਾ ਕੀ ਹੋਵੇਗਾ। ਮੈਨੂੰ ਜੇਕਰ ਫੜ ਲੈਣ ਤਾਂ ਤੁਸੀਂ ਲੋਕ ਪਛਾਨਣ ਤੋਂ ਨਾਂਹ ਕਰ ਦਿਓ।"

"ਤੂੰ ਭੱਜ ਕਿਉ ਨਹੀਂ ਜਾਂਦੀ?"

"ਨਾ ਕਿੰਨੀ ਵਾਰ ਭੱਜਾਂਗੀ, ਤੂੰ ਹੀ ਦੱਸ ? ਫੜਨਗੇ ਵੀ ਤਾਂ ਕੀ ਕਰਨਗੇ, ਦੱਸ? ਕਾਉਂਟਰ ਕਰ ਦੇਣਗੇ, ਕਰ ਦੇਣ।"

ਮੁਸਾਈ ਦੀ ਬਹੂ ਨੇ ਕਿਹਾ," ਅਸੀਂ ਲੋਕ ਤਾਂ ਕਿਤੇ ਜਾ ਵੀ ਨਹੀਂ ਸਕਦੇ।"

ਦ੍ਰੋਪਦੀ ਜਾਣਦੀ ਏ। ਇਨ੍ਹਾਂ ਤੋਂ ਸੁਣ-ਸੁਣ ਕੇ ਉਸ ਨੇ ਸਿਖਿਆ ਏ ਕਿ ਕਿਸੇ ਨੂੰ ਕਸ਼ਟ ਦੇਣ ਦਾ ਮੁਕਾਬਲਾ ਕਿਵੇਂ ਕੀਤਾ ਜਾਵੇ। ਜੇ ਸਰੀਰ ਅਤੇ ਮਨ ਹੋਰ ਵਧ ਕਸ਼ਟ ਸਹਿਣ ਤੋਂ ਇਨਕਾਰ ਕਰ ਦੇਣ ਤਾਂ ਦ੍ਰੋਪਦੀ ਆਪਣੇ ਹੀ ਹੱਥਾਂ ਨਾਲ ਆਪਣੀ ਜੀਭ ਟੁੱਕ ਦੇਵੇਗੀ। ਉਸ ਲੜਕੇ ਨੇ ਇਹੀ ਤਾਂ ਕੀਤਾ ਸੀ। ਸਿਪਾਹੀਆਂ ਨੇ ਉਸ ਨੂੰ ਕਾਉਂਟਰ ਕਰ ਦਿੱਤਾ।

ਕਾਉਂਟਰ ਵੇਲੇ ਦੋਵੇਂ ਹੱਥ ਪਿਛੇ ਬੱਝੇ ਹੁੰਦੇ ਨੇ। ਸਰੀਰ ਦੀ ਇੱਕ-ਇੱਕ ਹੱਡੀ ਚੂਰ-ਚੂਰ ਹੁੰਦੀ ਏ ਅਤੇ ਜੂਨ ਖਤਮ.......। ਕਿਲਡ ਬਾਈ ਪੋਲਿਸ ਇਨ ਐਨ ਇਨਕਾਉਂਟਰ...ਅਨਨੋਨ ਮੈਨ......ਏਜ ਟਵੰਟੀ ਥ੍ਰੀ.....।"

ਇਹੀ ਸੋਚਦੀ ਦ੍ਰੋਪਦੀ ਤੁਰੀ ਜਾ ਰਹੀ ਸੀ ਕਿ ਉਸ ਨੇ ਸੁਣਿਆ ਕਿ ਕੋਈ ਉਸ ਨੂੰ ਬੁਲਾ ਰਿਹਾ ਏ," ਦ੍ਰੋਪਦੀ।"

ਉਹਨੇ ਕੋਈ ਜਵਾਬ ਨਾ ਦਿੱਤਾ। ਆਪਣਾ ਨਾ ਲਏ ਜਾਣ ਤੇ ਵੀ ਉਹ ਜਵਾਬ

ਨਹੀਂ ਦਿੰਦੀ। ਉਧਰ ਵੇਖਦੀ ਵੀ ਨਹੀਂ। ਇਥੇ ਉਹਦਾ ਨਾਂ ਊਮੀ ਮੇਝੇਨ ਏ। ਪਰ ਬੁਲਾ ਕੌਣ ਰਿਹਾ ਏ?

ਉਸ ਦੇ ਮਨ 'ਚ ਹਮੇਸ਼ਾ ਦੀ ਤਰ੍ਹਾਂ ਸ਼ੱਕ ਦਾ ਤਿੱਖਾ ਕੰਡਾ ਸੇਹ ਦੇ ਕੰਡਿਆ ਵਾਂਗ ਖੜ੍ਹਾ ਹੋ ਗਿਆ। ਟੁਰਦਿਆਂ ਟੁਰਦਿਆਂ ਉਹਨਾਂ ਮਨ ਈ ਮਨ 'ਚ ਜਾਣੇ-ਪਛਾਣੇ ਚਿਹਰਿਆਂ ਦੀ ਰੀਲ੍ਹ ਖੋਲ੍ਹ ਲਈ। ਕੌਣ ਹੋ ਸਕਦਾ ਏ? ਸੋਮਰਾ ਤੇ ਨਹੀਂ ਏ, ਉਹ ਤਾਂ ਭਗੌੜਾ ਹੋ ਗਿਆ ਏ। ਸੋਮਾਈ ਅਤੇ ਬਧੂਆਂ ਵੀ ਕਿਸੇ ਹੋਰ ਗੱਲ ਕਰਕੇ ਭੱਜ ਗਏ ਨੇ। ਗੋਲਖ ਹੋ ਨਹੀਂ ਸਕਦਾ ਉਹ ਬਾਂਕੁਰੀ ਵਿਚ ਏ। ਬਾਂਕੁਰੀ ਦਾ ਹੀ ਕੋਈ ਹੋਵੇਗਾ? ਬਾਂਕੁਰੀ ਛੱਡਣ ਤੋਂ ਬਾਅਦ ਈ ਉਹਦੇ ਅਤੇ ਦੂਲਨ ਦੇ ਨਾਂ ਊਮੀ ਮੇਝੇਨ ਅਤੇ ਮਾਤੰਗ ਮਾਂਝੀ ਹੋ ਗਏ ਸਨ। ਇਥੇ ਮੁਸਾਈ ਅਤੇ ਉਸਦੀ ਪਤਨੀ ਦੇ ਇਲਾਵਾ ਕੋਈ ਉਸਦਾ ਅਸਲੀ ਨਾਂ ਨਹੀਂ ਜਾਣਦਾ ਸੀ। ਪੜ੍ਹੇ-ਲਿਖੇ ਮੁੰਡਿਆਂ ਵਿਚ ਪਹਿਲੇ ਬੈਚ ਦੇ ਵੀ ਸਾਰੇ ਨਹੀਂ ਜਾਣਦੇ।

ਸਮਾਂ ਬੜਾ ਅਜੀਬ ਏ। ਦ੍ਰੋਪਦੀ ਸੋਚਦੀ ਏ ਤਾਂ ਉਹਦੇ ਸਿਰ ਵਿਚ ਸਾਰੀਆਂ ਚੀਜ਼ਾਂ ਰਲਗਡ ਹੋ ਜਾਂਦੀਆਂ ਨੇ। ਬਾਂਕੁਰੀ ਵਿਚ ਆਪਰੇਸ਼ਨ ਬਾਂਕੁਰੀ ਚਲ ਰਿਹਾ ਏ। ਸੂਰਯ ਸਾਹੂ ਨੇ ਬਿੱਡੀ ਬਾਬੂ ਦੇ ਨਾਲ ਹੇਰਾਫੇਰੀ ਕਰਕੇ ਆਪਣੇ ਮਕਾਨ ਦੀ ਚਾਰਦੀਵਾਰੀ ਦੇ ਅੰਦਰ ਦੋ-ਦੋ ਟਿਊਵੈਲ ਲਾ ਲਏ ਅਤੇ ਤਿੰਨ-ਤਿੰਨ ਖੂਹ ਪੁੱਟ ਲਏ। ਕਿਤੇ ਵੀ ਪਾਣੀ ਨਹੀਂ ਏ। ਪੂਰੇ ਬੀਰਭੂਮ ਇਲਾਕੇ ਵਿਚ ਸੋਕਾ ਪਿਆ ਹੋਇਆ ਏ। ਸੂਰਯ ਸਾਹੂ ਦੇ ਮਕਾਨ 'ਚ ਅਥਾਹ ਪਾਣੀ ਏ ਅਤੇ ਉਹ ਵੀ ਕਾਂ ਦੀਆਂ ਪੁੱਤਲੀਆਂ ਵਰਗਾ ਨਿਰਮਲ ਪਾਣੀ ਏ।

ਕੇਨਾਲ ਤੋਂ ਟੈਕਸ ਦੇ ਕੇ ਪਾਣੀ ਲਿਆਓ ਪਰ ਟੈਕਸ ਦੇ ਪਾਣੀ ਨਾਲ ਖੇਤੀ ਕਰਕੇ ਕੀ ਮਿਲੇਗਾ? ਸਭ ਕੁਝ ਤਬਾਹ ਹੋ ਗਿਆ।

"ਜਾ-ਜਾ। ਤੁਹਾਡੀ ਪੰਚਾਇਤੀ ਬਦਮਾਸ਼ੀ ਮੈਂ ਨਹੀਂ ਮੰਨਦਾ। ਪਾਣੀ ਲੈ ਕੇ ਖੇਤੀ ਵਧਾਉਗੇ ਅਤੇ ਅੱਧਾ ਝੋਨਾ ਵਟਾਈ ਵਿਚ ਲੈ ਲਵੋਗੇ। ਬਾਅਦ 'ਚ ਕਹੋਗੇ, ਮਕਾਨ ਬਣਾਉਣ ਲਈ ਪੈਸੇ ਦਿਓ। ਤੁਹਾਡੀ ਭਲਾਈ ਕਰਕੇ ਮੈਨੂੰ ਚੰਗੀ ਸਿਖਿਆ ਮਿਲ ਗਈ।"

"ਕੀ ਭਲਾਈ ਕੀਤੀ ਤੂੰ?"

"ਪਿੰਡ ਨੂੰ ਪਾਣੀ ਨਹੀਂ ਦਿੱਤਾ?"

"ਉਹ ਸਭ ਕੁਝ ਤਾਂ ਤੂੰ ਬਿਜਾਈ ਲਈ ਦਿੱਤਾ ਸੀ।"

"ਤੁਹਾਨੂੰ ਪਾਣੀ ਨਹੀਂ ਮਿਲਿਆ?"

"ਨਾ। ਡੋਮ-ਚਾਂਡਾਲ ਨੂੰ ਪਾਣੀ ਨਹੀਂ ਮਿਲਿਆ।"

ਇਸੇ ਗੱਲ ਤੇ ਝਗੜਾ ਸ਼ੁਰੂ ਹੋ ਗਿਆ। ਸੋਕੇ ਤੋਂ ਦੁਖੀ ਆਦਮੀ ਦੀ ਸਹਿਣ-ਸ਼ੀਲਤਾ ਅਸਾਨੀ ਨਾਲ ਸੜ ਜਾਂਦੀ ਏ। ਪਿੰਡ ਦੇ ਸਤੀਸ਼ ਯੁਗਲ ਅਤੇ ਉਹ ਸ਼ਹਿਰ ਦਾ ਮੁੰਡਾ ਜੀਹਦਾ ਨਾਂ ਸ਼ਾਇਦ ਰਾਣਾ ਸੀ-ਸਾਰਿਆਂ ਕਿਹਾ, "ਜਿਮੀਦਾਰ ਮਹਾਜਨ ਕੁਝ ਨਹੀਂ ਦੇਣਗੇ। ਇਹਨਾਂ ਨੂੰ ਖਤਮ ਕਰੋ।"

ਸੂਰਯ ਸਾਹੂ ਦਾ ਮਕਾਨ ਘੇਰ ਲਿਆ ਗਿਆ। ਸੂਰਯ ਸਾਹੂ ਨੇ ਬੰਦੂਕ ਕੱਢੀ। ਗਾਂ-ਬਲਦ ਬੰਨ੍ਹਣ ਵਾਲੀ ਰੱਸੀ ਨਾਲ ਸੂਰਯ ਸਾਹੂ ਦੇ ਹੱਥ ਪਿੱਛੇ ਬੰਨ੍ਹ ਦਿੱਤੇ ਗਏ। ਉਸਦੀਆਂ ਅੱਖਾਂ ਮਾਰੇ ਡਰ ਦੇ ਅੱਖਾਂ ਦੀਆਂ ਕੋਠੜੀਆਂ ਵਿਚ ਘੁੰਮ ਰਹੀਆਂ ਸਨ ਅਤੇ ਉਹਦੀ ਸੋਝੀ ਵਾਰ-ਵਾਰ ਖਰਾਬ ਹੁੰਦੀ ਜਾ ਰਹੀ ਸੀ। ਦੂਲਨ ਨੇ ਕਿਹਾ ਸੀ," ਪਹਿਲਾਂ ਮੈਨੂੰ ਖੋਭਣ ਦਿਓ। ਮੇਰੇ ਬਾਪ ਦੇ ਬਾਪ ਨੇ ਇਸ ਤੋਂ ਪਾਨ ਉਧਾਰ ਲਿਆ ਸੀ, ਉਸ

ਨੂੰ ਪੂਰਾ ਕਰਨ ਵਿਚ ਅੱਜ ਵੀ ਮੈਂ ਵਗਾਰ ਕਰ ਰਿਹਾ ਹਾਂ, ਇਹਦੇ ਘਰ।"

ਦ੍ਰੋਪਦੀ ਨੇ ਕਿਹਾ ਸੀ," ਮੇਰੀ ਵੱਲ ਵੇਖ ਕੇ ਇਹਦੇ ਮੂੰਹ 'ਚੋਂ ਲਾਰਾਂ ਡਿਗੀਆਂ ਸਨ। ਇਸਦੀਆਂ ਅੱਖਾਂ ਮੈਂ ਕੱਢਾਂਗੀ।"

ਸੂਰਯ ਸਾਹੂ। ਇਸ ਤੋਂ ਬਾਅਦ ਸਿਉੜੀ ਤੋ ਟੈਲੀਗਰਾਫਿਕ ਮੈਸੇਜ। ਸਪੈਸ਼ਲ ਟ੍ਰੇਨ। ਆਰਮੀ । ਜੀਪ-ਬਾਂਕੁਰੀ ਤੱਕ ਨਹੀਂ ਆ ਸਕੀ । ਮਾਰਚ-ਮਾਰਚ ਮਾਰਚ। ਖੁਰੀਆਂ ਵਾਲੇ ਬੂਟਾਂ ਦੇ ਥੱਲੋਂ ਰੋੜਿਆਂ ਦੀ ਕਰਕ-ਕਰਕ । ਮਾਈਕ ਉਤੇ ਆਦੇਸ਼— ਕਾਰਡਨ ਅੱਪ। ਯੁਗਲ ਮੰਡਲ, ਸਤੀਸ਼ ਮੰਡਲ, ਰਾਣਾ ਏਲਿਆਸ ਪ੍ਰਵੀਰ ਏਲਿਆਸ ਦੀਪਕ, ਦੂਲਨ ਮਾਂਝੀ -ਦ੍ਰੋਪਦੀ ਮੇਝੇਨ ਸਰੇਂਡਰ -ਸਰੇਂਡਰ। ਨੋ ਸਰੇਂਡਰ ਸਰੇਂਡਰ। ਗੋ-ਗੋ-ਗੋ ਡਾਊਨ ਦਾ ਵਿਲੇਜ। ਖੜਾਖੜ ਖੜਾਖੜ ਹਵਾ ਵਿਚ ਕੋਰਡਾਈਟ ਖੜਖੜ- ਰਾਊਂਡ ਦਿ ਕਲਾਕ ਖੜਖੜ। ਫਲੇਮ ਥ੍ਰੋਅਰ, ਬਾਂਕੁਰੀ ਜਲ ਰਿਹਾ ਏ। ਮੋਰ ਮੈਨ ਐਂਡ ਚਿਲਡਰਨ....... ਫਾਇਰ-ਫਾਇਰ ਕਲੋਜ਼ ਕੇਨਾਲ ਅਪ੍ਰੋਚ । ਓਵਰ-ਓਵਰ ਬਾਈ ਨਾਈਟ ਫਾਲ ਦ੍ਰੋਪਦੀ ਅਤੇ ਦੂਲਨ ਪੇਟ ਪਰਨੇ ਲੇਟ ਕੇ ਘਿਸੜਦੇ ਹੋਏ ਗਾਇਬ ਹੋ ਗਏ ਸਨ।

ਬਾਂਕੁਰੀ ਤੋਂ ਬਾਅਦ ਪਲਤਾਕੁੜੀ ਉਹ ਪਹੁੰਚ ਨਹੀਂ ਸਕਦੇ ਸਨ। ਭੂਪਤੀ ਅਤੇ ਤਪਾ ਉਹਨਾਂ ਨੂੰ ਲੈ ਗਏ । ਫੇਰ ਤੈਅ ਕੀਤਾ ਗਿਆ ਕਿ ਦ੍ਰੋਪਦੀ ਅਤੇ ਦੂਲਨ ਝਾੜਖਾਨੀ ਬੈਲਟ ਦੇ ਨੇੜੇ ਤੇੜੇ ਕੰਮ ਕਰਨਗੇ। ਦੂਲਨ ਨੇ ਦ੍ਰੋਪਦੀ ਨੂੰ ਸਮਝਾਇਆ ਸੀ, "ਇਹੀ ਠੀਕ ਏ, ਇਸ ਨਾਲ ਸਾਡੀ ਘਰ ਘਰਸਤੀ ਅਤੇ ਬਾਲ ਬੱਚੇ ਨਹੀ ਹੋਣਗੇ। ਕੌਣ ਕਹਿ ਸਕਦਾ ਏ ਕਿ ਇਕ ਦਿਨ ਜ਼ਿਮੀਦਾਰ ਮਹਾਜਨ ਪੁਲਿਸ ਸਭ ਖਤਮ ਨਹੀਂ ਹੋਣਗੇ ?

ਪਰ ਅੱਜ ਉਸਨੂੰ ਪਿਛਓਂ ਕਿਸ ਨੇ 'ਬੁਲਾਇਆ?

ਦ੍ਰੋਪਦੀ ਤੁਰਦੀ ਹੀ ਗਈ। ਪਿੰਡ-ਮੈਦਾਨ ਝਾੜੀਆਂ ਅਤੇ ਖੋਵਾਈ ਪੀ. ਡਬਲਯੂ. ਡੀ. ਦਾ ਖੰਭਾ-ਪਿਛਓਂ ਕਿਸੇ ਦੇ ਦੌੜ ਕੇ ਆਉਣ ਦੀ ਆਵਾਜ਼। ਇਕ ਆਦਮੀ-ਹੀ ਆ ਰਿਹਾ ਏ। ਝਾੜਖਾਨੀ ਦਾ ਜੰਗਲ ਅਜੇ ਵੀ ਇਕ ਕੋਹ ਦੂਰ ਏ। ਹੁਣ ਉਸ ਨੂੰ ਲੱਗਿਆ ਕਿ ਜੰਗਲ 'ਚ ਵੜ ਜਾਂਦੀ ਤਾਂ ਜਾਨ ਬੱਚ ਜਾਂਦੀ। ਉਹਨਾਂ ਲੋਕਾਂ ਨੂੰ ਦੱਸਣਾ ਹੋਵੇਗਾ ਕਿ ਪੁਲਿਸ ਨੇ ਫੇਰ ਉਹਦੇ ਨਾਂ ਨੋਟਿਸ ਜਾਰੀ ਕੀਤਾ ਏ। ਦੱਸਣਾ ਹੋਵੇਗਾ ਕਿ ਉਹੀ ਹਰਾਮੀ ਸਾਹਬ ਫੇਰ ਆ ਗਿਆ ਏ। ਹਾਈਡ-ਆਊਟ ਬਦਲਣਾ ਹੋਵੇਗਾ। ਇਸ ਤੋ ਬਿਨਾਂ ਸੰਢਾਰਾ ਵਿਚ ਖੇਤ ਮਜਦੂਰਾਂ ਨੂੰ ਪੈਸੇ ਦੇਣ ਦੀ ਗੱਲ ਨੂੰ ਲੈ ਕੇ ਜਿਹੜਾ ਹੰਗਾਮਾ ਹੋਇਆ ਏ, ਉਸ ਦੇ ਬਾਅਦ ਉਥੇ ਲਕਸ਼ਮੀ ਬੇਗ ਅਤੇ ਨਾਗਨ ਬੇਗ ਨੂੰ ਸੂਰਯ ਸ਼ਾਹੂ ਬਣਾ ਦੇਣ ਦੇ ਪਲਾਨ ਨੂੰ ਵੀ ਕੈਂਸਿਲ ਕਰਨਾ ਹੋਵੇਗਾ। ਸੋਮਈ ਅਤੇ ਬੁਧਨਾ ਸਾਰੇ ਜਾਣਦੇ ਸਨ। ਦ੍ਰੋਪਦੀ ਦੀ ਛਾਤੀ ਵਿਚ ਜਿਵੇਂ ਕਿਸੇ ਤਿੱਖੀ ਪੀੜ ਦੀ ਅਰਜੈਂਸੀ ਧੱਕਧੱਕ ਕਰ ਰਹੀ ਏ। ਉਹਨੂੰ ਹੁਣ ਲਗਿਆ ਕਿ ਸੋਮਈ ਅਤੇ ਬੁਧਨਾ ਜੋ ਵੀ ਹਰਾਮੀਪੁਣਾ ਕਰਨਗੇ ਉਸ ਨਾਲ ਸੰਥਾਲ ਹੋ ਕੇ ਵੀ ਉਸ ਦੇ ਲਈ ਸ਼ਰਮ ਕੀ ਕੋਈ ਗੱਲ ਨਹੀਂ। ਦ੍ਰੋਪਦੀ ਦਾ ਖੂਨ ਚੰਪਾ ਭੂਮੀ ਦਾ ਪਵਿੱਤਰ ਕਾਲਾ ਖੂਨ ਏ, ਇਕਦਮ ਮਿਲਾਵਟ ਰਹਿਤ। ਚੰਪਾ ਤੋਂ ਬਾਂਕੁਲੀ ਕਿੰਨੇ ਲੱਖ ਚੰਦਾ ਦੇ ਉਗਣ ਅਤੇ ਡੁੱਬਣ ਦਾ ਰਸਤਾ ਏ। ਖੂਨ ਵਿਚ ਮਿਲਾਵਟ ਹੋ ਸਕਦੀ ਸੀ। ਪਰ ਨਹੀਂ ਹੋਈ। ਦ੍ਰੋਪਦੀ ਨੂੰ ਆਪਣੇ ਪੁਰਖਿਆਂ 'ਤੇ ਮਾਣ ਹੋਇਆ। ਇਹ ਲੋਕ ਆਪਣੀਆਂ ਇਸਤਰੀਆਂ ਦੇ ਖੂਨ ਦੀ ਸ਼ੁੱਧਤਾ ਤੇ ਪਹਿਰਾ ਦਿੰਦੇ ਸਨ। ਸੋਮਈ ਅਤੇ ਬੁਧਨਾ ਜਾਰਜ ਹਨ। ਯੁੱਧ ਦੀ ਫਸਲ। ਗੜ੍ਹਭਮੀ ਨੂੰ ਸ਼ਿਅਨਡਾਂਗਾ ਵਿਚ ਡੇਰਾ ਲਾਏ ਬੈਠੇ ਅਮਰੀਕੀ ਸੈਨਿਕਾਂ ਦਾ ਤੋਹਫਾ । ਨਹੀ ਤਾਂ ਕੀ ਚਾਹੇ ਕਾਂ ਦਾ

ਹੀ ਮਾਸ ਖਾਵੇ ਸੰਥਾਲ ਸੰਥਾਲ ਨੂੰ ਫੜਾਉਣ ਦਾ ਹਰਾਮੀ ਕੰਮ ਨਹੀ ਕਰ ਸਕਦਾ । ਪਿਛੇ ਫੇਰ ਪੈਰਾਂ ਦੇ ਸ਼ਬਦ । ਸ਼ਬਦ ਅਤੇ ਦ੍ਰੋਪਦੀ ਦੇ ਵਿਚ ਇਕ ਹੀ ਪਰਦਾ । ਦ੍ਰੋਪਦੀ ਦੇ ਪੱਲੇ ਵਿਚ ਚੌਲ ਬੰਨ੍ਹੇ ਨੇ ਅਤੇ ਉਹਦੀ ਗੁਥਲੀ ਵਿਚ ਜੋ ਤਮਾਖੂ ਦੇ ਪੱਤੇ ਰੱਖੇ ਨੇ। ਅਰਿਜਿਤ ਮਾਲਿਨਾਂਹੀ ਸ਼ਾਮੂ ਮੋਟੂ-ਕੋਈ ਬੀੜੀ ਸਿਗਰਟ ਜਾਂ ਚਾਹ ਨਹੀਂ ਲੈਂਦਾ। ਸਿਰਫ ਤਮਾਖੂ ਦਾ ਪੱਤਾ ਜਾਂ ਚੂਨਾ। ਕਾਗਜ ਦੀ ਇਕ ਪੂੜੀ ਵਿਚ ਅਲਕੂਲੀ ਦੇ ਬੀਜ ਕੁੱਟ ਕੇ ਰੱਖੇ ਹੋਏ ਸਨ ਜਿਨ੍ਹਾਂ ਨੂੰ ਉਹਨੇ ਗੁਥਲੀ ਵਿਚ ਤੁੰਨ ਲਿਆ ਸੀ । ਬਿੱਛੂ ਦੇ ਕੱਟਣ ਦੀ ਪੇਟੰਟ ਦਵਾ। ਕੁਝ ਵੀ ਉਹਨਾਂ ਨੂੰ ਦਿਤਾ ਨਾ ਜਾ ਸਕੇਗਾ।

ਦ੍ਰੋਪਦੀ ਖੱਬੇ ਘੁੰਮੀ। ਜਾਨ ਕਸਮ ਦੂਲਨਾ, ਜਾਨ ਕਸਮ । ਕੁਝ ਵੀ ਨਹੀ ਦੱਸਾਂਗੀ। ਪਿਛੇ ਆਉਣ ਵਾਲੀ ਪੈੜ ਚਾਲ ਵੀ ਖੱਬੇ ਮੁੜੀ । ਦ੍ਰੋਪਦੀ ਨੇ ਲੱਕ ਤੇ ਹੱਥ ਰਖਿਆ। ਹਥੇਲੀ ਵਿਚ ਚੰਦਰਮਾ ਵਰਗੇ ਟੇਢੇ ਦਾਤਰ ਦੀ ਚੋਭ ਨੇ ਉਹਦਾ ਵਿਸ਼ਵਾਸ ਟਿਕਾਇਆ। ਦਾਤਰ ਨਹੀ ਦਾਤਰ ਦਾ ਬੱਚਾ । ਝਾੜਖਾਨੀ ਦੇ ਲੋਹਾਰ ਚੰਗੀ ਦਾਤਰ ਬਣਾਉਂਦੇ ਨੇ। ਅਜਿਹੀ ਸਾਨ ਚੜਾਊਂਗਾ ਅੰਮੀਂ ਕਿ ਸੈਂਕੜੇ ਦੁਖੀ ਰਾਮਾਂ ਨੂੰ.......। ਕਿਸਮਤ ਨਾਲ ਦ੍ਰੋਪਦੀ ਸ਼ਹਿਰੀ ਨਹੀਂ ਏ ਚੰਗੀ। ਦਾਤਰ ਕੁਹਾੜੀ ਛੁਰੀ ਆਦਿ ਨੂੰ ਬਹੁਤ ਚੰਗੀ ਤਰ੍ਹਾਂ ਪਛਾਣਦੀ ਏ। ਚੁਪਚਾਪ ਕੰਮ ਕਰ ਦਿੰਦੀ ਏ। ਦੂਰ ਕੈਂਪ ਦੀ ਰੋਸ਼ਨੀ ਏ। ਦ੍ਰੋਪਦੀ ਉਧਰ ਕਿਉ ਜਾ ਰਹੀ ਏ ? ਇਕ ਮਿੰਟ ਰੁਕਦੀ ਏ ਫਿਰ ਤਿਰਛੇ ਪਾਸੇ ਘੁੰਮ ਜਾਂਦੀ ਏ। ਹਾਂ । ਰਾਤ ਭਰ ਮੈਂ ਅੱਖਾਂ ਮੀਟੀ ਘੁੰਮਦੀ ਰਹਿ ਸਕਦੀ ਹਾਂ । ਜੰਗਲ ਵਿਚ ਨਹੀਂ ਜਾਵਾਂਗੀ ਅਤੇ ਨਾ ਹੀ ਰਸਤਾ ਭੁੱਲਾਂਗੀ । ਹਫਾਂਗੀ ਵੀ ਨਹੀ। ਤੂੰ ਸਾਲਾ ਹਰਾਮੀ ਦੁਨੀਆ ਦੀ ਮਾਇਆ ਵਿਚ ਮਰ ਰਿਹਾ ਏ । ਤੂੰ ਕੀ ਖਾ ਕੇ ਮੇਰੇ ਪਿੱਛੇ ਚਲ ਸਕੇਗਾ? ਤੇਰਾ ਸਾਹ ਫੁੱਲ ਕੇ ਖੱਡ ਵਿਚ ਸੁਟ ਕੇ ਖਤਮ ਕਰ ਦਿਆਂਗੀ ਤੈਨੂੰ।

ਕੁਝ ਵੀ ਕਿਹਾ ਨਹੀਂ ਜਾ ਸਕੇਗਾ । ਉਹ ਨਵਾਂ ਕੈਂਪ ਦੇਖ ਆਈ ਏ?

ਅਤੇ ਬਸ-ਸਟੇਸ਼ਨ 'ਤੇ ਬੈਠ ਕੇ ਬੀੜੀ ਪੀਂਦਿਆਂ ਨੇੜੇ ਦੇ ਲੋਕਾਂ ਨਾਲ ਗੱਪ-ਸ਼ੱਪ ਕਰਕੇ ਉਹ ਪਤਾ ਕਰ ਆਈ ਏ ਕਿ ਪੁਲਿਸ ਦੀਆਂ ਕਿੰਨੀਆਂ ਗੱਡੀਆਂ ਆਈਆਂ ਨੇ। ਕਿੰਨੀਆਂ ਵਾਇਰਲੈਸ ਵੈਨਾ ਆਈਆਂ ਨੇ। ਬੰਡਾ ਚਾਰ, ਪਿਆਜ ਸੱਤ ਅਤੇ ਮਿਰਚਾਂ ਪੱਜਾਹ ਸਿੱਧਾ ਹਿਸਾਬ ਏ। ਇਹ ਸਾਰਾ ਕੁਛ ਵੀ ਮੈਂ ਉਹਨਾਂ ਨੂੰ ਦੱਸ ਨਹੀ ਸਕਾਂਗੀ। ਮੇਰੇ ਨਾਂ ਪਹੁੰਚਣ ਤੇ ਉਹ ਸਮਝ ਤਾਂ ਜਾਣਗੇ ਹੀ ਕਿ ਦ੍ਰੋਪਦੀ ਮੇਝੇਨ ਕਾਊਂਟਰ ਹੋ ਗਈ। ਤਦੋਂ ਉਹ ਭੱਜ ਜਾਣਗੇ। ਅਰਿਜਿਤ ਨੇ ਕਿਹਾ ਸੀ ਜੇਕਰ ਕੋਈ ਫੜਿਆ ਜਾਵੇ ਤਾਂ ਇਕ ਖਾਸ ਟਾਈਮ ਤਕ ਉਸਦਾ ਇੰਤਜ਼ਾਰ ਕਰਕੇ ਦੂਸਰੇ ਲੋਕ ਹਾਈਡ ਆਉਟ ਚੇਂਜ ਕਰ ਲੈਣਗੇ। ਕਾਮਰੇਡ ਦ੍ਰੋਪਦੀ ਜੇ ਦੇਰ ਕਰਕੇ ਆਵੇਂ ਤਾਂ ਅਸੀਂ ਇਹ ਥਾਂ ਛੱਡ ਦੇਵਾਂਗੇ। ਕਿਥੇ ਜਾ ਰਹੇ ਹਾਂ। ਇਸ ਦੀ ਨਿਸ਼ਾਨੀ ਇਹ ਛੱਡ ਜਾਵਾਂਗੇ। ਕੋਈ ਕਾਮਰੇਡ ਆਪਣੇ ਲਈ ਦੂਸਰੇ ਕਾਮਰੇਡਾਂ ਨੂੰ ਨਸ਼ਟ ਨਹੀਂ ਹੋਣ ਦੇਵੇਗਾ।

ਝਰਨੇ ਦੀ ਕਲਕਲ ਸੁਣਦੀ ਪਈ ਏ ਅਤੇ ਉਸਦੇ ਨਾਲ ਹੀ ਅਰਿਜਿਤ ਦੀ ਆਵਾਜ਼ ਗੂੰਜ ਰਹੀ ਏ। ਪੱਥਰ ਦੇ ਥੱਲੇ ਦਬਾ ਕੇ ਰੱਖੇ ਲੱਕੜਾਂ ਦੇ ਤੀਰ ਦਾ ਫਲ ਜਿਹੜੀ ਦਿਸ਼ਾ ਵੱਲ ਹੋਵੇਗਾ ਉਸੇ ਦਿਸ਼ਾ ਵਿਚ ਹਾਈਡ-ਆਉਟ ਲੱਭਣ ਲਈ ਜਾਵਾਂਗੇ।

ਇਹ ਦ੍ਰੋਪਦੀ ਨੂੰ ਪਸੰਦ ਏ ਉਹਦੀ ਸਮਝ 'ਚ ਆਉਂਦਾ ਏ। ਦੁਲਨ ਮਾਰਿਆ ਗਿਆ। ਕਿਸੇ ਨੂੰ ਮਾਰ ਕੇ ਨਹੀਂ ਮਰਿਆ । ਇਸ ਲਈ ਕਿ ਸ਼ੁਰੂ ਤੋਂ ਹੀ ਇਹ ਸਭ ਉਸਦੇ ਦਿਮਾਗ ਵਿਚ ਨਹੀਂ ਆਇਆ ਸੀ ਨਹੀ ਤਾਂ ਕਿਸੇ ਹਮਲੇ ਵਿਚ ਜਾ ਕੇ ਕਾਊਂਟਰ

ਹੁੰਦਾ । ਹੁਣ ਤਾਂ ਅਸੂਲ ਬਣੇ ਨੇ । ਉਹ ਔਖੇ ਹੁੰਦੇ ਹੋਏ ਵੀ ਅਸਾਨ ਤੇ ਸਮਝ ਵਿਚ ਆਉਣ ਦੇ ਕਾਬਿਲ ਨੇ। ਦ੍ਰੋਪਦੀ ਵਾਪਸ ਆਈ ਤਾਂ ਠੀਕ, ਨਹੀ ਆਈ ਤਾਂ ਬੁਰਾ। ਚੇਂਜ ਦਾ ਹਾਈਡ ਆਉਟ। ਨਿਸ਼ਾਨੀ ਅਜਿਹੀ ਹੋਵੇਗੀ ਕਿ ਅਪੋਜ਼ੀਸ਼ਨ ਵਾਲੇ ਦੇਖ ਨਹੀਂ ਸਕਣਗੇ। ਦੇਖ ਵੀ ਲੈਣ ਤਾਂ ਸਮਝ ਨਹੀਂ ਸਕਣਗੇ।

ਪਿਛੇ ਪੈੜਚਾਲ ਸੁਣਾਈ ਦਿੱਤੀ । ਦ੍ਰੋਪਦੀ ਫੇਰ ਘੁੰਮੀ । ਸਾਢੇ ਤਿੰਨ ਮੀਲ ਫੈਲਿਆ ਇਹ ਠਿਬ੍ਹਲ ਠੋਹਲਿਆ ਵਾਲਾ ਮੈਦਾਨ ਖੋਆਈ ਦੇ ਜੰਗਲ ਵਿਚ ਵੜਨ ਦੀ ਪਗਡੰਡੀ ਏ। ਦ੍ਰੋਪਦੀ ਉਸ ਰਸਤੇ ਨੂੰ ਛੱਡ ਕੇ ਅਗਾਂਹ ਵਧ ਗਈ । ਸਾਹਮਣੇ ਥੋੜ੍ਹੀ ਜਿਹੀ ਪੱਧਰ ਜ਼ਮੀਨ ਏ । ਉਹਦੇ ਬਾਅਦ ਫੇਰ ਖੋਆਈ ਦਾ ਜੰਗਲ । ਅਜਿਹੀ ਉਚੀਂ ਨੀਵੀਂ ਥਾਂ ਤੇ ਆਦਮੀ ਨੇ ਕਦੇ ਕੈਂਪ ਨਹੀਂ ਲਾਇਆ । ਇਧਰ ਕਾਫੀ ਸੁੰਨ ਮਸਾਨ ਨੇ। ਭੁੱਲ-ਭੁਲੇਖੇ ਜਿਹੇ, ਛੋਟੀਆਂ-ਛੋਟੀਆਂ ਝਾੜੀਆਂ ਵਿਚ ਇਕੋ ਜਿਹੇ ਦਿਸਦੇ ਮਿੱਟੀ ਦੇ ਅਨੇਕ ਉੱਚੇ ਢੇਰ ਸਨ। ਠੀਕ ਏ ਦ੍ਰੋਪਦੀ ਇਸ ਖਦਮਾਸ਼ ਨੂੰ ਸਮਸ਼ਾਨ ਪਹੁੰਚਾ ਕੇ ਰਵ੍ਹੇਗੀ । ਪਤਿਤ ਪਾਵਨ ਨੂੰ ਮੁਸਸ਼ਾਫ ਕਾਲੀ ਦੇ ਨਾਮ ਉਤੇ ਹੀ ਬਲੀ ਚੜ੍ਹਾਇਆ ਗਿਆ ਸੀ।

"ਏਪ੍ਰਿਹੈਂਡ"

ਮਿੱਟੀ ਦੇ ਢੇਰਾਂ ਵਿਚੋਂ ਇੱਕ ਉੱਠ ਖੜਾ ਹੋਇਆ। ਫੇਰ ਇਕ ਹੋਰ ਪ੍ਰੋੜ੍ਹ ਸੈਨਾਪਤੀ ਇਕੋ ਵਾਰ ਖੁਸ਼ ਤੇ ਨਿਰਾਸ਼ । ਇਫ ਯੂ ਵਾਂਟ ਟੂ ਡਿਸਟ੍ਰਾਏ ਦਿ ਏਨਿਮੀ ਬਿਕਮ ਵਨ।" ਸੈਨਾਪਤੀ ਏਨਿਮੀ ਦੇ ਨਾਲ ਇਕ-ਮਿਕ ਹੋ ਗਏ ਸਨ। ਛੇ ਸਾਲ ਪਹਿਲਾਂ ਵੀ ਉਹ ਉਹਨਾਂ ਦੇ ਹਰ ਮੂਵ ਦੀ ਐਂਟੀਸਿਪੇਟ ਕਰ ਸਕਦੇ ਸਨ ਅੱਜ ਵੀ ਕਰ ਕਹੇ ਨੇ ਖੁਸ਼ੀ ਦੀ ਗੱਲ । ਸਾਹਿਤ ਦੇ ਨਾਲ ਜੁੜੇ ਹੋਣ ਕਰਕੇ 'ਕਰਸਡ ਬਲੱਡ' ਪੜ੍ਹ ਕੇ ਉਹਨਾਂ ਨੇ ਆਪਣੀ ਵਿਚਾਰਧਾਰਾ ਅਤੇ ਕਾਰਜ ਪ੍ਰਣਾਲੀ ਦਾ ਸਮਰਥਨ ਦੇਖ ਲਿਆ ਏ।

ਦ੍ਰੋਪਦੀ ਓਹਨਾਂ ਨੂੰ ਧੋਖਾ ਨਹੀ ਦੇ ਸਕੀ ਇਹ ਹੈ ਦੁਖ ਅਤੇ ਨਿਰਾਸ਼ਾ ਦਾ ਕਾਰਣ। ਕਾਰਣ ਦੋ ਤਰ੍ਹਾਂ ਦੇ ਨੇ । ਛੇ ਸਾਲ ਪਹਿਲਾਂ ਦਿਮਾਗ ਵਿਚ ਇਕੱਠੇ ਹੋਏ ਅੰਕੜਿਆਂ ਦੇ ਆਧਾਰ ਤੇ ਲਿਖਿਆ ਉਹਨਾਂ ਦਾ ਨਿਬੰਧ ਪ੍ਰਕਾਸ਼ਿਤ ਹੋਇਆ ਏ। ਉਹਨਾਂ ਨੇ ਇਸ ਗੱਲ ਦਾ ਸ਼ਬੂਤ ਦਿੱਤਾ ਏ ਕਿ ਉਹ ਉਪਦ੍ਰਵੀਆਂ ਦੇ ਪੱਖ ਵਿਚ ਇਸ ਸੰਘਰਸ਼ ਦੇ ਸਮਰਥਕ ਨੇ। ਦ੍ਰੋਪਦੀ ਉਪਦ੍ਰਵੀ ਏ ਵੈਟਰਨ ਫਾਈਟਰ। ਮਾਰਚ ਐਂਡ ਡਿਸਟ੍ਰਾਏ।

ਦ੍ਰੋਪਦੀ ਮੇਝੇਨ ਏਪ੍ਰਿਹੈਂਡ ਹੋਣ ਵਾਲੀ ਏ। ਡਿਸਟ੍ਰਾਏ ਹੋਵੇਗੀ। ਦੁੱਖ ਦੀ ਗੱਲ ਏ।

ਹਾਲਟ।

ਦ੍ਰੋਪਦੀ ਇਕਦਮ ਖੜੀ ਹੋ ਗਈ । ਪਿਛੇ ਵਾਲਾ ਪੈੜਚਾਲ ਘੁੰਮ ਕੇ ਸਾਹਮਣੇ ਆ ਗਈ । ਦ੍ਰੋਪਦੀ ਦੀ ਛਾਤੀ ਵਿਚ ਜਿਵੇਂ ਕੇਨਾਲ ਦਾ ਬੰਨ੍ਹ ਟੁੱਟ ਗਿਆ । ਸੱਤਿਆਨਾਸ। ਸੂਰਯ ਸ਼ਾਹੂ ਦਾ ਭਰਾ ਰੌਤੋਨੀ ਸਾਹੂ ਸੀ। ਸਾਹਮਣੇ ਦੇ ਦੋ ਢੇਰ ਹੋਰ ਅੱਗੇ ਖਿਸਕ ਆਏ, ਸੋਮਈ ਅਤੇ ਬੁਧਨਾ। ਇਹਦਾ ਮਤਲਬ ਏ ਟ੍ਰੇਨ ਵਿਚ ਬੈਠ ਕੇ ਭੱਜੇ ਨਹੀਂ ਉਹ।

ਅਰਿਜਿਤ ਦਾ ਬੋਲ ਸੁਣਾਈ ਦਿੱਤਾ "ਜਿੱਤ ਹੋਣ ਤੇ ਜਿਵੇਂ ਰਹੋਗੇ ਹਾਰ ਨੂੰ ਵੀ ਉਹੋ ਜਿਹਾ ਈ ਮੰਨੋਗੇ ਅਤੇ ਬਾਅਦ ਵਿਚ ਉਸੇ ਸਟੇਜ ਤੋਂ ਕੰਮ ਕਰਨਾ ਸ਼ੁਰੂ ਕਰ ਦੇਵੋਗੇ।

ਹੁਣ ਦ੍ਰੋਪਦੀ ਦੋਵੇਂ ਹੱਥ ਫੈਲਾ ਕੇ ਮੂੰਹ ਆਕਾਸ਼ ਵੱਲ ਚੁੱਕ ਕੇ ਜੰਗਲ ਵੱਲ ਘੁੰਮੀ ਅਤੇ ਪੂਰੀ ਤਾਕਤ ਨਾਲ ਆਵਾਜ਼ ਦਿੱਤੀ ਇਕ ਵਾਰ, ਦੋ ਵਾਰ, ਤਿੰਨ ਵਾਰ। ਉਸ ਦੀ ਤੀਸਰੀ ਆਵਾਜ਼ ਨਾਲ ਝਾੜਖਾਨੀ ਜੰਗਲ ਦੇ ਇਲਾਕੇ 'ਚ ਦਰਖਤਾਂ ਤੇ ਬੈਠੇ ਪੰਛੀਆਂ

ਦੀ ਨੀਂਦ ਟੁੱਟ ਗਈ ਅਤੇ ਉਹ ਖੰਭ ਫੜਫੜਾਉਂਦੇਂ ਹੋਏ ਚੀਕ-ਪੁਕਾਰ ਕਰਨ ਲੱਗੇ। ਦ੍ਰੋਪਦੀ ਦੀ ਆਵਾਜ਼ ਦੀ ਧੁਨੀ ਕਾਫੀ ਦੂਰ ਤੱਕ ਗਈ।

## ਤਿੰਨ

ਸ਼ਾਮ ਦੇ ਛੇ ਵੱਜ ਕੇ ਸਤਵੰਜਾ ਮਿੰਟ ਉਤੇ ਦ੍ਰੋਪਦੀ ਮੇਝੇਨ ਏਪ੍ਰਿਹੈਂਡ ਹੋਈ। ਉਸਨੂੰ ਲੈ ਕੇ ਕੈਂਪ ਤੱਕ ਜਾਣ ਵਿਚ ਇਕ ਘੰਟਾ ਲੱਗਿਆ । ਠੀਕ ਇਕ ਘੰਟੇ ਤਕ ਜਿਰਾਹ ਚੱਲੀ । ਕਿਸੇ ਨੇ ਉਸਨੂੰ ਛੁਹਿਆ ਨਹੀ। ਉਹਨੂੰ ਇਕ ਸਟੂਲ 'ਤੇ ਬਿਠਾ ਦਿਤਾ ਗਿਆ। ਅੱਠ ਵੱਜ ਕੇ ਸਤਵੰਜਾ ਮਿੰਟ ਤੇ ਸੈਨਾਪਤੀ ਦਾ ਡਿਨਰ ਹੁੰਦਾ ਸੀ । ਉਹਨਾਂ ਨੇ ਕਿਹਾ, "ਉਹਨੂੰ ਬਣਾ ਕੇ ਲੈ ਆਵੋ। ਡੂ ਦਿ ਨੀਡਫੁੱਲ।" ਕਹਿ ਕੇ ਉਹ ਅੰਤਰ-ਧਿਆਨ ਹੋ ਗਏ।

ਇਸ ਦੇ ਬਾਅਦ ਇਕ ਲੱਖ ਚੰਦਰ ਵਰ੍ਹੇ ਬੀਤ ਗਏ, ਇੱਕ ਲੱਖ ਚੰਦਰ ਵਰ੍ਹੇ। ਲੱਖਾਂ ਪ੍ਰਕਾਸ਼ ਵਰ੍ਹਿਆਂ ਦੇ ਬਾਅਦ ਦ੍ਰੋਪਦੀ ਨੇ ਅੱਖਾਂ ਖੋਲ੍ਹੀਆਂ । ਕਿੰਨੀ ਹੈਰਾਨੀ ਦੀ ਗੱਲ ਏ ਕਿ ਉਹਨੇ ਆਕਾਸ਼ ਤੇ ਚੰਦਰਮਾ ਨੂੰ ਹੀ ਦੇਖਿਆ ਫੇਰ ਜਿਵੇਂ ਹੌਲੀ-ਹੌਲੀ ਉਸਦੇ ਦਿਮਾਗ ਵਿਚੋਂ ਲਹੂ ਨਾਲ ਲਿਬੜੀਆਂ ਪਿੰਨਾਂ ਦੇ ਸਿਰੇ ਹਟਣ ਲਗੇ ਨੇ। ਹਿੱਲਣ ਦੀ ਕੋਸ਼ਿਸ਼ ਕਰਕੇ ਉਸਨੇ ਜਾਣਿਆ ਕਿ ਉਸਦੇ ਦੋਵੇਂ ਹੱਥ ਅਤੇ ਪੈਰ ਰੱਸੀਆਂ ਨਾਲ ਬੰਨੇ ਹੋਏ ਨੇ। ਉਸ ਦਾ ਈ ਖੂਨ ਏ। ਸਿਰਫ ਉਹਦੇ ਮੂੰਹ ਵਿਚ ਕੋਈ ਕਪੜਾ ਨਹੀ ਤੁੰਨਿਆ ਹੋਇਆ। ਭਿਆਨਕ ਪਿਆਸਾ ਕਿਤੇ ਉਹ ਪਾਣੀ-ਪਾਣੀ ਨਾ ਚੀਕ ਪਵੇ, ਇਸ ਡਰ ਤੋਂ ਉਹਨੇ ਦੰਦਾਂ ਵਿਚ ਆਪਣਾ ਹੇਠਲਾ ਬੁੱਲ ਦੱਬ ਲਿਆ । ਉਹ ਸਮਝ ਗਈ ਕਿ ਉਹਦੀ ਯੋਨੀ ਦੇ ਮੂੰਹ ਤੋਂ ਖੂਨ ਵਗ ਰਿਹਾ ਏ। ਕਿੰਨੇ ਜਣੇ ਉਸ ਨੂੰ ਬਣਾ ਲਿਆਉਣ ਲਈ ਆਏ ਸੀ।

ਸ਼ਰਮ ਤੇ ਕਾਰਣ ਉਹਦੀਆਂ ਅੱਖਾਂ ਦੇ ਕੋਇਆਂ ਵਿਚੋਂ ਹੰਝੂ ਵਗਣ ਲੱਗੇ । ਚੰਨ ਦੀ ਧੁੰਦਲੀ ਚਾਨਣੀ ਵਿਚ ਧੁੰਦਲੀਆਂ ਅੱਖਾਂ ਨੂੰ ਹੇਠਾਂ ਵੱਲ ਝੁਕਾਉਂਦਿਆਂ ਉਹਨੂੰ ਆਪਣੀਆਂ ਦੋਵੇਂ ਦੁਧੀਆ ਦਿਖਾਈ ਦਿਤੀਆਂ ਅਤੇ ਉਹ ਸਮਝ ਗਈ। ਹਾਂ ਉਸਨੂੰ ਠੀਕ ਤਰਾਂ ਨਾਲ ਬਣਾਇਆ ਗਿਆ ਸੀ । ਹੁਣ ਓਹ ਸੈਨਾਪਤੀ ਨੂੰ ਪਸੰਦ ਆਵੇਗੀ। ਉਸਦਾ ਸਵਾਦ ਉਹਨੂੰ ਚੰਗਾ ਲੱਗੇਗਾ। ਉਹਦੀਆਂ ਦੋਵੇਂ ਦੁਧੀਆਂ ਲਹੂ-ਲੁਹਾਣ ਹੋ ਗਈਆਂ ਸਨ ਅਤੇ ਦੋਵੇਂ ਅੰਗ ਉਧੜੇ-ਖੁਧੜੇ ਹੋ ਗਏ ਸਨ। ਕਿੰਨੇ ਲੋਕ? ਚਾਰ-ਪੰਜ, ਛੇ-ਸੱਤ। ਇਸ ਤੋਂ ਬਾਅਦ ਦ੍ਰੋਪਦੀ ਬੇਹੋਸ਼ ਹੋ ਗਈ ਸੀ।

ਉਹਨੇ ਆਪਣੀਆਂ ਅੱਖਾਂ ਘੁਮਾਈਆਂ ਤਾਂ ਉਹਨੂੰ ਕੁਝ ਚਿੱਟਾ-ਚਿੱਟਾ ਦਿਖਾਈ ਦਿੱਤਾ । ਇਹ ਉਸੇ ਦੇ ਕੱਪੜੇ ਸਨ। ਹੋਰ ਕੁਝ ਉਹਨੇ ਨਹੀਂ ਦੇਖਿਆ। ਅਚਾਨਕ ਉਸਨੇ ਈਸ਼ਵਰ ਦੀ ਕਿਰਪਾ ਦੀ ਆਸ ਕੀਤੀ । ਸ਼ਾਇਦ ਉਹ ਲੋਕ ਉਸਨੂੰ ਸੁੱਟ ਕੇ ਚਲੇ ਗਏ ਨੇ ਤਾਂ ਜੋ ਮਾਸ ਖੋਰੇ ਜਾਨਵਰ ਉਹਨੂੰ ਖਾ ਜਾਣ। ਪਰ ਉਸ ਦੇ ਕੰਨਾਂ ਵਿਚ ਪੈਰ ਘੜੀਸਨ ਦੀ ਆਵਾਜ਼ ਆਈ । ਉਹਨੇ ਗਰਦਨ ਮੋੜੀ ਤੇ ਦੇਖਿਆ ਬੇਓਨੈਟ ਉਤੇ ਭਾਰ ਪਾ ਕੇ ਸੰਤਰੀ ਖੜਾ ਏ ਤੇ ਉਹਦੇ ਵੱਲ ਦੇਖ ਕੇ ਹੱਸ ਰਿਹਾ ਏ। ਦ੍ਰੋਪਦੀ ਨੇ ਅੱਖਾਂ ਮੀਟ ਲਈਆਂ। ਜ਼ਿਆਦਾ ਦੇਰ ਉਡੀਕਣਾ ਨਹੀਂ ਪਿਆ। ਫੇਰ ਬਣਾ ਲੈ ਜਾਣ ਦਾ ਕੰਮ

ਸ਼ੁਰੂ ਹੋ ਗਿਆ। ਹੁੰਦਾ ਰਿਹਾ। ਥੋੜ੍ਹੀ ਜਿਹੀ ਚਾਨਣੀ ਹੋਰ ਉਗਲ ਕੇ ਚੰਦ ਸੌਣ ਚਲਿਆ ਗਿਆ। ਰਹਿ ਗਿਆ ਕੇਵਲ ਹਨ੍ਹੇਰਾ। ਹੱਥ ਪੈਰ ਬੰਨ੍ਹ ਕੇ ਲੰਮੀ ਪਾਈ ਗਈ ਇਕ ਪੱਥਰ ਹੋਈ ਔਰਤ ਦੀ ਦੇਹ ਅਤੇ ਉਹਦਾ ਕਾਰਜ਼ਸ਼ੀਲ ਮਾਸ ਦਾ ਪਿਸਟਨ ਉਠਦਾ ਏ, ਗਿਰਦਾ ਏ, ਉਠਦਾ ਏ ,ਗਿਰਦਾ ਏ। ਫਿਰ ਸਵੇਰਾ ਹੁੰਦਾ ਏ।

ਇਸ ਤੋ ਬਾਅਦ ਦ੍ਰੋਪਦੀ ਮੇਝੇਨ ਨੂੰ ਤੰਬੂ ਵਿਚ ਲੈ ਜਾਇਆ ਜਾਂਦਾ ਏ ਅਤੇ ਘਾਹ ਦੇ ਉਪਰ ਰੋੜ ਦਿੱਤਾ ਗਿਆ ਏ। ਦੇਹ ਉਤੋਂ ਉਹਦੇ ਕੱਪੜੇ ਵੀ ਸੁੱਟ ਦਿੱਤੇ ਜਾਂਦੇ ਨੇ।

ਉਹਦੇ ਬਾਅਦ ਬ੍ਰੇਕਫਾਸਟ। ਅਖਬਾਰ, ਵਾਦਨ ਅਤੇ ਰੇਡੀਓ ਮੈਸੇਜ। ਦ੍ਰੋਪਦੀ ਮੇਝੇਨ ਏਪ੍ਰਿਹੈਂਡੇਡ। ਸ਼ਮਾਚਾਰ ਭੇਜਣ ਦੇ ਬਾਅਦ ਦ੍ਰੌਪਦੀ ਮੇਝੇਨ ਨੂੰ ਲੈ ਜਾਣ ਦਾ ਹੁਕਮ ਹੋਇਆ।

ਪਰ ਅਚਾਨਕ ਸੱਭ ਕੁਝ ਗੜਬੜ ਹੋ ਗਿਆ। ਸਿਪਾਹੀ ਦੇ "ਚੱਲ" ਕਹਿੰਦਿਆਂ ਈ ਦ੍ਰੋਪਦੀ ਉਠ ਕੇ ਬੈਠੀ ਅਤੇ ਉਹਨੇ ਪੁੱਛਿਆ ਕਿਥੇ ਜਾਣ ਨੂੰ ਬੋਲਦਾ ਏ?

ਵੱਡੇ ਸਾਹਬ ਦੇ ਤੰਬੂ ਵਿਚ।

ਤੰਬੂ ਕਿਥੇ ਵੇ ?

ਉਥੇ।

ਦ੍ਰੋਪਦੀ ਲਾਲ-ਲਾਲ ਅੱਖਾਂ ਨਾਲ ਘੂਰ ਕੇ ਦੇਖਦੀ ਏ । ਤੰਬੂ ਕੋਲ ਹੀ ਏ। ਫੇਰ ਕਹਿੰਦੀ ਏ. "ਚੱਲ ਚਲਦੀ ਹਾਂ।"

ਮੰਤਰੀ ਪਾਣੀ ਦਾ ਲੋਟਾ ਅੱਗੇ ਕਰਦਾ ਏ।

ਦ੍ਰੋਪਦੀ ਉਠ ਖੜੀ ਹੁੰਦੀ ਏ, ਪਾਣੀ ਦਾ ਲੋਟਾ ਲੈ ਕੇ ਉਲੱਦ ਦਿੰਦੀ ਏ, ਸਾਰਾ ਪਾਣੀ ਹੇਠਾਂ ਡਿੱਗ ਕੇ ਡੁੱਲ ਜਾਂਦਾ ਏ। ਆਪਣੇ ਕੱਪੜੇ ਦੰਦਾਂ ਨਾਲ ਖਿੱਚ- ਖਿੱਚ ਕੇ ਪਾੜਦੀ ਏ। ਉਹਦਾ ਇਹ ਕਾਰਜ ਦੇਖ ਕੇ ਪਾਗਲ ਹੋ ਗਈ ਕਹਿੰਦਾ ਹੋਇਆ ਸੰਤਰੀ ਆਦੇਸ਼ ਲੈਣ ਭੱਜਦਾ ਏ। ਉਹ ਕੈਦੀ ਨੂੰ ਲਿਜਾ ਸਕਦਾ ਏ ਪਰ ਕੋਈ ਇਹੋ ਜਿਹੇ ਅਜੀਬ ਕੰਮ ਕਰੇ ਤਾਂ ਕੀ ਕਰਨਾ ਚਾਹੀਦਾ ਏ ਇਹ ਉਸਨੂੰ ਨਹੀ ਪਤਾ । ਇਸ ਲਈ ਉਹ ਉਪਰ ਵਾਲਿਆਂ ਤੋਂ ਪੁੱਛਣ ਲਈ ਭੁੱਜਦਾ ਏ।

ਜੇਲ੍ਹ ਵਿਚ ਪਹਿਲੀ ਘੰਟੀ ਵੱਜਣ ਤੇ ਜਿਵੇਂ ਹੁੰਦਾ ਏ, ਉਹੋ ਜਿਹੀ ਹੀ ਭੱਜ ਦੌੜ ਸ਼ੁਰੂ ਹੋ ਗਈ। ਸੈਨਾਪਤੀ ਹੈਰਾਨ ਹੋ ਕੇ ਆਪਣੇ ਤੰਬੂ ਤੋਂ ਬਾਹਰ ਆਇਆ ਅਤੇ ਸੂਰਜ ਦੀ ਰੌਸ਼ਨੀ ਵਿਚ ਨੰਗੀ ਦ੍ਰੋਪਦੀ ਨੂੰ ਦੇਖਿਆ। ਉਹ ਸਿਰ ਉੱਚਾ ਕਰਕੇ ਉਸ ਵੱਲ ਆ ਰਹੀ ਸੀ। ਸੰਤਰੀ ਉਹਦੇ ਪਿਛੇ-ਪਿਛੇ ਥੋੜ੍ਹੀ ਦੂਰ ਸੀ।

"ਇਹ ਕੀ? " ਕਹਿੰਦੇ ਕਹਿੰਦੇ ਉਹ ਰੁਕ ਗਏ।

ਦ੍ਰੋਪਦੀ ਆ ਕੇ ਉਹਦੇ ਸਾਹਮਣੇ ਖੜ੍ਹੀ ਹੋ ਗਈ। ਨੰਗੀ ਦ੍ਰੋਪਦੀ ਅਤੇ ਉਹਦੇ ਯੋਨੀ ਦੇ ਵਾਲਾ ਉੱਤੇ ਖੂਨ ਦੇ ਧੱਬੇ, ਦੋਵੇਂ ਛਾਤੀਆਂ ਤੇ ਜਿਵੇਂ ਵੱਡੇ-ਵੱਡੇ ਜ਼ਖਮ।

"ਇਹ ਕੀ ?" ਉਹ ਧਮਕੀ ਭਰੇ. ਲਹਿਜੇ ਵਿਚ ਕਹਿੰਦੇ ਨੇ।

ਦ੍ਰੋਪਦੀ ਉਹਦੇ ਹੋਰ ਕੋਲ ਆਉਂਦੀ ਏ। ਲੱਕ ਤੇ ਹੱਥ ਰੱਖ ਕੇ ਹੱਸਦੀ ਏ। ਫੇਰ ਕਹਿੰਦੀ ਏ" ਤੂੰ ਜਿਸ ਨੂੰ ਫੜਨਾ ਚਾਹੁੰਦੀ ਸੀ, ਉਹ ਦ੍ਰੋਪਦੀ ਮੇਝੇਨ ਮੈਂ ਈ ਹਾਂ। ਬਣਾ ਕੇ ਲਿਆਉਣ ਦੇ ਲਈ ਕਿਹਾ ਸੀ, ਤਾਂ ਕਿਵੇਂ ਬਣਾਇਆ ਏ, ਦੇਖੇਗਾ ਨਹੀਂ?"

"ਉਹਦੇ ਕੱਪੜੇ ਕਿੱਥੇ ਨੇ?"

"ਪਾਉਂਦੀ ਨਹੀਂ ਏ ਸਰ, ਪਾੜ ਦਿੱਤੇ ਨੇ।

"ਦ੍ਰੋਪਦੀ ਦਾ ਕਾਲਾ ਸਰੀਰ ਹੋਰ ਕੋਲ ਆਉਂਦਾ ਏ, ਦ੍ਰੋਪਦੀ ਇਕਦਮ ਸਮਝ ਤੋਂ ਬਾਹਰ ਹੋ ਰਹੀ ਏ। ਸੈਨਾਪਤੀ ਉਹਨੂੰ ਸਮਝਣ ਜੋਗਾ ਨਹੀਂ ਏਂ। ਦ੍ਰੋਪਦੀ ਇਕ ਭਿਆਨਕ ਹਾਸੇ ਨਾਲ ਕੰਬ-ਕੰਬ ਉਠਦੀ ਏ। ਹੱਸਣ ਨਾਲ ਉਸਦੇ ਫਟੇ ਹੋਏ ਬੁੱਲ 'ਚੋ' ਲਹੂ ਕਿਰਦਾ ਏ। ਉਹ ਖ਼ੂਨ ਆਪਣੀ ਹਥੇਲੀ ਨਾਲ ਪੂੰਝਦੀ ਹੋਈ ਦ੍ਰੋਪਦੀ ਅਸਮਾਨ ਵੱਲ ਪਾੜਵੀ ਭਿਆਨਕ ਆਵਾਜ਼ ਵਿਚ ਕਹਿੰਦੀ ਏ, "ਕੱਪੜਾ ਕੀ ਹੋਵਗਾ, ਕੱਪੜਾ? ਨੰਗੀ ਕਰ ਸਕਦਾ ਏ, ਤਾਂ ਕੱਪੜੇ ਕਿਵੇਂ ਪੁਆਏਂਗਾ। ਤੂੰ ਆਪਣੇ ਨੂੰ ਮਰਦ ਸਮਝਦਾ ਏਂ?"

ਚਾਰੇ ਪਾਸੇ ਦੇਖ ਕੇ ਦ੍ਰੋਪਦੀ ਨੇ ਖ਼ੂਨ ਨਾਲ ਭਰਿਆ ਥੁੱਕ ਸੁੱਟਣ ਲਈ ਸੈਨਾਪਤੀ ਦੀ ਸਫੈਦ ਕਮੀਜ਼ ਨੂੰ ਚੁਣਿਆ ਅਤੇ ਠੀਕ ਉਸੇ ਜਗ੍ਹਾ ਥੁੱਕ ਕੇ ਉਹਨੇ ਕਿਹਾ," ਇਥੇ ਕੋਈ ਮਰਦ ਹੈ ਈ ਨਹੀ, ਤਾਂ ਸ਼ਰਮ ਕਿਸ ਤੋਂ ਕਰਾਂ ? ਕੱਪੜੇ ਪਾਉਣ ਨਹੀਂ ਦੇਵਾਂਗੀ ਮੈਂ। ਹੋਰ ਹੀ ਕਰੇਂਗਾ ਤੂੰ? ਲੈ ਕਾਉਂਟਰ ਕਰ ਕਾਉਂਟਰ..........।"

ਦ੍ਰੋਪਦੀ ਆਪਣੀਆਂ ਦੋਵੇ ਜ਼ਖਮੀ ਛਾਤੀਆਂ ਨਾਲ ਸੈਨਾਪਤੀ ਨੂੰ ਧੱਕਣ ਲੱਗੀ ਅਤੇ ਸੈਨਾਪਤੀ ਪਹਿਲੀ ਵਾਰ ਬਿਨਾਂ-ਹਥਿਆਰ ਟਾਰਗੇਟ ਦੇ ਸਾਹਮਣੇ ਖੜ੍ਹੇ ਹੋਣ ਤੋਂ ਡਰ ਗਏ, ਬੁਰੀ ਤਰ੍ਹਾਂ ਡਰ ਗਏ।

# ਰੌਂਗ ਨੰਬਰ

ਰਾਤ ਦਾ ਪਹਿਲਾ ਪਹਿਰ। ਤੀਰਥ ਬਾਬੂ ਦੀ ਨੀਂਦ ਟੁੱਟ ਗਈ।

ਟੈਲੀਫੋਨ ਵੱਜ ਰਿਹਾ ਸੀ।

ਅੱਧੀ ਰਾਤ ਨੂੰ ਟੈਲੀਫੋਨ ਖੜਕਣ ਤੋਂ ਕਿਉਂ ਇੰਨਾ ਡਰ ਲਗਦਾ ਏ?

"ਹੈਲੋ,। ਸੁਣੋ ਜੀ... ਹਸਪਤਾਲੋਂ ਬੋਲ ਰਿਹਾਂ .... ਤੁਹਾਡਾ ਪੇਸ਼ੈਂਟ ਹੁਣੇ-ਹੁਣੇ ਮਰ ਗਿਆ ਹੈਲੋ।...."

"ਤੁਹਾਡਾ ਪੇਸ਼ੈਂਟ?"

"ਰੌਂਗ ਨੰਬਰ। ਟੈਲੀਫੋਨ ਰੱਖ ਦਿਉ।"

ਇਹ ਲੋਕ ਰੌਂਗ ਨੰਬਰ ਤੇ ਫੋਨ ਕਰਦੇ ਹੀ ਕਿਉ ਨੇ ? ਤੀਰਥ ਬਾਬੂ ਨੇ ਫੋਨ ਚੁੱਕ ਕੇ ਹੇਠਾਂ ਰੱਖ ਦਿੱਤਾ। ਡਰ ਲਗਦਾ ਏ। ਬਹੁਤ ਡਰ ਲਗਦਾ ਏ।

"ਅਚਾਨਕ ਫੋਨ ਕਿਉਂ ਵੱਜਣ ਲਗਦਾ ਏ? ਇੰਨਾ ਰੌਂਗ ਨੰਬਰ ਕਿਉਂ ਹੁੰਦਾ ਏ?" ਸਵਿਤਾ ਪੁੱਛਦੀ ਏ। ਕਈ ਦਿਨਾਂ ਤੋ ਸਵਿਤਾ ਜਾਂ ਤੀਰਥ ਬਾਬੂ ਕਿੰਨੀ-ਕਿੰਨੀ ਰਾਤ ਤੱਕ ਨਹੀਂ ਸੌਂਦੇ। ਠੀਕ ਬਾਰ੍ਹਾਂ ਵਜੇ ਰਾਤ ਨੂੰ ਤੀਰਥ ਬਾਬੂ ਨੀਂਦ ਦੀ ਇਕ ਗੋਲੀ ਖਾਂਦੇ ਨੇ। ਗੋਲੀ ਖਾ ਕੇ ਅੱਖਾਂ ਬੰਦ ਕਰਕੇ ਲੇਟ ਜਾਂਦੇ ਨੇ ਅਤੇ ਫਿਕਰਾਂ ਨੂੰ ਮਨ ਵਿਚੋਂ ਦੂਰ ਕਰਨ ਦੀ ਕੋਸ਼ਿਸ਼ ਕਰਦੇ ਨੇ।

ਸਫਲ ਨਹੀਂ ਹੁੰਦੇ। ਲੱਖ ਕੋਸ਼ਿਸ਼ ਕਰ ਕੇ ਵੀ। ਫਿਕਰਾਂ ਨੂੰ ਮਨ ਤੋਂ ਹਟਾਉਣ 'ਚ ਤੀਰਥ ਬਾਬੂ ਸਫਲ ਨਹੀਂ ਹੁੰਦੇ। ਉਹਨਾਂ ਦੀ ਚੇਤਨਾ ਅਤੇ ਅਵਚੇਤਨਾ, ਪਹਿਲੇ ਪੱਧਰ ਦੀ ਚੇਤਨਾ ਅਤੇ ਅਥਾਹ ਪੱਧਰ ਦੀ ਚੇਤਨਾ, ਹਰੇਕ ਦੇ ਵਿਚਕਾਰ ਸਿੱਧੀਆਂ ਕੰਧਾਂ ਉੱਠ ਖੜ੍ਹੀਆਂ ਹੁੰਦੀਆਂ ਨੇ। ਉਹਨਾਂ ਕੰਧਾਂ ਤੇ ਪੋਸਟਰ ਚੰਬੜੇ ਹੁੰਦੇ ਨੇ।

ਦੀਪੰਕਰ ਦੀਆਂ ਤਸਵੀਰਾਂ, ਬਚਪਨ ਦਾ ਦੀਪੰਕਰ, ਮੁੰਨਿਆ ਹੋਇਆ ਸਿਰ, ਮਾਸੂਮ ਜਿਹਾ ਚਿਹਰਾ।

ਮੈਟ੍ਰਿਕ ਪਾਸ ਦੀਪੰਕਰ। ਗ੍ਰੈਜੂਏਟ ਦੀਪੰਕਰ। ਲੰਬਾ ਪਤਲਾ ਜਿਸਮ, ਭਾਵੁਕ ਅਤੇ ਸ਼ਾਂਤ ਚਿਹਰਾ।

ਦੀਪੰਕਰ। ਤੀਰਥ ਬਾਬੂ ਦਾ ਇਕਲੌਤਾ ਮੁੰਡਾ। ਔਲਾਦ, ਔਲਾਦ,। ਆਦਮੀ ਔਲਾਦ ਦੀ ਚਾਹਣਾ ਕਿਉਂ ਕਰਦਾ ਏ। ਔਲਾਦ ਨੂੰ ਪਿਆਰ ਕਿਉਂ ਕਰਦਾ ਏ? ਤੀਰਥ ਬਾਬੂ ਰੋਜ਼ ਹੀ ਇਹ ਸੁਆਲ ਖੁਦ ਨੂੰ ਕਰਦੇ ਨੇ।

ਫੇਰ ਨੀਂਦ ਆਉਂਦੀ ਏ। ਡੂੰਘੀ, ਫੇਰ ਵੀ ਘਬਰਾਹਟ ਅਤੇ ਆਤੰਕ 'ਚ ਡੁੱਬੀ ਹੋਈ ਨੀਂਦ।

ਲਗਦਾ ਏ ਸਵਿਤਾ ਅਜੇ ਵੀ ਨਹੀਂ ਸੁੱਤੀ। ਉਹਨੇ ਇਸੇ ਲਈ ਪੁੱਛਿਆ ਏ, "ਕਿਸ ਦਾ ਫੋਨ ਏ?"

"ਰੌਂਗ ਨੰਬਰ ਏ।"

"ਕਿਥੋਂ ਆਇਆ ਸੀ?"

"ਹਸਪਤਾਲੋਂ।"

"ਹਸਪਤਾਲੋਂ ? ਸੁਣੋ ਜੀ। ਕਿਤੇ ਸਾਡਾ ਹੀ ਫੋਨ ਨਾ ਹੋਵੇ।"

"ਝੱਲ ਨਾ ਖਿਲਾਰ ਸਬੂ। ਤੂੰ ਜਾਣਦੀ ਏਂ, ਦੀਪੂ ਨੀਰੇਨ ਕੋਲ ਏ। ਉਥੋਂ ਉਹ ਨੀਰੇਨ ਨੂੰ ਦਿੱਲੀ 'ਚ ਭਰਤੀ ਕਰਾਉਣ ਦੀ ਕੋਸ਼ਿਸ਼ ਕਰ ਰਿਹੈ। ਸਭ ਕੁਝ ਜਾਣ ਕੇ ਝੱਲ ਖਿਲਾਰਦੀ ਏਂ?"

"ਨੀਰੇਨ ਦੇ ਕੋਲ ਜੇ ਹੁੰਦਾ, ਤਾਂ ਦੀਪੂ ਸਾਨੂੰ ਚਿੱਠੀ ਕਿਉਂ ਨਹੀਂ ਲਿਖਦਾ? ਨੀਰੇਨ ਸਾਨੂੰ ਚਿੱਠੀ ਕਿਉਂ ਨਹੀਂ ਲਿਖਦਾ। ਕੀ ਤੁਸੀਂ ਸਾਰੇ ਸੋਚਦੇ ਕਿ ਮੈਂ ਰੋਵਾਂਗੀ-ਗਾਵਾਂਗੀ?... ਭੱਜ ਕੇ ਨੀਰੇਨ ਦੇ ਕੋਲ ਚਲੀ ਜਾਵਾਂਗੀ।"

"ਸਬੂ ਘਬਰਾ ਨਾ।"

"ਮੈਨੂੰ ਲਗਦਾ ਏ ਦੀਪੂ ਨੀਰੇਨ ਕੋਲ ਨਹੀਂ ਏ। ਨੀਰੇਨ ਜਾਣ ਬੁੱਝ ਕੇ ਸਾਨੂੰ ਕੁਝ ਨਹੀਂ ਦੱਸ ਰਿਹਾ।"

"ਚੁੱਪ ਕਰ ਸਬੂ। ਰੋ ਨਾ। ਸਭ ਠੀਕ ਹੋ ਜਾਵੇਗਾ। ਤੂੰ ਜਾਣਦੀ ਏਂ, ਦੀਪੂ ਦੇ ਦੌੜ ਜਾਣ ਦਾ ਕੋਈ ਕਾਰਨ ਨਹੀਂ ਹੈ?"

"ਸਬੂ। ਬਿਮਾਰ ਰਹਿੰਦਿਆ-ਰਹਿੰਦਿਆਂ ਤੇਰਾ ਦਿਮਾਗ ਵੀ ਕਮਜ਼ੋਰ ਹੋ ਗਿਆ।

ਸਮਾਂ ਬਹੁਤ ਖਰਾਬ ਏ। ਸਾਡਾ ਇਲਾਕਾ ਵੀ ਕੋਈ ਚੰਗਾ ਇਲਾਕਾ ਨਹੀ ਏ। ਇਸੇ ਲਈ ਇਹ ਆਉਂਦਾ ਨਹੀਂ।"

ਸਵਿਤਾ ਹੁਣ ਰੋਣਾ ਸ਼ੁਰੂ ਕਰ ਦਿੰਦੀ ਏ। ਹੌਲੀ-ਹੌਲੀ, ਸਿਸਕ-ਸਿਸਕ ਕੇ। ਰੋਂਦਿਆਂ ਰੋਂਦਿਆਂ ਹੀ ਇਕ ਵੇਲੇ ਸਵਿਤਾ ਦੀ ਅੱਖ ਲਗ ਜਾਂਦੀ ਏ। ਤੀਰਥ ਬਾਬੂ ਨੂੰ ਨੀਂਦ ਆਉਣ 'ਚ ਦੇਰ ਹੁੰਦੀ ਏ। ਕੀ ਹੋ ਗਿਆ ਇਸ ਦੇਸ਼ ਨੂੰ। ਚੰਗਾ। ਰੋਗੀ ਜੇਕਰ ਮਰ ਜਾਵੇ ਤਾਂ ਟੂ-ਥ੍ਰੀ ਐਕਸਚੇਂਜ ਦਾ ਨੰਬਰ ਦੇਣ ਤੇ ਫੋਰ-ਸੈਵਨ ਤੇ ਤੁਸੀਂ ਫੋਨ ਕਰਨਾ? ਰੌਂਗ ਨੰਬਰ। ਜਿਨ੍ਹਾਂ ਦਾ ਇਹ ਮਰੀਜ਼ ਹੋਵੇਗਾ ਉਹਨਾਂ ਦੇ ਮਨ ਦੀ ਹਾਲਤ ਕੀ ਹੋਵੇਗੀ?

ਜਾਂ ਫੇਰ, ਸ਼ਾਇਦ ਕੋਈ ਹਾਲਤ ਹੀ ਨਾ ਹੋਵੇ। ਅੱਜ ਕੱਲ੍ਹ ਲੱਗਦਾ ਏ, ਸਾਰੇ ਕੁਰੂਕਸ਼ੇਤਰ ਦੇ ਅਰਜੁਨ ਜਿਹੇ ਹੋ ਗਏ ਨੇ, ਮੌਤ ਨੂੰ ਅਤਿਅੰਤ ਬੈਰਾਗਮਈ ਭਾਵ ਨਾਲ ਲੈਂਦੇ ਨੇ। ਸ਼ਾਇਦ ਲਾਸ਼ਾਂ ਬਿਸਤਰਿਆ ਤੇ ਹੀ ਪਈਆਂ ਰਹਿੰਦੀਆਂ ਨੇ। ਖਰਚਾ ਬਚਾਉਣ ਲਈ ਰਿਸ਼ਤੇਦਾਰ ਉਥੋਂ ਖਿਸਕ ਜਾਂਦੇ ਨੇ। ਮੁੜ ਕੇ ਆਉਂਦੇ ਹੀ ਨਹੀਂ। ਜਾਂ ਸ਼ਾਇਦ ਏਅਰਕੰਡੀਸ਼ੰਡ ਮੁਰਦਾਘਰ 'ਚ ਪਈਆਂ ਰਹਿੰਦੀਆਂ ਨੇ। ਉਹਨਾਂ ਨੂੰ ਕੋਈ ਦੇਖਣ ਵੀ ਨਹੀਂ ਆਉਦਾ।

ਤੀਰਥ ਬਾਬੂ ਨੂੰ ਡਰ ਲਗਦਾ ਏ। ਉਂਝ ਹੀ ਬਿਨਾਂ ਵਜ੍ਹਾ ਡਰ ਲਗਦਾ ਏ।

ਉਨ੍ਹਾਂ ਨੂੰ ਲਗਦਾ ਏ ਜਿਸ ਕਲਕੱਤਾ ਵਿਚ, ਜਿਸ ਪੱਛਮੀ ਬੰਗਾਲ 'ਚ ਉਹ ਰਹਿੰਦੇ ਨੇ, ਉਹ ਕੋਈ ਹੋਰ ਕਲਕੱਤਾ ਏ, ਕੋਈ ਹੋਰ ਪੱਛਮੀ ਬੰਗਾਲ। ਦੇਖਣ ਤੋਂ ਲਗਦਾ ਏ ਉਹੀ ਸ਼ਹਿਰ ਏ, ਉਹੀ ਵੱਡੇ ਮੈਦਾਨ, ਮਾਨੂੰਮੈਂਟ, ਭਵਾਨੀਪੁਰ, ਅਲੀਪੁਰ ਚੜਕਡਾਂਗਾ ਦਾ ਮੋੜ, ਬਰਸਾਤਾਂ ਵਿਚ ਪਹਿਲਾਂ ਜਿਹਾ ਹੀ ਰੱਥਾਂ ਦਾ ਮੇਲਾ, ਚੇਤ 'ਚ ਕਾਲੀਕਾਟ ਦੀ ਭੀੜ ਅਤੇ ਮਾਘ 'ਚ ਵੱਡੇ ਦਿਨ ਦੀ ਰੋਸ਼ਨੀ।

ਨਹੀਂ, ਇਹ ਉਹ ਸ਼ਹਿਰ ਨਹੀਂ ਏ। ਇਹ ਇਕ ਗਲਤ ਸ਼ਹਿਰ ਏ। ਰੌਂਗ ਸਿਟੀ। ਗਲਤ ਟ੍ਰੇਨ ਵਿਚ ਚੜ੍ਹ ਕੇ ਗਲਤ ਸ਼ਹਿਰ ਵਿਚ ਆ ਗਏ ਨੇ ਤੀਰਥ ਬਾਬੂ।

ਨਹੀਂ ਹਾਂ, ਸਵਿਤਾ ਨੂੰ ਦਿਤੇ ਗਏ ਸਾਰੇ ਬਚਨਾਂ ਨੂੰ ਭੁੱਲ ਕੇ ਤੀਰਥ ਬਾਪੂ ਸੋਚਦੇ ਨੇ, ਨਹੀਂ ਤਾਂ ਦੀਪੰਕਰ ਚਿੱਠੀ ਕਿਉਂ ਨਹੀਂ ਲਿਖਦਾ? ਕਿਉਂ ਨੀਰੇਨ ਦੀਪੰਕਰ ਦੀ ਕੋਈ ਖ਼ਬਰ ਨਹੀਂ ਦਿੰਦਾ?

ਕਿਉਂ ਕਿਉਂ ਬੰਦਾ ਔਲਾਦ ਚਾਹੁੰਦਾ ਏ, ਕਿਉ ਪੁੱਤਰ ਨੂੰ ਪਿਆਰ ਕਰਦਾ ਏ, ਧੀ ਨੂੰ ਪਿਆਰ ਕਰਦਾ ਏ? ਇਸੇ ਲਈ ਕਿ ਮਰਨ ਤੇ ਉਹ ਉਸ ਦੇ ਮੂੰਹ ਵਿਚ ਅੱਗ ਦੇਊਗਾ? ਰੌਂਗ ਨੰਬਰ। ਜਦੋਂ ਤਕ ਜਿਉਂਦਾ ਏ, ਉਦੋਂ ਤੀਕ ਤਾਂ ਤੀਰਥ ਬਾਬੂ ਔਲਾਦ ਨੂੰ ਚਾਹੁੰਦੇ ਨੇ। ਤੂੰ ਮੇਰੇ ਨੇੜੇ ਰਹੁ। ਮੇਰੀ ਪੀੜ ਲੈ, ਮੇਰੀ ਅਗਨੀ ਲੈ, ਮੇਰੀ ਕਿਸਮਤ ਲੈ। ਮੇਰੇ ਨਾਲ ਇਕਮਿਕ ਹੋਣਾ ਸਿਖ।

ਰੌਂਗ ਹੋਪ।

ਲਗਦਾ ਏ, ਕਿਤੇ ਕੋਈ ਐਕਸਚੇਂਜ ਏ ਇਸ ਸ਼ਹਿਰ 'ਚ, ਇਸ ਸ਼ਹਿਰ 'ਚ ਉਹ ਐਕਸਚੇਂਜ ਕਿਥੇ ਹੈ? ਉਥੇ ਬੈਠ ਕੇ ਕੌਣ ਤੀਰਥ ਬਾਬੂ ਨੂੰ ਕਹਿੰਦਾ ਏ- ਰੌਂਗ ਨੰਬਰ। ਰੌਂਗ ਸਿਟੀ। ਰੌਂਗ ਹੋਪ।

ਉਹ ਕੌਣ ਏ? ਉਹ ਅਦਿੱਖ ਆਪਰੇਟਰ ਕਿਥੇ ਏ? ਉਹ ਆਪਰੇਟਰ ਦਿਖਾਈ ਕਿਉਂ ਨਹੀਂ ਦਿੰਦਾ? ਸੋਚਦਿਆਂ-ਸੋਚਦਿਆਂ ਤੀਰਥ ਬਾਬੂ ਕਿਸੇ ਪੱਥਰ ਵਾਂਗ ਗੜੂਪ ਨਾਲ ਨੀਂਦ 'ਚ ਡੁੱਬ ਗਏ ਨੇ। ਇਸੇ ਤਰ੍ਹਾਂ ਚੱਲਦਾ ਏ, ਦਿਨ ਤੋਂ ਰਾਤ, ਸੋਮਵਾਰ ਤੋਂ ਐਤਵਾਰ ਅਤੇ ਸਵੇਰ ਤੋਂ ਸ਼ਾਮ ਤੀਕ ਸਭ ਕੁਝ। ਤੀਰਥ ਬਾਬੂ ਨੂੰ ਰਾਤਾਂ ਤੋਂ ਡਰ ਲੱਗਦਾ ਏ, ਕਿਉਂਕਿ ਨੀਂਦ 'ਚ ਉਹਨਾਂ ਨੂੰ ਕੰਧਾਂ ਦੀਆਂ ਪਾਲਾਂ ਤੇ ਪਾਲਾਂ ਦਿਸ ਪੈਂਦੀਆਂ ਨੇ।

ਕੰਧ ਤੇ ਦੀਪੰਕਰ ਦਾ ਚਿਹਰਾ ਉਭਰਦਾ ਏ। ਨੀਂਦ 'ਚ ਹੀ ਤੀਰਥ ਬਾਬੂ ਸੋਚਦੇ ਨੇ-ਤਾਂ ਕੀ ਉਹ ਮਨੋਜ ਦੇ ਕੋਲ ਜਾਣ? ਮਨੋਜ ਉਹਨਾਂ ਦਾ ਦੋਸਤ ਏ। ਉਹ ਇਕ ਮਨੋ ਚਿਕਿਤਸਕ ਵੀ ਏ। ਜਰੂਰ ਹੀ ਤੀਰਥ ਬਾਬੂ ਬਿਮਾਰ ਨੇ।

"ਤੈਨੂੰ ਬਿਮਾਰੀ ਏ, ਤੀਰਥ।"

ਮਨੋਜ ਨੇ ਸਲਾਹ ਦਿੱਤੀ। ਉਹ ਅੰਦਾਜ਼ਾ ਲਾ ਰਿਹਾ ਸੀ-ਤੀਰਥ ਬਾਬੂ ਦਾ ਸੁੱਕਿਆ ਹੋਇਆ ਮੂੰਹ, ਤਰਸ ਮੰਗਦੀ ਨਜ਼ਰ ਅਤੇ ਵਾਰ-ਵਾਰ ਮੱਥੇ ਤੋਂ ਪਸੀਨਾ ਪੂੰਝਣ ਦੀ ਕੋਸ਼ਿਸ਼।

"ਕੀ ਬਿਮਾਰੀ ਏ?"

"ਤੈਨੂੰ ਨਰਵ ਦੀ ਬਿਮਾਰੀ ਏ।"

"ਨਰਵ ਤਾਂ ਮੇਰਾ ਠੀਕ ਏ, ਮਨੋਜ।"

"ਤੇਰੇ ਫ਼ਿਕਰ ਅਜੀਬ ਨੇ।"

"ਅਜੀਬ!"

"ਤੂੰ ਕੀ ਕਿਹਾ ਏ, ਲੈ ਸੁਣ।"

ਮਨੋਜ ਟੇਪਰਕਾਰਡਰ ਚਲਾ ਦਿੰਦਾ ਏ। ਮਨੋਜ ਆਪਣੇ ਮਰੀਜ਼ ਦਾ ਬਿਆਨ ਟੇਪ ਕਰ ਲੈਂਦਾ ਏ। ਫੇਰ ਉਸੇ ਤੇ ਵਿਚਾਰ ਕਰਦਾ ਏ। ਸਲਾਹ ਦਿੰਦਾ ਏ। ਤੀਰਥ ਬਾਬੂ ਟੇਪਰਿਕਾਰਡਰ ਨੂੰ ਦੇਖਦਿਆਂ ਮਨ ਹੀ ਮਨ ਪੈਸਿਆਂ ਦਾ ਹਿਸਾਬ ਕਰ ਰਿਹਾ ਏ। ਉਦੋਂ ਅਚਾਨਕ ਇਕ ਥੱਕੀ ਹੋਈ ਮਧਮ ਜਿਹੀ ਆਵਾਜ਼ ਉਸ ਨੂੰ ਸੁਣਾਈ ਪੈਂਦੀ ਏ।

"ਮੈਨੂੰ ਲਗਦਾ ਏ, ਘਰ ਮੇਰਾ ਨਹੀਂ ਏ। ਦਰਵਾਜ਼ਾ ਖੜਕਾਉਣ ਤੇ ਕੋਈ ਦਰਵਾਜ਼ਾ ਨਹੀਂ ਖੋਲ੍ਹੇਗਾ ਕਿਉਂਕਿ ਮੈਂ ਰੌਂਗ ਐਡਰੈਸ ਤੇ ਆ ਗਿਆ। ਰਾਹ ਵਿਚ ਤੁਰਦਿਆਂ ਮੈਨੂੰ ਲਗਦਾ ਏ ਕਿ ਕਲਕੱਤਾ ਨਹੀਂ ਰਹਿ ਗਿਆ। ਇਹ ਕਲੱਕਤਾ ਨਹੀਂ ਏਂ। ਬਾਹਰ ਦਾ ਸਭ ਕੁਝ ਮਕਾਨ, ਦਰਵਾਜਾ, ਵੱਡਾ ਮੈਦਾਨ, ਮਾਨੂੰਮੈਂਟ ਸਭ ਕੁਝ ਕਿਸੇ ਹੋਰ ਸ਼ਹਿਰ ਦੇ ਹੱਥ 'ਚ ਫੜਾ ਕੇ ਕਲਕਤਾ ਕਿਥੇ ਦੌੜ ਗਿਆ ਏ। ਮੈਨੂੰ ਲਗਦਾ ਏ ਇਟ ਇਜ਼ ਏ ਰੌਂਗ ਸਿਟੀ। ਕੋਈ ਲੋੜ ਨਹੀਂ ਸੀ ਫੇਰ੍ਹ ਵੀ ਖ਼ੁਦ ਨੂੰ ਯਕੀਨ ਦਵਾਉਣ ਲਈ ਕਿ ਇਹ

ਉਹੋ ਕਲੱਕਤਾ ਸ਼ਹਿਰ ਏ ਮੈਂ ਇਕ ਦਿਨ ਕੇਵੜਾ ਤੱਲਾ ਗਿਆ ਸੀ। ਕੰਧਾਂ 'ਤੇ ਜੋ ਲਿਖਿਆ ਸੀ ਉਸ ਨੂੰ ਪੜ੍ਹ ਕੇ ਮੈਂ ਸਮਝ ਗਿਆ ਕਿ ਮੈਂ ਗਲਤ ਜਗ੍ਹਾ ਤੇ ਆ ਗਿਆ ਹਾਂ। ਉਸ ਦਿਨ ਮੈਂ ਸੁਪਨਾ ਦੇਖਿਆ ਸੀ।

ਮਨੋਜ ਨੇ ਟੇਪ ਰਿਕਾਰਡਰ ਰੋਕ ਦਿੱਤਾ। ਫੇਰ ਤੀਰਥ ਬਾਬੂੰ ਵੱਲ ਦੇਖਿਆ ਅਤੇ ਬੋਲਿਆ ਕੀ ਸੁਪਨਾ ਦੇਖਿਆ ਸੀ ਤੀਰਥ?

"ਦੱਸ ਨਹੀਂ ਸਕਦਾ।"

"ਕੀ ਸੁਪਨਾ ਦੇਖਿਆ ਸੀ ?"

ਮੇਰੇ ਕੋਲੋਂ ਨਾ ਪੁੱਛ ਮਨੋਜ । ਮੇਰੇ ਤੋਂ ਨਾ ਪੁੱਛ। ਇਹ ਸੁਪਨਾ ਮੈਂ ਅਕਸਰ ਦੇਖਦਾਂ। ਇਸੇ ਕਾਰਨ ਮੇਰੇ ਲਈ ਇਹ ਜਾਣਨਾ ਜ਼ਰੂਰੀ ਏ।

"ਨਹੀਂ ਮਨੋਜ"

"ਤੂੰ ਬਿਮਾਰ ਏ। ਸੁਭਾਵਿਕ ਏ, ਤੇਰਾ ਬਿਮਾਰ ਹੋਣਾ ਸੁਭਾਵਿਕ ਏ........."

ਕਿਉ' ਮੇਰੇ ਲਈ ਬਿਮਾਰ ਹੋਣਾ ਸੁਭਾਵਿਕ ਕਿਉਂ ਏ?"

"ਤੇਰਾ ਮੁੰਡਾ ਤਾਂ...........

"ਸਾਡਾ ਮੁੰਡਾ ਕੀ?"

"ਘਰ ਚ ਨਹੀਂ ਏ।"

ਮਨੋਜ ਮੈਂ ਨਹੀਂ ਜਾਣਦਾ ਤੇਨੂੰ ਕਿਸ ਨੇ ਦੱਸਿਆ ਏ । ਮੇਰਾ ਮੁੰਡਾ ਦੀਪੰਕਰ ਆਪਣੇ ਕਜ਼ਿਨ ਕੋਲ ਲਖਨਊ ਵਿਚ ਏ। ਉਥੋਂ ਦਿੱਲੀ ਪੜ੍ਹਨ ਜਾਵੇਗਾ ਦੀਪੰਕਰ।

"ਓਹ ਗਾਡ"

ਮਨੋਜ ਜਿਵੇ ਬੜੇ ਕਸ਼ਟ ਅਤੇ ਦੁੱਖ ਨਾਲ ਬੋਲਦਾ ਏ । ਉਸ ਦੀ ਛਾਤੀ ਵਿਚੋਂ ਇਕ ਲੰਬਾ ਸਾਹ ਬਾਹਰ ਆਉਂਦਾ ਏ। ਤੀਰਥ ਨੂੰ ਕੀ ਹੋ ਗਿਆ ਏ। ਉਸ ਦੇ ਦੋਸਤਾਂ ਵਿਚੋਂ ਸਭ ਤੋਂ ਠੰਢੇ ਦਿਮਾਗ ਵਾਲਾ ਅਤੇ ਸਭ ਤੋਂ ਚੰਗਾ ਮੁੰਡਾ ਸੀ ਤੀਰਥ।

"ਓਹ ਗਾਡ। ਮਨੋਜ ਇਕ ਕਾਗਜ਼ ਤੇ ਦਵਾ ਦਾ ਨਾਂ ਲਿਖਦਾ ਏ। ਫੇਰ ਕਾਗਜ਼ ਪਾੜ ਦਿੰਦਾ ਏ ਅਤੇ ਦਵਾ ਦੀ ਇਕ ਸ਼ੀਸ਼ੀ ਤੀਰਥ ਬਾਬੂ ਨੂੰ ਦਿੰਦਿਆਂ ਕਹਿੰਦਾ ਏ, ਇਸ ਨੂੰ ਰਾਤੀਂ ਖਾ ਲਈ । ਤੀਰਥ। ਨੀਂਦ ਆਵੇਗੀ।"

"ਚੰਗਾਂ। ਲਿਆ ਦੇਹ।"

ਤੀਰਥ ਬਾਬੂ ਦਵਾ ਦੀ ਸ਼ੀਸ਼ੀ ਲੈਂਦੇ ਨੇ ਅਤੇ ਬਾਹਰ ਆ ਜਾਂਦੇ ਨੇ । ਮਨੋਜ ਦਰਵਾਜ਼ੇ ਤਕ ਉਹਨਾਂ ਦੇ ਨਾਲ ਆਉਂਦਾ ਏ ਫੇਰ ਕਹਿੰਦਾ ਏ ਤੇਰੇ ਕੋਲ ਬੋਸ ਤਾਂ ਫੇਰ ਨਹੀਂ ਗਿਆ ਸੀ?

"ਨਹੀਂ ਕਿਉ ਪੁੱਛ ਰਿਹੈ?"

"ਮੈਂ ਉਸ ਨੂੰ ਮਨ੍ਹਾ ਕੀਤਾ ਏ।"

ਤੂੰ ਕੀ ਸਮਝ ਰਿਹੈਂ ਉਹ ਆਵੇ ਤਾਂ ਮੈ ਉਸ ਨੂੰ ਘਰ ਵਿਚ ਵੜਨ ਦਿਆਂਗਾਂ? ਫਜ਼ੂਲ ਆ ਕੇ ਸਵਿਤਾ ਨਾਲ ਆਲਤੂ-ਫਾਲਤੂ ਗੱਲਾਂ ਕਰਦਾ ਏ।

ਤੀਰਥ ਬਾਬੂ ਬਾਹਰ ਨਿਕਲ ਆਏ। ਇਸ ਸਮੇਂ ਸ਼ਾਮ ਹੋ ਰਹੀ ਸੀ ਜਾ ਸਵੇਰ ਹੋ ਰਹੀ ਏ? ਸੜਕ ਤੇ ਲਾਇਨਾਂ 'ਚ ਲੋਕ ਚਲੇ ਜਾ ਰਹੇ ਨੇ।

ਇਥੋਂ ਦੇ ਰਸਤੇ ਇਕਦਮ ਫਿੱਕੇ ਪਏ ਨੇ?

ਨਿਰਜਨ ਰਾਹ, ਬੱਦਲਾਂ ਨਾਲ ਭਰੀ ਰਾਤ, ਹਨੇਰੀ ਵਰਖਾ.......ਜੈ ਸਿੰਘ ਛੁਰੀ ਤਿੱਖੀ

ਕਰ ਰਿਹੈ। ਰਵਿੰਦਰ ਨਾਥ ਦੀ ਪੁਸਤਕ ਦਾ ਇਹ ਵਿਅੰਗ ਤੀਰਥ ਬਾਬੂ ਨੂੰ ਬਹੁਤ ਚੰਗਾ ਲੱਗਦਾ ਏ।

ਦੀਪੰਕਰ ਦੀ ਕਿਤਾਬ ਚ ਇਕ ਪਾਠ ਸੀ ਰਾਜਰਿਸ਼ੀ।

ਤੀਰਥ ਬਾਬੂ ਨੂੰ ਲੱਗਾ ਕਿ ਉਹਨਾਂ ਦੀਆਂ ਅੱਖਾਂ ਤੋਂ ਟਪ-ਟਪ ਪਾਣੀ ਚੋਅ ਰਿਹਾ ਏ।

ਅੱਜ ਕਲ੍ਹ ਦੀ ਔਲਾਦ ਬੜੀ ਮਾਰੂ ਹੋ ਗਈ ਏ।ਾਂ ਮਾਰੂ ਹੋ ਗਏ ਨੇ । ਉਹ ਮਾਂ-ਪਿਉ ਦੀ ਨਿਸ਼ਚਿਤ ਹੱਤਿਆ ਕਰਦੇ ਨੇ। ਤੀਰਥ ਬਾਬੂ ਦਵਾ ਦੀ ਸ਼ੀਸ਼ੀ ਨੂੰ ਬੜੇ ਜਤਨ ਨਾਲ ਹੱਥ ਵਿਚ ਫੜੀ ਤੁਰੇ ਜਾ ਰਹੇ ਨੇ ਜਿਵੇਂ ਉਹ ਉਲੰਪਿਕ ਦੀ ਪਵਿੱਤਰ ਮਿਸ਼ਾਲ ਹੋਵੇ।

ਅੱਜ ਰਾਤ ਨੀਂਦ ਵਿਚ ਤੀਰਥ ਬਾਬੂ ਨੇ ਫੇਰ ਉਹੀ ਸੁਪਨਾ ਦੇਖਿਆ । ਉਹਨਾਂ ਨੇ ਦੇਖਿਆ ਕਿ ਚੌਰੰਗੀਂ 'ਚ ਸੜਕ ਦੇ ਦੋਹੀਂ ਪਾਸੇ ਲੱਖਾਂ ਲੋਕ ਖੜੇ ਨੇ। ਉਹ ਸਾਰੇ ਪੱਥਰ ਦੇ ਬੁੱਤ ਦੀ ਤਰ੍ਹਾਂ ਨੇ। ਸੜਕ ਦੇ ਦੋਹੀਂ ਪਾਸੀ ਵੱਡੀਆਂ ਵਡੀਆਂ ਨਿਯੋਨ ਲਾਈਟ ਦੀਆਂ ਸਫੈਦ ਬਤੀਆਂ ਬਲੀਆਂ ਹੋਈਆਂ ਨੇ। ਸੜਕ ਦੇ ਵਿਚਕਾਰ ਢੇਰ ਸਾਰਾ ਖ਼ੂਨ ਫੈਲਿਆ ਹੋਇਆ ਏ । ਉਥੇ ਖੜੀ ਹੋ ਕੇ ਇਕ ਬੁੱਢੀ ਜ਼ਨਾਨੀ ਹੱਥਾਂ ਨਾਲ ਆਪਣੀ ਛਾਤੀ ਪਿਟ ਰਹੀ ਏ। ਅਤੇ ਪ੍ਰਵੀਰ। ਪ੍ਰਵੀਰ। ਪ੍ਰਵੀਰ।" ਕਹਿ ਕੇ ਵਿਰਲਾਪ ਕਰ ਰਹੀ ਏ। ਉਸ ਦੇ ਲੰਬੇ ਕੇਸ਼ ਖੁਲ੍ਹੇ ਹੋਏ ਨੇ ਅਤੇ ਉਸ ਦੇ ਮੂੰਹ ਦੇ ਆਲੇ ਦੁਆਲੇ ਲਟਕ ਰਹੇ ਨੇ। ਜ਼ਨਾਨੀ ਨੂੰ ਦੇਖ ਕੇ ਤੀਰਥ ਬਾਬੂ ਸਮਝ ਗਏ ਕਿ ਉਹ ਕੋਈ ਹੋਰ ਨਹੀਂ ਪੁਰਾਣ 'ਚ ਵਰਣਨ ਕੀਤੀ ਜਨਾ ਏ।

ਦੂਰ ਦੂਰ ਫੈਲੇ ਭਿਆਨਕ ਉਜੜੇ ਦੇਸ 'ਚ
ਸੋਕੇ ਮਾਰੀ ਧਰਤੀ, ਡਰਾਉਣ ਸ਼ਮਸ਼ਾਨਾਂ 'ਚ
ਇਹ ਤੇਰੀ ਥਾਂ ਨਹੀਂ।
ਹਨੇਰੇ ਭਿਆਨਕ ਜੰਗਲਾਂ 'ਚ, ਬਰਫਾਂ ਨਾਲ ਘਿਰੇ
ਪਹਾੜਾਂ ਦੀਆਂ ਸਿਖਰਾਂ 'ਤੇ ਚੱਲ
ਚੱਲ ਏਸ ਪਾਪਾਂ ਦੇ ਰਾਜ ਨੂੰ ਛੱਡ ਕੇ
ਪਤੀ ਤੇਰਾ ਪੁੱਤਰਘਾਤੀ, ਵਿਕਾਰਾਂ 'ਚ ਘਿਰਿਆ
ਚੱਲ ਪੁੱਤਰ ਦੇ ਸੋਗ ਦੀ ਮਾਰੀਏ, ਚੱਲ।.....

ਇਸਤਰੀ ਦੇ ਵਿਰਲਾਪ ਨਾਲ ਜਿਵੇਂ ਆਕਾਸ਼ ਦੀ ਛਾਤੀ ਫਟ ਰਹੀ ਏ। ਇਹੀ ਸਮਾਂ ਏ, ਪੂਰਾ ਪਰਦਾ ਸੁੱਟ ਦਿਓ। ਘੰਟੀ ਵਜਾਓ। ਕੌਣ ਚੀਕ ਰਿਹਾ ਏ, ਇਹ ਕਹਿ ਕੇ। ਕਿਸ ਨੇ ਆਖਿਆ ਕਿ ਇਹ ਮਾਹਿਸ਼ਮਤੀਪੁਰ ਨਹੀਂ ਏ। ਚਲੇ ਜਾਓ।

ਉਸੇ ਪਲ ਤੀਰਥ ਬਾਬੂ ਕਹਿਣਾ ਚਾਹੁੰਦੇ ਸਨ, "ਸ਼ੀ ਇਜ਼ ਇਨ ਦੀ ਰੌਂਗ ਸਿਟੀ।" ਪਰ ਉਸੇ ਸਮੇਂ ਘੰਟੀ ਵੱਜਣ ਲਗਦੀ ਏ.......ਘੰਨ......ਘੰਨ......ਘੰਨ। ਘੰਟੀ ਵੱਜ ਰਹੀ ਏ। ਫੋਨ ਵੱਜ ਰਿਹਾ ਏ। ਤੀਰਥ ਬਾਬੂ ਉਠ ਕੇ ਬੈਠ ਗਏ। ਆਦਮੀ ਟੈਲੀਫੋਨ ਕਿਉਂ ਰਖਦਾ ਏ? ਕਿਰਾਇਆ ਦੇਣ 'ਚ ਜੀਭ ਬਾਹਰ ਨਿਕਲ ਆਉਂਦੀ ਏ, ਸਾਹ ਜਦੋਂ ਉਪਰ ਦਾ ਉਪਰ ਰਹਿ ਜਾਂਦਾ ਏ, ।"

ਤੀਰਥ ਬਾਬੂ ਨੇ ਰੀਸੀਵਰ ਚੁੱਕਿਆ।

"ਫੋਨ ਸੈਵੇਨ-ਨਾਈਨ?"

ਠੀਕ ਇਹੋ ਨੰਬਰ ਤੀਰਥ ਬਾਬੂ ਦੇ ਸਾਹਮਣੇ ਰਖੇ ਟੈਲੀਫੋਨ ਦੇ ਉਪਰ ਲਿਖਿਆ ਏ।

ਤੀਰਥ ਬਾਬੂ ਨੇ ਕਿਹਾ, "ਨੋ",

"ਇਹ ਤੀਰਥੰਕਰ ਚੈਟਰਜੀ ਦਾ ਘਰ ਨਹੀਂ ਏ?"

"ਨੋ।"

"ਤੀਰਥ ਬਾਬੂ, ਨੇ ਕਿਹਾ "ਨੋ,"

"ਇਹ ਤੀਰਥੰਕਰ ਚੈਟਰਜੀ ਦਾ ਘਰ ਨਹੀ ਏ?"

"ਨੋ।"

ਤੀਰਥ ਬਾਬੂ ਇਹ ਮੈ ਹਾਂ ਬੋਸ । ਹਾਂ ਉਸ ਦਿਨ ਮੈਂ ਜੋ ਕਿਹਾ ਸੀ................

ਦੂਰ ਰੇਲ ਲਾਈਨ ਦੇ ਕੋਲ ਵਾਲੇ ਘਰ 'ਚ ਹਾਂ। ਦੀਪੰਕਰ ਦੀ ਲਾਸ਼। ਡਾਈਡ ਆਫ ਇੱਜਰੀਜ਼। ਤੁਸੀ ਤਾਂ ਆਏ ਨਹੀਂ । ਬਾਡੀ ਹੈਜ ਬਿਨ ਕ੍ਰਿਮੇਟੇਡ। ਹੈਲੋ ਸੁਣਦੇ ਪਏ ਉ?

"ਨੋ"

"ਕੀ ਇਹ ਤੀਰਥੰਕਰ ਚੈਟਰਜੀ ਦਾ ਮਕਾਨ ਨਹੀਂ ਏ?"

"ਨਹੀਂ।"

"ਇਹ ਫੋਨ ਸੈਵੇਨ......... ਨਾਈਨ ਨਹੀਂ ਏ?"

"ਨਹੀਂ-ਨਹੀਂ ਰੌਂਗ ਨੰਬਰ ।"

ਤੀਰਥ ਬਾਬੂ ਨੇ ਫੋਨ ਹੇਠਾਂ ਰੱਖ ਦਿੱਤਾ । ਫੇਰ ਪਤਾ ਨਹੀਂ ਕੀ ਸੋਚ ਕੇ ਰਿਸੀਵਰ ਚੁੱਕ ਕੇ ਰਖ ਦਿਤਾ । ਇਸ ਮਗਰੋ ਬਿਸਤਰੇ 'ਤੇ ਲੇਟ ਗਏ। ਫੇਰ ਸੁਪਨਾ ਦੇਖਣਾ ਹੋਵੇਗਾ। ਜਿਵੇਂ ਵੀ ਹੋਵੇ ਇਹ ਸੁਪਨਾ ਇਕ ਵਾਰ ਹੋਰ ਦੇਖਣਾ ਹੀ ਹੋਵੇਗਾ । ਸੁਪਨਾ ਦੇਖਣ ਤੋਂ ਬਾਅਦ ਤੀਰਥ ਬਾਬੂ ਜਾਣ ਸਕਣਗੇ ਕਿ ਕਿਵੇਂ ਉਮਾਦਿਨੀ ਜਨਾ ਰੌਂਗ ਸਿਟੀ ਤੋਂ ਦੋੜੀ ਸੀ । ਸੁਪਨੇ ਤੋ ਬਿਨਾਂ ਅੱਜ ਤੀਰਥ ਬਾਬੂ ਦੇ ਕੋਲ ਹੋਰ ਕੁਝ ਨਹੀਂ ਏ। ਜਾਗ ਕੇ ਕਲਕੱਤਾ ਦੇ ਰਸਤਿਆਂ ਤੇ ਘੁੰਮਣ ਤੋਂ ਇਕ ਵੀ ਨਿੱਕਲ ਕੇ ਦੌੜ ਦਾ ਰਾਹ ਤੀਰਥ ਬਾਬੂ ਲੱਭ ਨਹੀਂ ਸਕਦੇ। ਹੁਣ ਇਨ੍ਹਾਂ ਨੂੰ ਜਨਾ ਦੇ ਪਿਛੇ -ਪਿਛੇ ਜਾਣਾ ਹੋਵੇਗਾ । ਪ੍ਰਵੀਰ ਦੀ ਮੌਤ ਮਗਰੋਂ, ਪ੍ਰਵੀਰ ਦੇ ਬਾਪ ਨੂੰ ਲੈਂਦੇ ਸਾਰੇ ਲੋਕ ਜਦੋਂ ਜਿੱਤ ਚ ਉਤਸਵ 'ਚ ਮਗਨ ਸਨ ਉਦੋ ਇਕੱਲੀ ਜਨਾ ਦੌੜ ਗਈ ਸੀ ।

ਤੀਰਥ ਬਾਬੂ ਨੂੰ ਨੀਂਦ ਆ ਗਈ।

# ਸ਼ਿਕਾਰ

ਉਹ ਥਾਂ ਗੋਮੋ-ਡਾਲਟਨ ਗੰਜ ਲਾਈਨ ਤੇ ਪੈਂਦੀ ਏ। ਕਦੇ ਇਸ ਸਟੇਸ਼ਨ ਤੇ ਟ੍ਰੇਨ ਰੁਕਦੀ ਸੀ। ਸ਼ਾਇਦ ਟ੍ਰੇਨ ਰੋਕਣ ਦਾ ਖਰਚਾ ਰੇਲਵੇ ਨੂੰ ਪੁਜਿਆ ਨਹੀਂ। ਇਸੇ ਲਈ ਸਟੇਸ਼ਨ ਤੇ ਅਤੇ ਕਰਮਚਾਰੀਆ ਦੇ ਕੁਆਰਟਰ 'ਚ ਅਤੇ ਕੂਲੀ ਬਸਤੀ 'ਚ ਹੁਣ ਕੋਈ ਨਹੀਂ ਰਹਿੰਦਾ। ਕਦੇ ਕਦੇ ਗਾਂਵਾ, ਬਲਦਾਂ ਅਤੇ ਬੱਕਰੀਆਂ ਨੂੰ ਘੁੰਮਦੇ ਫਿਰਦੇ ਵੇਖਿਆ ਜਾ ਸਕਦਾ ਏ। ਸੜਕ ਉਪਰ ਇਕ ਫੱਟੀ ਲੱਗੀ ਏ, ਜਿਸ 'ਤੇ ਉਕਰਿਆ ਏ -''ਕੁਰੂਡਾ, ਆਊਟ ਸਟੇਸ਼ਨ ਆਬੰਡੰਡ''। ਇਥੇ ਆ ਕੇ ਗੱਡੀ ਦੀ ਚਾਲ ਮੱਠੀ ਪੈ ਜਾਂਦੀ ਏ। ਗੱਡੀ ਹੌਂਕਦੀ ਹੋਈ ਉਪਰ ਚੜ੍ਹਦੀ ਏ। ਇਥੋਂ ਹੀ ਹੌਲੀ ਹੌਲੀ ਕੁਰੂਡਾ ਪਹਾੜ ਤੇ ਹੌਲੀ ਦੇਣੀ ਚੜ੍ਹਦੀ ਏ। ਪਹਾੜ ਢਾਲਵਾ ਏ। ਥੋੜ੍ਹੀ ਦੂਰ ਜਾ ਕੇ ਗੱਡੀ ਇੱਕ ਪਹਾੜੀ ਖੱਡ 'ਚ ਵੜਦੀ ਏ। ਇਹ ਖੱਡ ਅੱਧਾ ਮੀਲ ਲੰਮੀ ਏ ਅਤੇ ਇਸਦੇ ਦੋਵੇਂ ਕਿਨਾਰਿਆਂ ਤੇ ਡਾਈਨਾਮਾਈਟ ਨਾਲ ਬਲਾਸਟ ਕੀਤੇ ਗਏ ਪੱਥਰ ਨੇ। ਪਹਾੜ ਦੇ ਉਪਰ ਬਾਂਸ ਦਾ ਜੰਗਲ ਏ। ਕਦੀ ਕਦੀ ਹਵਾ ਦੇ ਬੁੱਲਿਆਂ ਨਾਲ ਬਾਂਸ ਦੇ ਦਰਖਤ ਦੋਹਰੇ ਹੋ ਕੇ ਗੱਡੀ ਦੀ ਛੱਤ ਤੇ ਝੁਪੱਟਾ ਮਾਰਦੇ ਨੇ। ਇਸ ਦੇ ਮਗਰੋਂ ਗੱਡੀ ਹੇਠਾਂ ਉਤਰਦੀ ਏ ਅਤੇ ਉਸਦੀ ਰਫਤਾਰ ਵੱਧ ਜਾਂਦੀ ਏ। ਬਾਅਦ ਵਿਚ ਜਿਹੜਾ ਸਟੇਸ਼ਨ ਆਉਂਦਾ ਏ, ਉਸ ਦਾ ਨਾਂ ਏ ਤੋਹਰੀ। ਇਹ ਇਸ ਇਲਾਕੇ ਦਾ ਸਭ ਤੋਂ ਵੱਧ ਰੁੱਝਿਆ ਸਟੇਸ਼ਨ ਏ। ਬਹੁਤ ਸਾਰੀਆਂ ਰੋਡਵੇਜ਼ ਦਾ ਜੰਕਸ਼ਨ ਏ। ਤੋਹਰੀ ਵਿਚ ਕੋਲ-ਹਾਲਟ ਵੀ ਏ। ਇਥੇ ਗੱਡੀ 'ਤੇ ਕੋਲਾ ਲੱਦਿਆ ਜਾਂਦਾ ਏ। ਚਾਰੇ ਪਾਸੇ ਸਰਫੇਸ ਕੋਲੀਅਰੀ ਏ। ਇਸ ਇਲਾਕੇ 'ਚ ਆਮ ਤੌਰ 'ਤੇ ਜ਼ਮੀਨ ਤੇ ਹੀ ਮਾੜੀ ਕਿਸਮ ਦਾ ਕੋਲਾ ਮਿਲ ਜਾਂਦਾ ਹੈ, ਪਰ ਤੋਹਰੀ ਦੀ ਲਕਸ਼ਮੀ ਦਾ ਅਸਲੀ ਵਾਸਾ ਲੱਕੜੀ ਦੇ ਠੇਕੇਦਾਰਾਂ ਦੇ ਘਰਾਂ 'ਚ ਏ। ਇਹ ਸਾਲ੍ਹ ਦੀ ਲੱਕੜ ਦਾ ਇਲਾਕਾ ਏ। ਟਰੱਕਾਂ 'ਚ ਲੱਦ ਕੇ ਦਿਨ ਰਾਤੀਂ ਸਾਲ੍ਹ ਦੀਆਂ ਗੇਲੀਆਂ ਆਉਂਦੀਆਂ ਨੇ। ਲੱਕੜ ਦੇ ਕਾਰਖਾਨਿਆਂ 'ਚ ਇਨ੍ਹਾਂ ਦੀ ਚਿਰਾਈ ਹੁੰਦੀ ਏ। ਫੇਰ ਟਰੱਕਾਂ 'ਚ ਭਰ ਕੇ ਇਹ ਵੱਖ-ਵੱਖ ਦਿਸ਼ਾਵਾਂ ਵੱਲ ਘੱਲ ਦਿੱਤੀ ਜਾਂਦੀ ਏ। ਕੁਰੂਡਾ ਦੀ ਖਾਮੋਸ਼ੀ ਤੋਂ ਬਾਅਦ ਤੋਹਰੀ ਦੀ ਸਰਗਰਮੀ ਵੇਖਣ ਯੋਗ ਚੀਜ਼ ਏ।

ਦੂਰ-ਦੁਰਾਡੇ ਪਿੰਡਾਂ ਤੋਂ ਪਹਾੜੀ ਦੀ ਚੋਟੀ ਉਪਰੋਂ ਜਾਂਦੀ ਹੋਈ ਗੱਡੀ ਦਾ ਦ੍ਰਿਸ਼ ਵੇਖਣ ਯੋਗ ਹੁੰਦਾ ਏ। ਪਿੰਡ ਵਾਸੀ ਇਹ ਦ੍ਰਿਸ਼ ਰੋਜ਼ ਵੇਖਦੇ ਨੇ ਫੇਰ ਵੀ ਉਹਨਾਂ ਦਾ ਅਚਰਜ ਖਤਮ ਨਹੀਂ ਹੁੰਦਾ। ਗੱਡੀ ਜਾ ਰਹੀ ਏ। ਇੰਜਣ ਹੰਭ ਰਿਹਾ ਹੈ। ਹੁਣ ਖੱਡ ਗੱਡੀ ਨੂੰ ਨਿਗਲ ਰਹੀ ਏ। ਦੌੜ ਕੇ ਅੱਗੇ ਜਾ ਕੇ ਵੇਖਿਆ ਜਾ ਸਕਦਾ ਏ ਕਿ ਉਹ ਗੱਡੀ ਨੂੰ ਕਿਥੇ ਉਗਲਦੀ ਏ। ਪਹਾੜ ਦੇ ਸਿਖਰ ਤੇ ਇਕ ਦਿਨ ਕੁਝ ਹਾਥੀ ਵੀ ਵੇਖੇ ਗਏ ਸਨ। ਬਾਂਸ ਦੀਆਂ ਪੱਤੀਆਂ ਖਾਂਦੇ-ਖਾਂਦੇ ਉਹ ਖਲੋ ਜਾਂਦੇ ਹਨ। ਦੂਰੋਂ ਉਹ ਖਿਡੌਣਿਆਂ ਵਾਂਗ ਜਾਪ ਰਹੇ ਸਨ। ਰੇਲ ਗੱਡੀ ਦੇ ਆਉਣ ਤੇ ਉਹ ਸੁੰਡਾਂ ਉਪਰ ਚੁੱਕੀ ਚੀਕ ਮਾਰ ਭੱਜ ਜਾਂਦੇ ਸਨ।

ਕੁਰੂਡਾ ਪਿੰਡ ਸਟੇਸ਼ਨ ਤੋਂ ਕਾਫੀ ਪਿਛਾਂਹ ਏ। ਦੋ ਪਹਾੜਾਂ ਅਤੇ ਇਕ ਮੈਦਾਨ ਪਾਰ ਕਰਨ ਪਿੱਛੋਂ ਹੀ ਉਥੇ ਪੁੱਜਿਆ ਜਾ ਸਕਦਾ ਏ। ਪਿੰਡ ਜ਼ਰਾ ਨੇੜੇ ਹੁੰਦਾ ਤਾਂ ਸ਼ਾਇਦ ਪਿੰਡ ਦੇ ਲੋਕ ਵੀ ਸਟੇਸ਼ਨ ਦੇ ਉਜਾੜ ਪੱਕੇ ਘਰਾਂ ਵਿਚ ਵੱਸ ਜਾਂਦੇ ।

ਕੁਰੂਡਾ ਪਿੰਡ ਵਰਗੇ ਪਿੰਡਾਂ 'ਚ ਜਿਹੜੇ ਲੋਕ ਰਹਿੰਦੇ ਨੇ ਉਹਨਾਂ ਦੀ ਜ਼ਿੰਦਗੀ 'ਚ ਸਾਲਾਨਾ ਪੂਜਾ ਤਿਉਹਾਰ ਤੋਂ ਛੁਟ ਕੋਈ ਹੋਰ ਮਨੋਰੰਜਨਾਂ ਜਾਂ ਵੱਖਰਾਪਣ ਨਹੀਂ ਹੁੰਦਾ। ਇਸੇ ਲਈ ਕੁਰੂਡਾ ਪਹਾੜ ਦੇ ਸਿਖਰ ਉਪਰਲੇ ਦ੍ਰਿਸ਼ ਉਹਨਾਂ ਨੂੰ ਅਜਿਹੇ ਮਨਭਾਉਂਦੇ ਲੱਗਦੇ ਨੇ।

ਮੇਰੀ ਉਰਾਂਵ ਜਦੋਂ ਸਟੇਸ਼ਨ ਦੇ ਕੋਲ ਖੜ੍ਹੀ ਹੁੰਦੀ ਏ ਤਦ ਇਨ੍ਹਾਂ ਦੇ ਉਤਸ਼ਾਹ ਨਾਲ ਉਹ ਟ੍ਰੇਨ ਨੂੰ ਵੇਖਦੀ ਏ, ਉਸੇ ਤਰ੍ਹਾਂ ਦੇ ਉਤਸ਼ਾਹ ਨਾਲ ਯਾਤਰੀ ਵੀ ਉਸ ਤੇ ਨਜ਼ਰ ਪੈ ਜਾਣ ਤੇ, ਉਸ ਨੂੰ ਵੇਖਦੇ ਨੇ। ਉਮਰ ਅਠਾਰਾਂ ਵਰ੍ਹੇ ਲੰਮੀ, ਮੂੰਹ-ਨੱਕ ਚਪਟੇ ਅਤੇ ਰੰਗ ਤਾਂਬੇ ਵਰਗਾ। ਆਮ ਤੌਰ ਤੇ ਉਹ ਛਪਾਈ ਵਾਲੀ ਸਾੜ੍ਹੀ ਪਹਿਨਦੀ ਏ। ਦੂਰੋਂ ਦੇਖਣ ਤੇ ਉਹ ਬਹੁਤ ਸੋਹਣੀ ਲੱਗਦੀ ਏ, ਪਰ ਲਾਗੇ ਆ ਜਾਣ ਤੇ ਸਮਝ ਆ ਜਾਂਦਾ ਏ ਕਿ ਉਸਦੀਆਂ ਅੱਖਾਂ ਵਿਚ ਇੱਕ ਸਖਤ ਬਦਲੇ ਦੀ ਭਾਵਨਾ ਭਰੀ ਹੋਈ ਏ।

ਦੇਖਣ 'ਚ ਉਹ ਆਦਿਵਾਸੀ ਨਹੀਂ ਲੱਗਦੀ। ਪਰ ਹੈ ਉਹ ਆਦਿਵਾਸੀ ਹੀ। ਕਿਸੇ ਵੇਲੇ ਕੁਰੂਡਾ 'ਚ ਸਾਹਿਬ ਲੋਕਾਂ ਦਾ ਟਿੰਬਰ ਪਲਾਂਟੇਸ਼ਨ ਸੀ। ਆਜ਼ਾਦੀ ਮਗਰੋਂ ਕ੍ਰਮਵਾਰ ਸਾਹਿਬ ਲੋਕ ਉਥੋਂ ਚਲੇ ਗਏ। ਡਿਕਸ਼ਨ ਸਾਹਿਬ ਦਾ ਬੰਗਲਾ ਅਤੇ ਘਰ ਮੇਰੀ ਮਾਂ ਦੀ ਦੇਖਰੇਖ 'ਚ ਸੀ। ਡਿਕਸ਼ਨ ਦਾ ਮੁੰਡਾ 1959 'ਚ ਆ ਕੇ ਘਰ, ਜੰਗਲ ਆਦਿ ਸਭ ਵੇਚ ਕੇ ਚੱਲਿਆ ਗਿਆ ਅਤੇ ਜਾਣ ਤੋਂ ਪਹਿਲਾਂ ਭਿਖਨੀ ਦੇ ਪੇਟ 'ਚ ਮੇਰੀ ਦੀ ਸਥਾਪਨਾ ਕਰ ਗਿਆ। ਉਹ ਆਸਟਰੇਲੀਆਂ ਚਲਿਆ ਗਿਆ। ਪੈਦਾ ਹੋਣ ਦੇ ਬਾਅਦ ਮੇਰੀ ਦਾ ਨਾਂ- ਕਰਣ ਗਿਰਜਾਘਰ ਦੇ ਪਾਦਰੀ ਨੇ ਕੀਤਾ। ਉਸ ਵੇਲੇ ਭਿਖਨੀ ਈਸਾਈ ਸੀ। ਉਸ ਤੋਂ ਬਾਅਦ ਜਦੋਂ ਰਾਂਚੀ ਦੇ ਪ੍ਰਸਾਦ ਜੀ ਡਿਕਸ਼ਨ ਦੇ ਬੰਗਲੇ 'ਚ ਰਹਿਣ ਆਏ ਅਤੇ ਉਹਨਾਂ ਨੇ ਭਿਖਨੀ ਨੂੰ ਨੌਕਰੀ ਤੇ ਬਹਾਲ ਕਰਨ ਤੋਂ ਇਨਕਾਰ ਕਰ ਦਿੱਤਾਂ ਤਾਂ ਭਿਖਨੀ ਨੇ ਈਸਾਈ ਧਰਮ-ਤਿਆਗ ਦਿੱਤਾ। ਮੇਰੀ ਪ੍ਰਸਾਦ ਜੀ ਦਾ' ਗਾਂ-ਮੱਝ ਚਰਾਉਂਦੀ ਏ। ਇਸ ਕੰਮ 'ਚ ਉਹ ਬੜੀ ਚਤਰ ਨਿਪੁੰਨ ਏ। ਇਸਦੇ ਇਲਾਵਾ ਪ੍ਰਸਾਦ ਜੀ ਦੇ ਫ਼ਲਾਂ ਦੇ ਬਗ਼ੀਚੇ 'ਚ ਜਿਹੜੇ ਸ਼ਰੀਫਾਂ ਅਤੇ ਅਮਰੂਦ ਲੱਗਦੇ ਨੇ ਉਹਨਾਂ ਨੂੰ ਖਰੀਦ੍ਣ ਆਏ ਹੋਏ ਕੁੰਜੜਿਆਂ ਨਾਲ ਉਹ ਭਿਅੰਕਰ ਮੁੱਲ-ਭਾਅ ਕਰਦੀ ਏ ਅਤੇ ਖੇਤਾਂ ਦੀ ਉਪਜ ਸਬਜ਼ੀ ਲੈ ਕੇ ਵੇਚਣ ਲਈ ਉਹ ਟਰੇਨ ਰਾਹੀਂ ਤੋਹਰੀ ਚਲੀ ਜਾਂਦੀ ਏ।

ਸਾਰੇ ਆਖਦੇ ਨੈ ਕਿ ਪ੍ਰਸਾਦ ਜੀ ਬੜੇ ਕਿਸਮਤ ਵਾਲੇ ਨੇ। ਭਿਖਨ ਨੂੰ ਉਹ ਮਹੀਨੇ ਦੇ ਪੈਸੇ ਦੇਂਦੇ ਨੇ ਅਤੇ ਮੇਰੀ ਨੂੰ ਖਾਣ ਅਤੇ ਰਹਿਣ ਤੋਂ ਇਲਾਵਾ ਕੱਪੜੇ-ਲੱਤੇ ਵੀ। ਡਿਕਸ਼ਨ ਸਾਹਿਬ ਦਾ ਬੰਗਲਾ ਸਾਹਿਬ ਲੋਕਾਂ ਦੇ ਰਹਿਣ ਲਈ ਬਣਾਇਆ ਗਿਆ ਸੀ। ਭਿਖਨੀ ਦੱਸਦੀ ਏ ਕਿ ਸਾਹਿਬ ਲੋਕਾਂ ਦੇ ਆਯਾ, ਨੌਕਰ, ਜਮਾਂਦਾਰ ਵਗੈਰਾ ਪੂਰੇ ਬਾਰਾਂ ਬੰਦੇ ਰੱਖੇ ਹੋਏ ਸਨ। ਹੁਣ ਪ੍ਰਸਾਦ ਜੀ ਦੇ ਰਾਜ 'ਚ ਵਿਸ਼ਾਲ ਬੰਗਲੇ ਨੂੰ ਇਕੱਲੀ ਮੇਰੀ ਸਾਫ-ਸੁਥਰਾ ਰੱਖਦੀ ਏ।

ਤੋਹਰੀ ਦੇ ਬਾਜ਼ਾਰ ਵਿਚ ਮੇਰੀ ਦੇ ਭਗਤਾਂ ਦੀ ਗਿਣਤੀ ਨਹੀਂ। ਸਟੇਸ਼ਨ 'ਤੇ ਉਹ ਰਾਣੀ ਵਾਂਗ ਉਤਰਦੀ ਏ। ਬਾਜ਼ਾਰ ਜਾ ਕੇ ਮਿੱਥੀ ਥਾਂ ਤੇ ਅਧਿਕਾਰ ਨਾਲ ਬੈਠਦੀ ਏ। ਵੱਖ-ਵੱਖ ਖਰੀਦਦਾਰਾਂ ਦੇ ਹੱਥੋਂ ਉਹ ਬੀੜੀ ਲੈ ਲੈਂਦੀ ਏ ਪਰ ਕਿਸੇ ਨੂੰ ਹੱਥ ਲਾਉਣ ਨਹੀਂ ਦੇਂਦੀ। ਬਾਜ਼ਾਰ ਦਾ ਸ਼ਭ ਤੋਂ ਬੜਾ ਗੁੰਡਾ ਨੌਜਵਾਨ ਜ਼ਾਲਿਮ ਉਸਦਾ ਆਸ਼ਿਕ ਏ। ਜਿਸ ਦਿਨ ਜ਼ਾਲਮ ਜਾਂ ਮੇਰੀ ਵਿਚੋਂ ਕਿਸੇ ਇਕ ਕੋਲ 100 ਰੁਪਏ ਹੋ ਜਾਣਗੇ, ਉਸੇ

ਦਿਨ ਉਹ ਵਿਆਹ ਕਰ ਲੈਣਗੇ।

ਉਰਾਂਵ ਮਾਂ ਪਿੰਡ ਦੀ ਕੁੜੀ ਵੇਖਣ 'ਚ ਆਦਿਵਾਸੀਆਂ ਵਰਗੀ ਨਹੀਂ ਸੀ ਅਤੇ ਲੰਮੀ ਵੀ ਵਾਹਵਾ ਸੀ। ਇਸ ਲਈ ਆਪਣੀ ਜਾਤ 'ਚ ਉਸਨੂੰ ਮੁੰਡੇ ਨਹੀਂ ਮਿਲੇ। ਆਦਿਵਾਸੀ ਨੌਜਵਾਨਾਂ ਲਈ ਮੇਰੀ ਦੀ ਦੇਹ ਦਾ ਰੰਗ ਕੰਧ ਵਰਗਾ ਸੀ। ਮੇਰੀ ਨੇ ਵਿਆਹ ਦੇ ਕੌਲ ਕਰਾਰ ਪਿੱਛੋਂ ਹੀ ਜ਼ਾਲਿਮ ਨੂੰ ਨਾਲ ਲੱਗਣ ਦਿੱਤਾ ਸੀ।

ਪ੍ਰਸਾਦ ਜੀ ਦੀ ਘਰਵਾਲੀ ਨੇ ਮੇਰੀ ਲਈ ਮੁੰਡਾ ਵੇਖਿਆ ਸੀ। ਉਹ ਉਨ੍ਹਾਂ ਦੇ ਮਾਲੀ ਦਾ ਪੁੱਤਰ ਸੀ। ਪ੍ਰਸਾਦ ਦੀ ਪਤਨੀ ਨੇ ਕਿਹਾ ਸੀ, "ਤੂੰ ਏਥੇ ਹੀ ਰਹੀਂ।"

ਭਿਖਨੀ ਮੰਨ ਗਈ ਸੀ ਪਰ ਮੇਰੀ ਨੇ ਕਿਹਾ ਸੀ, "ਨਹੀਂ, ਮਾਂ ਜੀ ਨੇ ਏਸ ਲਈ ਕਿਹਾ ਏ ਕਿ ਉਹਨਾਂ ਦੇ ਕੰਮ ਦਾ ਬੰਦਾ ਉਹਨਾਂ ਦੇ ਘਰ ਬੱਝਿਆ ਰਹੇਗਾ।"

"ਘਰ ਦੇਣਗੇ।"

"ਝੁੱਗੀ।"

"ਮੁੰਡਾ ਅੱਛਾ ਏ।"

"ਨਹੀਂ। ਝੁੱਗੀ 'ਚ ਰਹਾਂਗੀ। ਐਸਾ-ਵੈਸਾ ਖਾਣਾ ਖਾਵਾਂਗੀ ਅਤੇ ਮਰਦ ਸ਼ਰਾਬ ਪਿਊਗਾ। ਸਾਬਣ-ਤੇਲ ਮਿਲੂਗਾ ਨਹੀਂ, ਨਾ ਹੀ ਸਾਫ ਕੱਪੜੇ ਪਾਉਣ ਨੂੰ ਮਿਲਣਗੇ। ਅਜਿਹੀ ਜ਼ਿੰਦਗੀ ਮੈਂ ਨਹੀਂ ਚਾਹੁੰਦੀ।"

ਮੇਰੀ ਮੰਨੀ ਨਹੀਂ। ਪਿੰਡ ਸਮਾਜ 'ਚ ਮੇਰੀ ਦੀ ਪੁੱਛ ਏ। ਕੁੜੀਆਂ ਉਸਦੀਆਂ ਸਹੇਲੀਆਂ ਨੇ। ਤੀਜ-ਤਿਉਹਾਰ ਤੇ ਉਹ ਅਨੋਖਾ ਨਾਚ ਨੱਚਦੀ ਏ। ਫੇਰ ਵੀ ਉਹ ਹੋਰਨਾਂ ਕੁੜੀਆਂ ਵਰਗੀ ਜ਼ਿੰਦਗੀ ਜਿਉਣਾ ਨਹੀਂ ਚਾਹੁੰਦੀ।

"ਬਹੁਤ ਵਾਰੀ ਬਹੁਤ ਸਾਰੇ ਲੋਕਾਂ ਨੇ ਉਸਦਾ ਪ੍ਰੇਮੀ ਹੋਣਾ ਚਾਹਿਆ ਸੀ। ਮੇਰੀ ਨੇ ਉਹਨਾਂ ਨੂੰ ਕੋਰਾ ਜਵਾਬ ਦੇ ਦਿੱਤਾ ਸੀ। ਉਹ ਬਾਹਰਲੇ ਲੋਕ ਸਨ। ਭਿਖਨੀ ਦੀ ਤਰ੍ਹਾਂ ਉਸਨੂੰ ਢਿੱਡ ਕਰਕੇ ਭੱਜ ਜਾਣਗੇ। ਇਸ ਦਾ ਬਚਨ ਕੌਣ ਦੇਵੇਗਾ।

ਇਕ ਵਾਰ ਤਾਂ ਉਸੇ ਕਰਕੇ ਤੋਹਰੀ ਦੇ ਬਾਜ਼ਾਰ 'ਚ ਦੰਗਾ ਸ਼ੁਰੂ ਹੋ ਗਿਆ ਸੀ। ਟਰੱਕ ਡਰਾਈਵਰ ਰਤਨ ਸਿੰਘ ਸ਼ਰਾਬ ਪੀ ਕੇ ਮੇਰੀ ਭਜਾ ਲੈ ਜਾਣਾ ਚਾਹੁੰਦਾ ਸੀ। ਉਸੇ ਵਕਤ ਜ਼ਾਲਮ ਆ ਗਿਆ ਤੇ ਉਹਨੇ ਰੋਕਿਆ ਤੇ ਰਤਨ ਸਿੰਘ ਦੇ ਨਾਲ ਉਸਦੀ ਮਾਰ ਕੁੱਟ ਸ਼ੁਰੂ ਹੋ ਗਈ। ਇਸਦੇ ਪਿੱਛੋਂ ਵੇਖਿਆ ਗਿਆ ਕਿ ਮੇਰੀ ਜ਼ਾਲਿਮ ਕੋਲ ਬੈਠੀ ਸਬਜ਼ੀ ਜਾਂ ਮੂੰਗਫਲੀ ਜਾਂ ਛੱਲੀਆਂ ਵੇਚ ਰਹੀ ਏ। ਉਹ ਕਿਸੇ ਵੀ ਦਿਨ ਜ਼ਾਲਿਮ ਦੇ ਕਮਰੇ 'ਚ ਨਹੀਂ ਗਈ। ਨਹੀਂ, ਪਹਿਲਾਂ ਵਿਆਹ ਹੋਵੇਗਾ। ਜ਼ਾਲਿਮ ਦੇ ਦਿਲ 'ਚ ਮੇਰੀ ਪ੍ਰਤੀ ਬੜੀ ਸ਼ਰਧਾ ਏ। ਮੇਰੀ 'ਚ ਸੱਚਾਈ ਏ। ਆਸਟ੍ਰੇਲੀਆ ਖ਼ੂਨ ਦਾ ਤੇਜ਼ ਏ। ਉਸ ਵਿਚ ਮੇਰੀ ਦੇ ਦਿਲ 'ਚ ਕਿਤੇ ਇਕ ਬੇਯਕੀਨੀ ਰਹਿੰਦੀ ਏ। ਉਹ ਜ਼ਾਲਿਮ ਤੇ ਵੀ ਪੂਰਾ-ਪੂਰਾ ਯਕੀਨ ਨਹੀਂ ਕਰਦੀ। ਸੌ ਰੁਪਏ ਇਕੱਠੇ ਹੋ ਜਾਣ ਤੇ ਉਹ ਵਿਆਹ ਕਰ ਲੈਣਗੇ, ਇਹ ਗੱਲ ਤੋਹਰੀ ਦੇ ਬਾਜ਼ਾਰ 'ਚ ਆਉਣ ਵਾਲੇ ਸਾਰੇ ਲੋਕ ਜਾਣਦੇ ਨੇ। ਜ਼ਾਲਿਮ ਦਾ ਕਹਿਣਾ ਏ ਕਿ ਇਹ ਰੁਪਏ ਉਹ ਆਪ ਇਕੱਠੇ ਕਰੇਗਾ। ਮੇਰੀ ਕੁਝ ਲਿਆ ਸਕੇ ਤਾਂ ਚੰਗਾ ਏ। ਏਸ ਲਈ ਮੇਰੀ ਨੇ ਜਮ੍ਹਾ ਕਰਾਉਣ ਦੀ ਜ਼ਿੰਮੇਵਾਰੀ ਜ਼ਾਲਿਮ ਤੇ ਹੀ ਛੱਡ ਦਿੱਤੀ ਏ। ਜਾਲਿਮ ਲਈ ਇਹ ਕੰਮ ਏਨਾਂ ਅਸਾਨ ਨਹੀਂ।

ਪਿੰਡ ਵਿਚ ਉਸਦੇ ਮਾਂ-ਬਾਪ ਨੇ, ਭਰਾ-ਭੈਣਾਂ ਨੇ। ਉਥੇ ਕਿਰਾਏ 'ਤੇ ਕਮਰਾ ਲੈਣਾ ਪਵੇਗਾ। ਬਰਤਨ ਭਾਂਡੇ ਖਰੀਦਣੇ ਹੋਣਗੇ। ਇਹ ਸਭ ਕੁਝ ਉਸਦੇ ਵਸ 'ਚ ਨਹੀਂ ਏ।

ਇਸ ਤੋਂ ਇਲਾਵਾ ਮੇਰੀ ਨੂੰ ਕੱਪੜੇ ਦੇਣੇ ਹੋਣਗੇ। ਸਾਬਣ-ਤੇਲ ਦੇਣਾ ਪਵੇਗਾ।

ਪਹਿਲਾਂ ਮੇਰੀ ਨੇ ਹੀ ਜ਼ਾਲਿਮ ਨੂੰ ਤੋਹਫ਼ਾ ਦਿੱਤਾ। ਰੰਗੀਨ ਸੂਤ ਦੀ ਬਨਿਆਣ।

"ਤੂੰ ਦੇ ਰਹੀ ਏਂ ?" ਜ਼ਾਲਿਮ ਨੇ ਖੁਸ਼ ਹੋ ਕੇ ਕਿਹਾ।

"ਨਹੀਂ, ਤੁਮਰਾ ਭਰਜਾਈ ਨੇ ਭੇਜਿਆ ਏ।"

ਇਸ ਤੋਂ ਬਾਅਦ ਜ਼ਾਲਿਮ ਨੇ ਵੀ ਉਸਨੂੰ ਕੁਝ ਦਿੱਤਾ। ਮੇਰੀ ਨੇ ਉਹ ਸਾਰੀਆਂ ਚੀਜ਼ਾਂ ਸਾੜ੍ਹੀ ਬਲਾਊਜ਼ ਆਦਿ ਰੱਖ ਛੱਡੀਆਂ ਨੇ। ਵਿਆਹ ਵੇਲੇ ਪਹਿਨੂੰਗੀ।

ਮੇਰੀ ਸਮਝਦੀ ਏ ਕਿ ਪੈਸਾ ਜਮ੍ਹਾ ਕਰਨ ਲਈ ਜ਼ਾਲਿਮ ਕਾਫੀ ਤਕਲੀਫ ਭੋਗ ਰਿਹਾ ਏ। ਸਮਝ ਕੇ ਵੀ ਕੁਝ ਕਹਿੰਦੀ ਨਹੀਂ। ਸੌ ਨਾ ਸਹੀ ਬਾਨਵੇ ਰੁਪਏ ਉਸਨੇ ਜੋੜ ਲਏ ਨੇ।

ਇਹ ਪੈਸੇ ਉਸਦੀ ਆਪਣੀ ਕਮਾਈ ਦੇ ਨੇ। ਪ੍ਰਸਾਦ ਜੀ ਦੇ ਘਰੋਂ ਮਿਲੇ ਨੇ। ਸਰਕਾਰੀ ਕਾਨੂੰਨ ਏ ਇਸ ਜੰਗਲੀ ਇਲਾਕੇ 'ਚ। ਕਿਸੇ ਦੇ ਘਰ ਮਹੂਏ ਦਾ ਦਰੱਖਤ ਹੋਵੇ ਤਾਂ ਉਸ ਮਹੂਏ ਦੇ ਫਲ 'ਤੇ ਉਸਦਾ ਹੱਕ ਏ। ਮਹੂਆ ਕੈਸ਼ ਕਰਾਪ ਏ। ਮਹੂਏ ਨਾਲ ਸ਼ਰਾਬ ਬਣਦੀ ਏ ਅਤੇ ਮਹੂਏ ਦੇ ਬੀਜ ਤੋਂ ਕੱਪੜੇ ਧੋਣ ਦਾ ਕਾਲਾ ਸਾਬਣ ਤਿਆਰ ਹੁੰਦਾ ਏ। ਪ੍ਰਸਾਦ ਦੇ ਘਰ 'ਚ ਮਹੂਏ ਦੇ ਚਾਰ ਦਰੱਖਤ ਨੇ। ਇਨ੍ਹਾਂ ਦਾ ਫਲ ਮੇਰੀ ਹੀ ਇਕੱਠਾ ਕਰਦੀ ਏ। ਪਿੰਡ ਦਾ ਕੋਈ ਵੀ ਆਦਮੀ ਮਜ਼ਾਕ 'ਚ ਵੀ ਉਹਨਾਂ ਫਲ੍ਹਾਂ ਨੂੰ ਹੱਥ ਨਹੀਂ ਲਾ ਸਕਦਾ। ਮੇਰੀ ਤੁਰੰਤ ਦਾਅਵਾ ਠੋਕ ਦੇਂਦੀ ਏ। ਉਹਨਾਂ ਫਲਾਂ 'ਤੇ ਉਸ ਦਾ ਹੱਕ ਏ। ਉਹਨਾਂ ਦੇ ਲਈ ਹੀ ਉਹ ਪ੍ਰਸਾਦ ਜੀ ਦੇ ਘਰ 'ਚ ਬਿਨਾਂ ਤਨਖਾਹ ਦੇ ਕੰਮ ਕਰਦੀ ਏ।

ਪ੍ਰਸਾਦ ਜੀ ਦੀ ਘਰਵਾਲੀ ਨੂੰ ਇਹ ਗੱਲ ਪਸੰਦ ਨਹੀਂ ਏ। ਪਰ ਲੱਛਮਣ ਪ੍ਰਸਾਦ ਕਹਿੰਦੇ ਨੇ, "ਮਹੂਏ ਵੱਲ ਨਾ ਤੱਕੋ। ਤੈਨੂੰ ਅਜਿਹਾ ਆਦਮੀ ਕਿਥੋਂ ਮਿਲੇਗਾ ਜਿਹੜਾ ਤੇਰੀ ਏਨੀ ਵੱਡੀ ਕੋਠੀ ਸਾਫ ਕਰੇ। ਤੇਰੀਆਂ ਗਊਆਂ, ਮੱਝਾਂ ਚਰਾਵੇ ਅਤੇ ਤੋਹਰੀ ਜਾ ਕੇ ਫਲ, ਸਬਜ਼ੀ ਅਤੇ ਮੂੰਗਫਲੀ ਚੰਗੇ ਭਾਅ ਵੇਚ ਆਏ।"

ਮੇਰੀ ਭੂਤ ਵਾਂਗ ਕੰਮ ਕਰਦੀ ਏ। ਪਰ ਪ੍ਰਸਾਦ ਜੀ ਨਾਲ ਕਿਸੇ ਤਰ੍ਹਾਂ ਦੀ ਨੇੜਤਾ ਉਸਨੂੰ ਬਰਦਾਸ਼ਤ ਨਹੀਂ ਏ।

"ਕਿਉਂ ਨੀ ਮੇਰੀ, ਮਹੂਆ ਵੇਚ ਕੇ ਕਿੰਨੇ ਰੁਪਏ ਜੋੜੇ ?"

"ਤੁਹਾਨੂੰ ਕੀ?"

"ਇਕ ਕੰਮ ਕਰ, ਮਹਾਜਨੀ ਕਾਰੋਬਾਰ ਸ਼ੁਰੂ ਕਰ ਦੇ। ਬਹੁਤ ਵਿਆਜ ਮਿਲੇਗਾ।"

"ਹਾਂ। ਉਹੀ ਕਰਾਂਗੀ।"

"ਵੇਖ ਮੈਂ ਹੀ ਤੈਨੂੰ ਮਹੂਏ ਚੁਗਣ ਦੇਂਦਾ ਹਾਂ। ਨਹੀਂ ਤਾਂ ਇਹ ਸਰਕਾਰੀ ਚੀਜ਼ ਏ। ਮੈਂ ਨੌਕਰ ਕੋਲੋਂ ਇਸ ਨੂੰ ਚੁਗਾ ਵੀ ਸਕਦਾ ਸਾਂ, ਪਰ ਮੈਂ ਅਜਿਹਾ ਨਹੀਂ ਕਰਦਾ। ਕਿਉਂ?"

"ਨੌਕਰ ਰੱਖ ਕੇ ਤਾਂ ਵੇਖੋ। ਮੇਰੇ ਕੋਲ ਦਾਤਰ ਏ। ਮਜ਼ਾ ਚਖਾ ਦੇਵਾਂਗੀ।" ਬਹੁਤ ਰੁੱਖੇ ਤੇ ਗੰਭੀਰ ਸੁਰ ਵਿੱਚ ਮੇਰੀ ਜਵਾਬ ਦੇਂਦੀ ਏ।

ਪ੍ਰਸਾਦ ਜੀ ਸਿਰ ਹਿਲਾ ਕੇ ਦਿਲ ਹੀ ਦਿਲ 'ਚ ਕਹਿੰਦੇ ਨੇ, 'ਹਾਂ।' ਤਿੱਖਾ ਤਾਂ ਹੋਵੇਗਾ ਈ। ਸਾਹਬੀ ਖੂਨ ਏ ਨਾ।"

ਪ੍ਰਸਾਦ ਜੀ ਦੀ ਘਰਵਾਲੀ ਮੇਰੀ ਤੋਂ ਸਿਰ 'ਚ ਤੇਲ ਝਸਵਾਂਦੀ ਏ, ਸਰੀਰ ਘੁਟਾ

ਲੈਂਦੀ ਏ। ਚਰਬੀ ਨਾਲ ਬੁਲਬੁਲ ਆਪਣੀ ਦੇਹ ਨੂੰ ਵੇਖਦੀ ਅਤੇ ਫੇਰਾਂ ਮੇਰੀ ਦੇ ਸੁਘੜ ਅਤੇ ਪੁਸ਼ਟ ਸਰੀਰ ਨੂੰ ਵੇਖ ਆਖਦੀ ਏ "ਕਿਉਂ ਨੀਂ ਸ਼ਾਦੀ 'ਚ ਹੋਰ ਕਿੰਨੇ ਦਿਨ ਨੇ? ਕੀ ਕਹਿੰਦਾ ਏ ਜ਼ਾਲਿਮ ?"

"ਗਰੀਬ ਆਦਮੀ ਦੀ ਗੱਲ ਸੁਣ ਕੇ ਤੁਸੀਂ ਕੀ ਕਰੋਗੇ? ਤੁਸੀਂ ਸਾਡੀ ਸ਼ਾਦੀ ਕਰਵਾ ਦੇਓਗੇ।"

"ਰਾਮ-ਰਾਮ। ਮੁਸਲਮਾਨ ਨਾਲ ਵਿਆਹ? ਅਤੇ ਮੈਂ ਕਰਵਾਉਗੀ?"

"ਕਿਉਂ?" ਮੁਸਲਮਾਨ ਤਾਂ ਸ਼ਾਦੀ ਕਰਨ ਲਈ ਤਿਆਰ ਏ। ਤੁਹਾਡਾ ਭਰਾ ਤਾਂ ਸਾਨੂੰ ਰਖੇਲ ਬਣਾਉਣਾ ਚਾਹੁੰਦਾ ਸੀ।"

ਮੂੰਹ 'ਤੇ ਜੁੱਤੀ ਪੈ ਜਾਣ ਤੇ ਮਾਲਕਣ ਚੁੱਪ ਹੋ ਜਾਂਦੀ ਏ। ਇਹ ਕੁੜੀ ਭੂਤ ਵਾਂਗ ਕੰਮ ਕਰਦੀ ਏ। ਅੱਧੇ ਮਣ ਦਾ ਬਸਤਾ ਪਿੱਠ ਤੇ ਲੱਦ ਕੇ ਗੱਡੀ ਰਾਹੀਂ ਜਾਂਦੀ ਏ ਅਤੇ ਸਮਾਨ ਵੇਚ ਆਉਂਦੀ ਏ। ਅੱਧੇ ਘੰਟੇ 'ਚ ਪੂਰਾ ਘਰ ਸਾਫ ਕਰ ਦਿੰਦੀ ਏ। ਇਸਦੀਆਂ ਦੋ ਗੱਲਾਂ ਤਾਂ ਸਹਿਣੀਆਂ ਹੀ ਪੈਣਗੀਆਂ।

ਮੇਰੀ ਤੋਂ ਸਾਰੇ ਡਰਦੇ ਨੇ। ਮੇਰੀ ਆਪਣੀ ਤਕੜੀ ਸਿਹਤ, ਬੇਹਦ ਮਿਹਨਤ ਕਰਨ ਵਾਲੀ ਅਤੇ ਛੁਰੇ ਦੀ ਧਾਰ ਵਰਗੀ ਤਿੱਖੀ ਅਕਲ ਦੇ ਸਹਾਰੇ ਘਰ ਦੇ ਸਾਰੇ ਕੰਮ ਕਰਦੀ ਏ, ਡੰਗਰ ਚਾਰਦੀ ਏ। ਡੰਗਰ ਚਾਰਦੀ-ਚਾਰਦੀ ਭੁੱਜੀ ਮੱਕੀ ਦੇ ਦਾਣਿਆਂ ਨਾਲ ਲੰਚ ਕਰ ਲੈਂਦੀ ਏ। ਆਪ ਖੜ੍ਹੀ ਹੋ ਕੇ ਫਲ ਤੋੜਦੀ ਏ ਅਤੇ ਆਪਣੇ ਹੱਥੀਂ ਤੋੜ ਕੇ ਕੁੰਜੜਿਆਂ ਨੂੰ ਦੇਂਦੀ ਏ। ਚਿੜੀਆਂ ਅਤੇ ਬਾਂਦਰਾਂ ਦੇ ਖਾਧੇ ਫਲਾਂ ਨੂੰ ਬੋਰੀ ਵਿਚ ਭਰ ਕੇ ਲੈ ਜਾਂਦੀ ਏ ਅਤੇ ਮਾਂ ਦੀਆਂ ਪਾਲੀਆਂ ਮੁਰਗੀਆਂ ਨੂੰ ਖਿਲਾਉਂਦੀ ਏ। ਮੀਂਹ ਪੈਣ ਤੇ ਬੀਜਾਂ ਤੋਂ ਨਿਕਲੇ ਚਾਰੇ ਨਵੇਂ ਸਿਰੇ ਤੋਂ ਠੀਕ ਕਰਦੀ ਏ। ਉਹ ਸਾਰੀਆਂ ਚੀਜ਼ਾਂ 'ਤੇ ਸਖਤ ਨਜ਼ਰ ਮਾਰ ਰੱਖਦੀ ਏ। ਪ੍ਰਸਾਦ ਪਰਿਵਾਰ ਦੀ ਲੋੜ ਦੀਆਂ ਸਾਰੀਆਂ ਚੀਜ਼ਾਂ ਚੌਲ, ਦਾਲ, ਤੇਲ, ਮਸਾਲਾ ਘਿਓ ਆਦਿ ਤੋਹਰੀ ਦੇ ਬਾਜ਼ਾਰੋਂ ਖਰੀਦ ਲਿਆਉਂਦੀ ਏ। ਆਪ ਆਖਦੀ ਏ, "ਮਾਂ ਜੀ ਜਾਣਦੇ ਓ ਪੂਰੇ ਵਰ੍ਹੇ 'ਚ ਮੈਂ ਤੁਹਾਡਾ ਕਿੰਨਾ ਪੈਸਾ ਬਚਾਉਂਦੀ ਹਾਂ? ਕਿੰਨਾ ਮੁਨਾਫਾ ਕਰਾਉਂਦੀ ਆਂ ਤੁਸੀਂ ਲੋਕਾਂ ਦਾ? ਫੇਰ ਸਸਤੀ ਸਾੜ੍ਹੀ ਕਿਵੇਂ ਲਵਾਂ? ਚੰਗਾ ਕੱਪੜਾ ਪਾਵਾਂਗੀ, ਸਾਬਣ ਤੇਲ ਲਾਵਾਂਗੀ। ਸਭ ਕੁਝ ਤੁਹਾਨੂੰ ਦੇਣਾ ਪਵੇਗਾ।"

ਹਾਰ ਕੇ ਪ੍ਰਸਾਦ ਜੀ ਦੀ ਘਰਵਾਲੀ ਉਸਨੂੰ ਚੰਗੇ ਕਪੜੇ ਪਹਿਨਾਉਂਦੀ ਏ।

ਕਦੇ-ਕਦੇ ਉਹ ਗੱਪਾਂ ਮਾਰਨ ਪਿੰਡ ਜਾਂਦੀ ਏ। ਉਥੇ ਜਾ ਕੇ ਉਹ ਪਿੰਡੇ ਤੇ ਕੱਪੜੇ ਲਪੇਟ ਕੇ ਕਦੇ ਪ੍ਰਸਾਦ ਜੀ ਦੀ ਘਰਵਾਲੀ ਬਣ ਜਾਂਦੀ ਏ ਅਤੇ ਕਦੀ ਲੰਡਾ ਮਾਰ ਕੇ ਤੁਰਦੀ ਹੋਈ ਪ੍ਰਸਾਦ ਜੀ ਦੀ ਨਕਲ ਉਤਾਰਦੀ ਏ। ਸਾਰੇ ਪਿੰਡ ਵਾਲੇ ਹੱਸਦੇ ਨੇ।

ਉਥੇ ਜਾ ਕੇ ਉਹ ਬਹੁਤ ਸਹਿਜ ਹੋ ਜਾਂਦੀ ਏ। ਪਿੰਡ ਦੇ ਨੌਜਵਾਨ ਮੁੰਡੇ ਜਦ ਉਸਨੂੰ ਛੇੜਦੇ ਨੇ, "ਮੁਸਲਮਾਨ ਦੀ ਵਹੁਟੀ ਇਥੇ ਕਿਵੇਂ? ਤਾਂ ਉਹ ਪੁੱਛਦੀ ਏ, "ਤੁਹਾਡੇ ਵਿਚੋਂ ਕਿਸੇ ਨੇ ਮੇਰੇ ਨਾਲ ਵਿਆਹ ਕਿਉਂ ਨਹੀਂ ਕੀਤਾ?"

"ਵਿਆਹ ਤਾਂ ਤੂੰ ਹੀ ਨਹੀਂ ਕੀਤਾ ਸਾਡੇ ਨਾਲ?"

"ਮੇਰੇ ਵਾਂਗ ਗੋਰਾ ਤੇ ਲੰਮਾ ਹੋ ਕੇ ਕਿਉਂ ਨਾ ਆਇਆ?"

"ਤੂੰ ਤਾਂ ਸਾਹਿਬ ਦੀ ਕੁੜੀ ਏਂ?"

"ਹੂੰ ! ਵੱਡਾ ਆਇਆ ਸਾਹਿਬ ਕਿਤੋਂ ਦਾ। ਔਰਤ ਨੂੰ ਢਿੱਡ ਕਰਕੇ ਚੂਹੇ ਵਾਂਗ ਭੱਜ ਗਿਆ। ਮੇਰੀ ਮਾਂ ਹੀ ਬਦਕਾਰ ਏ। ਗੋਰੀ ਕੁੜੀ ਦੇਖਦੇ ਸਾਰ ਹੀ ਉਸਦੀ ਸੰਘੀ

ਘੁੱਟ ਦੇਣੀ ਚਾਹੀਦੀ ਸੀ। ਤਦ ਏਨਾ ਟੰਟਾ ਤਾਂ ਨਾ ਹੁੰਦਾ?"

"ਮਾਰ ਦੇਂਦੀ ਤਾਂ ਤੇਰਾ ਕੀ ਬਣਦਾ ?"

"ਫੇਰ ਮੈਂ ਹੁੰਦੀ ਨਾ।"

"ਚੰਗਾ, ਫਾਲਤੂ ਦੀਆਂ ਗੱਲਾਂ ਛੱਡ। ਮੁਸਲਮਾਣੀ ਬਨਣਾ ਤਾਂ ਬਣ ਪਰ ਬਣਨ ਤੋਂ ਪਹਿਲਾਂ ਇਕ ਦਿਨ ਸਾਡੇ ਲੋਕਾਂ ਨੂੰ.......?"

"ਕੀ ?"

'ਭਾਤ, ਮੁਰਗੀ, ਬੱਕਰਾ, ਸ਼ਰਾਬ?"

"ਖੁਆਵਾਂਗੀ । ਖ਼ੂਬ ਖੁਆਵਾਂਗੀ। ਕਦੋਂ ਨਹੀਂ ਖੁਆਇਆ, ਦੱਸੀਂ ਜ਼ਰਾ?"

ਮੇਰੀ ਆਪਣੇ ਪਿੰਡ ਦੇ ਨੌਜਵਾਨ ਕੁੜੀਆਂ ਅਤੇ ਮੁੰਡਿਆਂ ਨੂੰ ਜ਼ਰੂਰ ਖੁਆਂਦੀ।

ਜਿਹੜੀ ਮੇਰੀ ਪ੍ਰਸਾਦ ਜੀ ਨੇ ਮੁਨਾਫੇ ਲਈ ਮਣ-ਮਣ ਦਾ ਭਾਰ ਚੁੱਕੀ ਫਿਰਦੀ ਹੈ, ਇਕ-ਇਕ ਫਲ ਲਈ ਕੁੰਜੜਿਆਂ ਦੇ ਨਾਲ ਘੰਟਿਆਂ ਬੱਧੀ ਲੜਦੀ ਏ। ਮੂੰਗਫਲੀ ਦਾ ਇਕ ਦਾਣਾ ਵੀ ਕਿਸੇ ਦੀ ਤਲੀ 'ਤੇ ਨਹੀਂ ਧਰਦੀ। ਉਹ ਮੇਰੀ ਪ੍ਰਸਾਦ ਜੀ ਦੀ ਕੋਠੀ 'ਚੋਂ ਮੂੰਗਫਲੀ ਦਾ ਤੇਲ, ਆਟਾ, ਗੁੜ, ਲੂਣ, ਮਸਰ ਚੁਰਾ ਕੇ ਲਿਆਉਂਦੀ ਏ।

ਓਰਾਂਵ ਦੇ ਕਿਸੇ ਵੀ ਘਰ 'ਚ ਬੈਠ ਕੇ ਮਿੱਟੀ ਦੇ ਚੁੱਲ੍ਹੇ 'ਤੇ ਰੋਟੀ ਬਣਾ ਕੇ ਸਾਰੇ ਮਿਲ-ਬੈਠ ਕੇ ਖਾਂਦੇ ਨੇ। ਉਹ ਜਿਸ ਤਰ੍ਹਾਂ ਇਹ ਜਾਣਦੇ ਨੇ ਕਿ ਜੇਕਰ ਮੇਰੀ ਓਰਾਂਵ ਦੀ ਤਰ੍ਹਾਂ ਹੋਰਨਾਂ ਕੁੜੀਆਂ ਵਾਂਗ ਹੁੰਦੀ ਤਾਂ ਉਹਨਾਂ ਦੇ ਪਿਉ ਸੋਮਰਾ ਬੁਧਨਾ ਜਾਂ ਮੰਗਲਾ ਓਰਾਂਵ ਵਿੱਚੋਂ ਕੋਈ ਇਕ ਉਹ ਦਾ ਪਿਉ ਹੁੰਦਾ ਤਾਂ ਉਹ ਇਹ ਵਿਆਹ ਨਾ ਹੋਣ ਦੇਂਦੇ। ਗੋਰੇ ਪਿਉ ਦੀ ਜਾਰਜ ਸੰਤਾਨ ਹੋਣ ਕਾਰਨ ਹੀ ਲੋਕ, ਓਰਾਂਵ ਲੋਕ ਉਸਨੂੰ ਆਪਣਾ ਖ਼ੂਨ ਨਹੀਂ ਮੰਨਦੇ ਅਤੇ ਆਪਣੇ ਸਮਾਜ ਦੇ ਸਖਤ ਨੇਮਾਂ ਨੂੰ ਉਸ 'ਤੇ ਲਾਗੂ ਨਹੀਂ ਕਰਦੇ।

ਜੇ ਕਰਦੇ ਤਾਂ ਉਹ ਬਗਾਵਤ ਕਰਦੀ। ਉਹ ਨਹੀਂ ਕਰਦੇ, ਇਸ ਦੇ ਲਈ ਉਸ ਨੂੰ ਦੁੱਖ ਹੁੰਦਾ ਏ। ਉਸਦੇ ਦਿਲ 'ਚ ਕਿਤੇ ਓਰਾਂਵ ਸਮਾਜ ਦਾ ਇਕ ਵਿਅਕਤੀ ਹੋਣ ਦੀ ਇੱਛਾ ਛੁਪੀ ਹੋਈ ਏ। ਉਸ ਨੂੰ ਬੇਹੱਦ ਖੁਸ਼ੀ ਹੁੰਦੀ ਜੇਕਰ ਤੇਰ੍ਹਾਂ ਚੌਦਾਂ ਸਾਲਾਂ ਦੀ ਉਮਰ 'ਚ ਕਿਤੇ ਕੋਈ ਓਰਾਂਵ ਹਿੰਮਤੀ ਮੁੰਡਾ ਉਸਨੂੰ ਜਬਰਦਸਤੀ ਧਰੂ ਲੈ ਜਾਂਦਾ ਅਤੇ ਉਸ ਨਾਲ ਵਿਆਹ ਰਚਾ ਲੈਂਦਾ। ਮੇਰੀ ਨੇ ਤੋਹਰੀ ਦੇ ਬਾਜ਼ਾਰ 'ਚ ਦੋ ਤਿੰਨ ਹਿੰਦੀ ਫਿਲਮਾਂ ਵੇਖੀਆਂ ਨੇ। ਵਾਢੀ ਬਾਅਦ ਤੋਹਰੀ 'ਚ ਫਿਲਮਾਂ ਵਿਖਾਉਣ ਵਾਲੇ ਲੋਕ ਆਉਂਦੇ ਨੇ। ਉਹ ਘੁੰਮ-ਘੁੰਮ ਕੇ ਪਿੰਡ ਵਿਚ ਸਿਨੇਮਾ ਵਿਖਾਉਂਦੇ ਨੇ। ਖੁੱਲ੍ਹੇ ਮੈਦਾਨ 'ਚ ਪਰਦਾ ਲਗਾ ਕੇ ਸਿਨੇਮਾ ਵਿਖਾਇਆ ਜਾਂਦਾ ਏ। ਕੁਰੂਡਾ ਪਿੰਡ ਦੀਆਂ ਕੁੜੀਆਂ ਹੀ ਕਿਉਂ, ਮੁੰਡਿਆਂ ਨੇ ਵੀ ਕਦੀ ਸਿਨੇਮਾ ਨਹੀਂ ਵੇਖਿਆ। ਨਾ ਸਿਨੇਮਾ ਵੇਖਿਆ, ਨਾ ਚੰਗੇ ਕੱਪੜੇ ਪਾਏ ਅਤੇ ਨਾ ਪੇਟ ਭਰ ਖਾਧਾ। ਕਦੇ ਕਦੇ ਮੇਰੀ ਨੂੰ ਉਨ੍ਹਾਂ 'ਤੇ ਤਰਸ ਵੀ ਆਉਂਦਾ।

ਮੇਰੀ ਦੀ ਜ਼ਿੰਦਗੀ ਇਸ ਤਰ੍ਹਾਂ ਹੀ ਬੀਤ ਰਹੀ ਸੀ ਕਿ ਇਕ ਦਿਨ ਅਚਾਨਕ ਰੇਲ ਗੱਡੀ 'ਚੋਂ ਪ੍ਰਸਾਦ ਜੀ ਦੇ ਮੁੰਡੇ ਨਾਲ ਠੇਕੇਦਾਰ ਤਹਿਸੀਲਦਾਰ ਸਿੰਘ ਉਤਰਿਆ ਅਤੇ ਉਸ ਤੋਂ ਬਾਅਦ ਹੀ ਮੇਰੀ ਦੀ ਜ਼ਿੰਦਗੀ 'ਚ ਰੁਕਾਵਟ ਪੇਸ਼ ਆਈ। ਕੁਰੂਡਾ ਦੇ ਸ਼ਾਂਤ ਅਤੇ ਦਲਿੱਦਰੀ ਮਾਹੌਲ 'ਚ ਹਨੇਰੀ ਆਈ।

## ਦੋ

ਪ੍ਰਸਾਦ ਜੀ ਦੇ ਬੰਗਲੇ ਨਾਲ ਲੱਗਦੀ ਜ਼ਮੀਨ ਪਝੰਤਰ ਏਕੜ ਜਾਂ ਦੋ ਸੌ ਪੰਝੀ ਵਿਘੇ ਏ। ਇਸ ਇਲਾਕੇ 'ਚ ਸੀਲਿੰਗ ਨੂੰ ਕੋਈ ਨਹੀਂ ਮੰਨਦਾ। ਦੂਰ-ਦੂਰ ਟਿੰਬਰ ਪਲਾਂਸਟਰਾਂ ਦੇ ਜਿਹੜੇ ਬੰਗਲੇ ਨੇ, ਉਹਨਾਂ ਸਾਰਿਆਂ ਨਾਲ ਅਜਿਹੀਆਂ ਲੰਬੀਆਂ ਚੌੜੀਆਂ ਜ਼ਮੀਨਾਂ ਜੁੜੀਆਂ ਨੇ। ਡਿਕਸ਼ਨ ਸਾਹਿਬ ਨੇ ਪੰਜਾਹ ਏਕੜ 'ਚ ਸਾਲ੍ਹ ਦੇ ਦਰੱਖਤ ਲਾਏ ਸਨ। ਇਸ ਇਲਾਕੇ 'ਚ ਸਾਲੇ ਦਰੱਖਤ ਛੋਟੇ ਨਹੀਂ ਹੁੰਦੇ, ਵਿਸ਼ਾਲ ਹੁੰਦੇ ਨੇ। ਇਹ ਸਾਲ੍ਹ ਦੇ ਦਰੱਖਤ ਹੁਣ ਕਾਫੀ ਵੱਡੇ ਅਤੇ ਛੋਟੇ ਹੋ ਗਏ ਨੇ। ਕਟਾਈ ਲਈ ਇਕਦਮ ਤਿਆਰ। ਸਾਲ੍ਹ ਦੇ ਦਰੱਖਤ ਨਾ ਹੁੰਦੇ ਤਾਂ ਏਸ ਭੋਇੰ ਤੇ ਕੀ-ਕੀ ਉਗਾਇਆ ਜਾ ਸਕਦਾ ਸੀ। ਇਸ ਗੱਲ ਨੂੰ ਲੈ ਕੇ ਕਦੇ-ਕਦੇ ਪ੍ਰਸਾਦ ਜੀ ਸੋਚਦੇ ਸਨ। ਹੁਣ ਸਾਲ੍ਹ ਦੇ ਇਨ੍ਹਾਂ ਦਰੱਖਤਾਂ ਦੀ ਕੀਮਤ ਜਾਣਨ ਤੋਂ ਬਾਅਦ ਉਹਨਾਂ ਦਾ ਇਕੋ-ਇਕ ਨਿਸ਼ਾਨਾ ਏ, ਵੱਧ ਤੋਂ ਵੱਧ ਕੀਮਤ 'ਤੇ ਉਹਨਾਂ ਨੂੰ ਵੇਚਣਾ। ਇਸ ਸੁਝਾਅ ਤੋਂ ਇਲਾਕੇ ਦੇ ਜੰਗਲ-ਮਾਲਕ ਲਾਲ ਚੰਦ ਅਤੇ ਮੁਲਨਿਜੀ ਬਹੁਤ ਖੁਸ਼ ਹੋਏ। ਪ੍ਰਸਾਦ ਜੀ ਦਾ ਮੁੰਡਾ ਬਨਵਾਰੀ ਵੀ ਰੁੱਝ ਗਿਆ। ਉਸਨੇ ਡਾਕਟਨਗੰਜ 'ਚ ਆਉਣਾ ਜਾਣਾ ਸ਼ੁਰੂ ਕੀਤਾ। ਉਸਦੇ ਸਿੱਟੇ ਵਜੋਂ ਠੇਕੇਦਾਰ ਤਹਿਸੀਲਦਾਰ ਸਿੰਘ ਦਾ ਇਥੇ ਆਉਣਾ ਹੋਇਆ।

ਤਹਿਸੀਲਦਾਰ ਸਿੰਘ ਨੇ ਆਉਂਦਿਆਂ ਈ ਪਹਿਲਾਂ ਵੱਢੇ ਜਾਣ ਵਾਲੇ ਦਰੱਖਤਾਂ ਦਾ ਮੁਆਇਨਾ ਕੀਤਾ। ਇਸ ਤੋਂ ਬਾਅਦ ਮੁੱਲ ਹੋਇਆ। ਪ੍ਰਸਾਦ ਜੀ ਨੇ ਆਖਿਆ, ਭਲਾ ਅਜਿਹੇ ਵਧੀਆ ਸਾਲ੍ਹ ਦੇ ਦਰੱਖਤ ਇਨ੍ਹਾਂ ਕੀਮਤਾਂ 'ਤੇ ਵੇਚੇ ਜਾ ਸਕਦੇ ਨੇ,"

"ਕਿਉਂ ਵੇਚਾਂਗੇ?......ਜਿਥੇ ਤੁਹਾਨੂੰ ਮੁਨਾਫਾ ਮਿਲੇ ਉਥੇ ਵੇਚੋ?"

"ਰਤਾ ਠੀਕ ਠੀਕ ਕੀਮਤ ਦੱਸੋ ਨਾ,"

"ਪ੍ਰਸਾਦ ਜੀ ! ਬਨਵਾਰੀ ਮੇਰਾ ਜਿਗਰੀ ਯਾਰ ਏ। ਛਿਪਾਡੋਰ 'ਚ ਉਹ ਨੌਕਰੀ ਕਰਦਾ ਏ ਅਤੇ ਮੈਂ ਠੇਕੇਦਾਰੀ। ਝੂਠ ਨਹੀਂ ਬੋਲਾਂਗਾ, ਦਰੱਖਤ ਪੂਰੀ ਤਰ੍ਹਾਂ ਮੈਚਿਓਰ ਨੇ, ਲੱਕੜੀ ਵੀ ਮਜ਼ਬੂਤ ਏ।"

"ਇਨ੍ਹਾਂ ਨੂੰ ਸਾਹਿਬ ਲੋਕ ਲਗਾ ਗਏ ਸਨ।"

"ਹਾਂ । ਪਰ ਇਥੇ ਪਹਿਲਾਂ ਦਰੱਖਤ ਵੱਢੇ ਜਾਣਗੇ ਫੇਰ ਉਹਨਾਂ ਦੇ ਟੁੱਕੜੇ ਕਰਨੇ ਪੈਣਗੇ। ਟਰੱਕ ਤਾਂ ਇਥੇ ਆਉਣਗੇ ਨਹੀਂ। ਅੰਗਰੇਜ਼ਾਂ ਦਾ ਜ਼ਮਾਨਾ ਤਾਂ ਹੈ ਨਹੀਂ ਕਿ ਫਾਰੈਸਟ ਡਿਪਾਰਟਮੈਂਟ ਦੇ ਹਾਥੀ ਆ ਜਾਣਗੇ ਅਤੇ ਉਹਨਾਂ ਨੂੰ ਖਿੱਚ ਕੇ ਤੋਹਰੀ ਲੈ ਜਾਣਗੇ। ਮੈਨੂੰ ਮੁਰਹਾਈ ਤੱਕ ਲੈ ਜਾਣਦਾ ਪਾਉਗਾ। ਕੱਚੇ ਰਾਹ 'ਤੇ ਟਰੱਕਾਂ ਦੇ ਪਹੀਏ ਫਸ ਜਾਣਗੇ। ਪਹਿਲਾਂ ਕੱਚੇ ਰਸਤਿਆਂ ਤੇ ਉਗੇ ਹੋਏ ਦਰੱਖਤ ਵੱਢਣੇ ਹੋਣਗੇ। ਮੇਰਾ ਕਿੰਨਾ ਖਰਚ ਹੋਊਗਾ, ਦੱਸੋ?"

"ਮੁਨਾਫਾ ਵੀ ਤਾਂ ਹੋਵੇਗਾ ?"

"ਜ਼ਰੂਰ ! ਬਿਨਾਂ ਨਫੇ ਕੋਈ ਕੰਮ ਕਰਦੈ? ਤਾਂ ਵੀ ਤੁਹਾਨੂੰ ਨਫਾ ਵਧੇਰੇ ਹੋਊ। ਮਿੱਟੀ ਦੇ ਮੁੱਲ ਤੁਸੀਂ ਬੰਗਲਾ ਖਰੀਦਿਆ, ਨਾਲੇ ਇਕਦਮ ਤਿਆਰ ਸਾਲ੍ਹ ਦਾ ਜੰਗਲ ਮਿਲ ਗਿਆ। ਤੁਸੀਂ ਜੋ ਕੁਝ ਵੱਟੋਗੇ, ਸਾਰਾ ਨਫਾ ਹੀ ਨਫਾ ਹੈ। ਕਿਉਂਕਿ ਇਸ ਦੇ ਲਈ ਤੁਸੀਂ ਕੁਝ ਇਨਵੈਸਟ ਤਾਂ ਕੀਤਾ ਨਹੀਂ। ਮੱਕੀ ਤਾਂ ਹੈ ਨਹੀਂ ਕਿ ਨੌਕਰ ਵੱਢ ਕੇ ਲੈ ਜਾਣਗੇ। ਜਾਂ ਜਾਨਵਰ ਖਾ ਲੈਣਗੇ। ਸ਼ਰੀਫਾਂ ਜਾਂ ਅਮਰੂਦ ਵੀ ਨਹੀਂ ਕਿ ਚਿੜੀਆਂ ਕਾਂ

ਚੁੱਗ ਲੈਣ। ਜੰਗਲਾਤ ਏਰੀਆ ਏ, ਸਾਲ੍ਹ ਦੇ ਦਰੱਖਤ ਖੜ੍ਹੇ ਨੇ। ਫਟਾਫਟ ਵੇਚੋ ਤੇ ਨੋਟ ਬਣਾਓ।

ਲਾਲ ਚਾਂਦ ਅਤੇ ਮੁਲਾਇਸੀ ਨੇ ਵੀ ਕਿਹਾ ਏਨੀ ਤਕਰਾਰ ਨਾ ਕਰੋ ਭਾਈ। ਉਹੀ ਚਲਿਆ ਗਿਆ ਤਾਂ ਕੀ ਕਰੋਗੇ? ਹਵਾ ਚਲਦੀ ਏ ਤਾਂ ਸਾਲ੍ਹ ਦਾ ਦਰੱਖਤ ਦਰਿਆ ਵਾਂਗ ਸ਼ੂਕਦਾ ਏ, ਬੈਠ ਕੇ ਉਹੀ ਸੁਣਿਓ। ਸਿਰਫ ਫੁੱਲ ਹੁੰਦਾ ਏ, ਫਲ ਤਾਂ ਹੁੰਦਾ ਨਹੀਂ। ਕੀ ਬੈਠ ਕੇ ਫੁੱਲ ਵੇਖੋਗੇ? ਠੇਕੇਦਾਰ ਖਰੀਦਣਾ ਚਾਹੁੰਦਾ ਏ ਤਾਂ ਵੇਚੋ, ਝੰਜਟ ਛੱਡੋ।"

ਠੇਕੇਦਾਰ ਵੀ ਇਹੀ ਚਾਹੁੰਦਾ ਸੀ। ਕਿਹੇ ਦਰੱਖਤ ਲਾ ਗਏ ਨੇ ਸਾਹਿਬ ਲੋਕ ਵੀ। ਲਗਦਾ ਏ ਜਿਵੇਂ ਅਸਮਾਨ ਛੂੰਦੇ ਪਏ ਨੇ ਅਤੇ ਤਨੇ ਇੰਜਣ ਜਿੰਨੇ ਮੋਟੇ ਨੇ। ਸਿਰਫ ਪ੍ਰਸਾਦ ਜੀ ਦੇ ਦਰੱਖਤ ਕਿਉਂ, ਇਸ ਇਲਾਕੇ ਦੇ ਸਾਰੇ ਦਰੱਖਤ ਉਹ ਖਰੀਦ ਲਏਗਾ। "ਹਰ ਪੰਜਾਂ-ਸੱਤਾਂ ਸਾਲਾ 'ਚ ਨਵੇਂ ਦਰੱਖਤ ਤਿਆਰ ਹੋਣਗੇ। ਉਹ ਵੀ ਮੈਂ ਹੀ ਖਰੀਦਾਂਗਾ। ਫਟਾਫਟ। ਇਹ ਏਰੀਆ ਅਜੇ ਤੱਕ ਵਰਜਿਤ ਏਰੀਆ ਏ, ਇਥੇ ਦੇ ਦਰੱਖਤ ਵੱਢਣ ਦੀ ਮੋਨੋਪਲੀ ਸਾਡੀ ਹੋਵੇਗੀ।

ਅਜਿਹਾ ਈ ਤੈਅ ਹੋਇਆ। ਪ੍ਰਸਾਦ ਜੀ ਨੂੰ ਬਾਅਦ ਵਿਚ ਪਤਾ ਲੱਗਿਆ ਕਿ ਦਰੱਖਤਾਂ ਨੂੰ ਢੋਣ ਲਈ ਜਿਹੜੇ ਲੰਬੇ ਚੌੜੇ ਖਰਚੇ ਦੀ ਗੱਲ ਠੇਕੇਦਾਰ ਕਰ ਰਿਹਾ ਸੀ, ਉਹ ਪੂਰੀ ਤਰ੍ਹਾਂ ਸੱਚ ਨਹੀਂ ਸੀ ਕਿਉਂਕਿ ਟਰੱਕ ਮੁਰਹਾਈ ਪਾਰ ਕਰਕੇ ਕੁਰੂਡਾ ਦੇ ਨੇੜੇ-ਤੇੜੇ ਆ ਗਏ ਸਨ। ਉਸ ਪਾਸੇ ਜ਼ਮੀਨ ਪੱਥਰੀਲੀ ਅਤੇ ਪੱਧਰ ਸੀ। ਟਰੱਕਾਂ ਦੇ ਆਉਣ 'ਚ ਕੋਈ ਰੁਕਾਵਟ ਨਹੀਂ ਸੀ। ਉਥੇ ਹੀ ਠੇਕੇਦਾਰ ਨੇ ਆਪਣਾ ਤੰਬੂ ਲਾਇਆ। ਦਰੱਖਤਾਂ ਨੂੰ ਵੱਢਣ ਲਈ ਦੋ ਕੁਸ਼ਲ ਕਾਰੀਗਰ ਆਏ। ਠੇਕੇਦਾਰ ਇਸ ਤੋਂ ਬਾਅਦ ਰੰਗਰੂਟ ਭਰਤੀ ਕਰਨ ਲੱਗਾ। ਕੁਰੂਡਾ, ਮੁਰਹਾਈ, ਸਿਹੋ, ਖਪਾਸੀ, ਥੂਮਾ ਅਤੇ ਚਨਾਡੋਹਾ ਇਨ੍ਹਾਂ ਛੇ ਪਿੰਡਾਂ ਓਰਾਂਵ ਅਤੇ ਮੁੰਡਾ ਮਰਦ ਅਤੇ ਜ਼ਨਾਨੀਆਂ ਭਰਤੀ ਹੋਣ ਆਈਆਂ। ਉਹਨਾਂ ਲਈ ਇਹ ਇਕ ਬੇਯਕੀਨੀ ਗੱਲ ਸੀ। ਘਰੇ ਬੈਠਿਆਂ ਪੈਸਾ। ਦਰੱਖਤ ਵੱਢਣਗੇ ਦੂਜੇ ਲੋਕ ਅਤੇ ਡਾਲਪੱਤੇ ਛਾਂਗਣ ਦੇ ਬਾਅਦ ਦਰੱਖਤਾਂ ਦੇ ਟੁਕੜੇ ਕਰਕੇ ਟਰੱਕਾਂ ਰਾਹੀਂ ਢੁਆਈ ਹੋਵੇਗੀ। ਆਦਮੀਆਂ ਨੂੰ ਦਿਨ ਦੇ ਬਾਰਾਂ ਆਨੇ ਅਤੇ ਔਰਤਾਂ ਨੂੰ ਅੱਠ ਆਨੇ ਮਿਲਣਗੇ। ਫੇਰ ਦੁਪਹਿਰ ਵੇਲੇ ਮੱਕੀ ਦੇ ਸੱਤੂ ਟਿਫਿਨ 'ਚ। ਇਹ ਸਭ ਵਿਸ਼ਵਾਸ ਕਰਨ ਵਾਲਾ ਵੀ ਨਹੀਂ। ਸੱਤੂ ਦੇ ਨਾਲ ਲੂਣ ਅਤੇ ਹਰੀ ਮਿਰਚ ਵੀ। ਗ੍ਰਾਮ ਪ੍ਰਧਾਨ ਅਤੇ ਪਿੰਡ ਦੇ ਵੱਡੇ-ਵਡੇਰੇ ਕੰਮ ਕਰਨ ਦੇ ਲਈ ਔਰਤਾਂ ਅਤੇ ਮਰਦਾਂ ਨੂੰ ਲੈ ਆਉਣਗੇ। ਹਰ ਹਫਤੇ ਹਰੇਕ ਪਿੰਡ ਦੇ ਲਈ ਇਕ ਬੋਰੀ ਲੂਣ ਦੀ ਵੀ ਮਿਲੇਗੀ। ਪਿੰਡ ਦੇ ਵੱਡ-ਵਡੇਰਿਆਂ ਨੇ ਕਿਹਾ, "ਔਰਤਾਂ ਕੰਮ ਕਰਨਗੀਆਂ ਤਾਂ ਉਹਨਾਂ ਦੀ ਇੱਜ਼ਤ ਦਾ ਕੀ ਬਣੂ।"

ਠੇਕੇਦਾਰ ਨੇ ਆਖਿਆ, "ਸਾਰੀਆਂ ਸਾਡੀਆ ਮਾਵਾਂ ਭੈਣ ਨੇ। ਜਿਹੜਾ ਜਰਾ ਵੀ ਗੜਬੜ ਕਰੂਗਾ, ਉਹਨੂੰ ਅਸੀਂ ਭਜਾ ਦੇਵਾਂਗਾ।"

ਟਰੱਕਾਂ ਦੀ ਤੇਜ਼ੀ ਠੇਕੇਦਾਰ ਦੀ ਗੱਲਬਾਤ ਦੀ ਸਪੀਡ ਅਤੇ ਤੜਕ-ਭੜਕ, ਕੰਮ ਦੇ ਪ੍ਰਬੰਧ ਦੀ ਸਪੀਡ। ਇਨ੍ਹਾਂ ਸਾਰੀਆਂ ਸਪੀਡਾਂ ਨਾਲ ਪਿੰਡ ਦੇ ਵੱਡੇ ਵੱਡੇਰਿਆਂ ਦਾ ਸਿਰ ਘੁੰਮ ਗਿਆ। ਨਤੀਜਾ ਇਹ ਹੋਇਆ ਕਿ ਉਹਨਾਂ ਨੂੰ ਧਿਆਨ ਹੀ ਨਹੀਂ ਆਇਆ ਕਿ ਠੇਕੇਦਾਰ ਗਲਤ ਕਹਿ ਰਹੇ ਏ। ਸਾਰੀਆਂ ਔਰਤਾਂ ਮਾਵਾਂ ਭੈਣਾਂ ਨਹੀਂ ਹੋ ਸਕਦੀਆਂ। ਗੱਲਬਾਤ ਪੱਕੀ ਹੁੰਦਿਆਂ ਸਾਰ ਠੇਕੇਦਾਰ ਨੇ ਪਿੰਡ ਦੇ ਵੱਡੇ- ਵੱਡੇਰਿਆਂ ਵਿਚੋਂ ਦੋ ਦੇ ਹੱਥਾਂ ਵਿੱਚ ਛੇ ਬੋਤਲਾਂ ਨੰਬਰੀ ਕੱਚੀ ਸ਼ਰਾਬ ਫੜਾ ਦਿੱਤੀ। ਕੁਰੂਡਾ ਦੇ ਵੱਡਿਆਂ ਵਡੇਰਿਆਂ

ਨੇ ਹੋਰਨਾਂ ਨੂੰ ਕਿਹਾ, " ਪਿੰਡ ਚਲ ਕੇ ਦੇਵਤਾ ਦੇ ਸਥਾਨ ਤੇ ਪੂਜਾ ਕਰੋ। ਸਾਡੇ ਦਿਨ ਸਾਲ ਚੰਗੇ ਆ ਗਏ ਨੇ।"

ਠੇਕੇਦਾਰ ਨੇ ਟਰੇਨ ਦੇ ਡਰਾਈਵਰ ਦੇ ਨਾਲ ਵੀ ਗੱਲਬਾਤ ਪੱਕੀ ਕਰ ਲਈ ਮੁਰਹਾਈ 'ਚ ਟਰੇਨ ਰੁਕਦੀ ਏ। ਇਸ ਲਈ ਜ਼ਰੂਰਤ ਪੈਣ ਤੇ ਕੁਰੂਡਾ 'ਚ ਵੀ ਟਰੇਨ ਰੁਕੇਗੀ, ਵੈਗਨ ਮਿਲਣਗੇ। ਠੇਕੇਦਾਰ ਨੇ ਡਰਾਈਵਰ ਨੂੰ ਵੀ ਬੋਤਲ ਦੀ ਪੂਜਾ ਚੜ੍ਹਾਈ। ਇਕ ਪੱਕੇ ਸਾਲ੍ਹ ਦੇ ਦਰੱਖਤ ਦੀ ਕੀਮਤ ਉਹ ਪੰਦਰਾਂ ਪੰਦਰਾਂ ਰੁਪਏ ਦੇ ਰਿਹਾ ਸੀ। ਭਾਵੇਂ ਕਿੰਨਾਂ ਵੀ ਖਰਚ ਹੋਵੇ ਉਸਦੇ ਮੁਨਾਫੇ 'ਚ ਕੋਈ ਥੁੜ੍ਹ ਨਹੀਂ ਆਏਗੀ। ਉਹ ਤਾਂ ਇਕ-ਇਕ ਕਿਊਬਿਕ ਫੁੱਟ ਦੇ ਹਿਸਾਬ ਨਾਲ ਵੇਚੇਗਾ। ਬਨਵਾਰੀ ਨੂੰ ਉਸਨੇ ਇਕ ਟਰਾਂਜਿਸਟਰ ਦਿੱਤਾ। ਜੇਕਰ ਬਨਵਾਰੀ ਨਾ ਦੱਸਦਾ ਤਾਂ ਉਸਨੂੰ ਪਤਾ ਹੀ ਨਹੀਂ ਸੀ ਲੱਗਣਾ ਕਿ ਛੋਟੇ-ਛੋਟੇ ਸਾਲ੍ਹ ਦੇ ਦਰੱਖਤਾਂ ਵਾਲੇ ਉਸ ਇਲਾਕੇ 'ਚ ਇਸ ਕੁਆਲਟੀ ਦੇ ਸਾਲ੍ਹ ਨੇ। ਸਾਰਾ ਮਾਮਲਾ ਬਹੁਤ ਫਾਇਦੇਮੰਦ ਏ।

ਠੇਕੇਦਾਰ ਨੇ ਆਪਣੀ ਹੀ ਜਾਤ ਦੇ ਪ੍ਰਸਾਦ ਲਾਲ ਚਾਂਦ ਮੁਲਨਿ ਦੀ ਨਾਸਮਝੀ ਦਾ ਦਿਲ ਹੀ ਦਿਲ 'ਚ ਮਖੌਲ ਉਡਾਇਆ। ਉਹ ਝੱਲੇ ਇੰਨਾ ਵੀ ਨਹੀਂ ਜਾਣਦੇ ਕਿ ਕਿਹਾ ਮਾਲ ਛੱਡ ਰਹੇ ਨੇ। ਬਨਵਾਰੀ ਨੂੰ ਉਸਨੇ ਪ੍ਰਤੀ ਦਰੱਖਤ ਇਕ ਰੁਪਏ ਦੀ ਦਰ ਨਾਲ ਚੁੱਪਚਾਪ ਦਲਾਲੀ ਦਿੱਤੀ ਸੀ। ਫੇਰ ਵੀ ਉਸਦਾ ਮੁਨਾਫਾ ਵਾਧੂ ਸੀ। ਏਦਾਂ ਦੇ ਬਥੇਰ੍ਹੇ ਦਰੱਖਤ ਸਨ ਜਿਹੜੇ ਪੰਜਾਂ ਸੱਤਾਂ ਸਾਲਾਂ ਵਿੱਚ ਵੱਢਣ ਯੋਗ ਹੋ ਜਾਣਗੇ। ਪ੍ਰਸਾਦ ਜੀ ਨੂੰ ਆਪਣੇ ਹੱਥ 'ਚ ਰੱਖਣਾ ਹੋਊ। ਛੇਤੀ ਹੀ ਇਹ ਭਾਰਾ ਇਲਾਕਾ ਇਕ ਪਾਸੇ ਤੋਂ ਹਰੀ ਤਾਂ ਦੂਜੇ ਪਾਸੇ ਨਿਰਲਾਘਾਟ ਨਾਲ ਜੁੜ ਜਾਏਗਾ। ਸੜਕ ਤਿਆਰ ਹੋ ਰਹੀ ਏ। ਸੜਕ ਪੂਰੀ ਹੋਣ ਤੇ ਟਰਾਂਸਪੋਰਟ ਦਾ ਖਰਚ ਵੀ ਬਚ ਜਾਵੇਗਾ।

ਕੁਝ ਦਿਨ ਬਾਅਦ ਠੇਕੇਦਾਰ ਤੋਹਰੀ ਤੋਂ ਡੱਬਾ ਭਰ ਮਿਠਾਈ ਅਤੇ ਹਾਂਡੀ ਭਰ ਘਿਉ ਲੈ ਕੇ ਪ੍ਰਸਾਦ ਦੇ ਘਰ ਆਇਆ।

ਪ੍ਰਸਾਦ ਨੇ ਕਿਹਾ, "ਮੇਰੀ। ਪਰਾਹੁਣੇ ਆਏ ਨੇ, ਚਾਹ ਨਾਸ਼ਤਾ ਲੈ ਆ।"

ਮੇਰੀ ਨੇ ਉਸ ਦਿਨ ਕੁਝ ਚਿਰ ਪਹਿਲਾਂ ਹੀ ਇਸ਼ਨਾਨ ਕੀਤਾ ਸੀ। ਇਸੇ ਕਰਕੇ ਚਿਹਰਾ ਖੂਬ ਨਿਖਰਿਆ ਹੋਇਆ ਸੀ। ਕੇਸਾਂ 'ਚ ਤੇਲ ਲਾ ਕੇ ਢੰਗ ਨਾਲ ਗੁੱਤ ਕੀਤੀ ਹੋਈ ਸੀ। ਛਪੀ ਸਾੜ੍ਹੀ ਪਹਿਨੀ ਹੋਈ ਸੀ, ਮੂਹਰਿਓ ਪੱਲਾ ਲੱਕ 'ਚ ਤੁੰਨਿਆ ਹੋਇਆ। ਹੱਥਾਂ ਅਤੇ ਕੰਨਾਂ ਵਿਚ ਪਿੱਤਲ ਦੇ ਗਹਿਣੇ। ਟਰੇ 'ਚ ਪਾਣੀ ਲੈ ਕੇ ਮੇਰੀ ਕਮਰੇ 'ਚ ਵੜੀ ਤਾਂ ਉਸਨੂੰ ਵੇਖ ਕੇ ਤਹਿਸੀਲਦਾਰ ਸਿੰਘ ਸਿੱਧਾ ਹੋ ਕੇ ਬੈਠ ਗਿਆ। ਉਸ ਸੋਚਿਆ "ਵਾਹ। ਕਿੰਨੀ ਸੋਹਣੀ ਏ? ਅਤੇ ਉਹ ਵੀ ਏਸ ਜੰਗਲ 'ਚ?"

ਤਹਿਸੀਲਦਾਰ ਸਿੰਘ ਦਾ ਚਿਹਰਾ ਵੇਖ ਕੇ ਪ੍ਰਸਾਦ ਜੀ ਉਹਦਾ ਭਾਵ ਤਾੜ ਗਏ। ਮੇਰੀ ਜਿਉਂ ਹੀ ਕਮਰਿਓਂ ਬਾਹਰ ਗਈ ਉਹਨਾਂ ਨੇ ਕਿਹਾ, "ਸਾਡੀ ਨੌਕਰਾਣੀ ਦੀ ਕੁੜੀ ਏ। ਇਸਦੀ ਮਾਂ ਜਦ ਇਸੇ ਤਰ੍ਹਾਂ ਜਵਾਨ ਸੀ ਤਦ ਤੱਕ ਇਕ ਗੋਰਾ ਸ਼ਾਇਦ.....।"

ਮੇਰੀ ਦੀ ਸੁੰਦਰਤਾ ਦਾ ਭੇਦ ਵਿਸਥਾਰ ਨਾਲ ਦੱਸਦਿਆਂ ਪ੍ਰਸਾਦ ਜੀ ਨੇ ਗੱਲ ਇਥੇ ਮੁਕਾਈ, "ਸਾਡੇ ਟੱਬਰ 'ਚ ਇਸ ਨੂੰ ਧੀ ਵਾਂਗ ਮੰਨਦੇ ਨੇ ਅਤੇ ਇਹ ਵੀ ਸਾਨੂੰ ਮਾਂ-ਬਾਪ ਮੰਨਦੀ ਏ।"

"ਇਹ ਤਾਂ ਹੋਊਗਾ ਈ, "ਤਹਿਸੀਲਦਾਰ ਸਿੰਘ ਨੇ ਕਿਹਾ, "ਨਹੀਂ ਤਾਂ ਲੋਕ ਤੁਹਾਨੂੰ ਭਲਾ ਆਦਮੀ ਕਾਹਨੂੰ ਆਖਦੇ ਨੇ? 'ਵੱਡਾ ਤਾਂ ਉਹੀ ਏ, ਜੀਦਾ ਦਿਲ ਵੱਡਾ ਏ। ਫੇਰ

ਉਹਨੇ ਮਨ 'ਚ ਹੀ ਆਖਿਆ "ਇਥੇ ਜੰਗਲ ਦੇ ਦਰਖਤ ਵੱਢਣ ਦਾ ਵਪਾਰ ਖੂਬ ਮੁਨਾਫੇ ਵਾਲਾ ਏ। ਮੋਰੀ ਦੇ ਇਥੇ ਹੋਣ ਕਰਕੇ ਕੱਲ੍ਹ ਨੂੰ ਹੋਰਾਂ ਅਰਥਾਂ ਵਿਚ ਇਹ ਜੰਗਲ ਉਹਦੇ ਲਈ ਨਫੇ ਦਾ ਹੋ ਸਕਦਾ ਏ।'

ਤੋਹਰੀ ਅਤੇ ਕੁਰੂਡਾ ਦੇ ਵਿਚਕਾਰ ਨਿੱਤ ਵਾਲੀ ਆਵਾਜਾਈ ਕਾਰਨ ਮੋਰੀ ਪ੍ਰਸਾਦ ਬਾਬੂ ਲਈ ਬਾਹਰਲੀ ਦੁਨੀਆ ਦੇ ਨਾਲ ਸੰਪਰਕ-ਸੂਤਰ ਵਾਂਗ ਸੀ। ਰਾਤ ਨੂੰ ਪ੍ਰਸਾਦ ਜੀ ਨੂੰ ਦਵਾਈ ਲਈ ਗਰਮ ਪਾਣੀ ਦੇਣ ਮੋਰੀ ਆਈ ਤਾਂ ਉਸ ਕਿਹਾ, "ਉਸ ਹਰਾਮੀ ਨੇ ਤੁਹਾਨੂੰ ਠੱਗ ਲਿਆ। ਖੂਬ ਨਫਾ ਕੁੱਟ ਲਿਆ ਉਹਨੇ। ਤੋਹਰੀ ਤੋਂ ਲੈ ਕੇ ਛਿਪਾਡੋਰ ਤੱਕ ਸਾਰੇ ਹੱਸ ਰਹੇ ਨੇ।"

ਪ੍ਰਸਾਦ ਜੀ ਨੇ ਆਪਣੇ ਬਨੌਟੀ ਦੰਦ ਲਾਹ ਕੇ ਕਟੋਰੇ ਵਿੱਚ ਧਰ ਦਿੱਤੇ। ਦਵਾਈ ਖਾਣ ਤੋਂ ਬਾਅਦ ਇਕ ਪਲ ਕੁਝ ਸੋਚਦੇ ਰਹੇ। ਫਿਰ ਇਕਦਮ ਬੋਲੇ, "ਕੀ ਕਰੀਏ ਮੋਰੀ? ਸੜਕ ਤਾਂ ਹੈ ਨਹੀਂ। ਮੇਰੇ ਵਾਸਤੇ ਮੁਨਾਫਾ ਕਮਾਉਣ ਦਾ ਕੋਈ ਰਸਤਾ ਨਹੀਂ ਏ। ਜੰਗਲ ਵਿਚ ਰਹਿਣ ਨਾਲ ਇਹੀ ਹੁੰਦਾ ਏ। ਬਨਵਾਰੀ ਉਸਨੂੰ ਲੈ ਆਇਆ। ਤੂੰ ਤੇ ਜਾਣਦੀ ਏ ਬਨਵਾਰੀ ਇਕਦਮ ਗੰਵਾਰ ਏ ਅਤੇ ਉਸਦੀ ਮਾਂ ਵੀ ਅਜਿਹੀ ਹੀ ਏ। ਮੈਂ ਪਹਿਲਾਂ ਮਨ੍ਹਾ ਕੀਤਾ ਸੀ, ਪਰ ਇਸ ਤੋਂ ਲਾਲ ਚਾਂਦ ਅਤੇ ਮੁਲਨਿ ਨਰਾਜ਼ ਹੋ ਗਏ। ਮੇਰੇ ਘਰ ਅੰਦਰ ਵੀ ਇਸ ਕਰਕੇ ਬਥੇਰੀ ਕਹਾ ਸੁਣੀ ਹੋ ਗਈ ਸੀ।"

"ਬਨਵਾਰੀ ਵੀ ਇਸ ਵਿਚ ਪੈਸਾ ਲੈ ਰਿਹਾ ਏ।"

"ਤੈਨੂੰ ਪਤੈ ?"

"ਹਾਂ ! ਮੈਂ ਜਾਣਦੀ ਆਂ।"

"ਦੇਖ ਨਾ, ਕਿੰਨੇ ਅਫਸੋਸ ਦੀ ਗੱਲ ਏ।"

ਡੂੰਘਾ ਸਾਹ ਖਿੱਚ ਕੇ ਪ੍ਰਸਾਦ ਜੀ ਨੇ ਇਕ ਰੁਪਿਆ ਕੱਢ ਕੇ ਦਿੱਤਾ। ਉਹ ਅਕਸਰ ਮੋਰੀ ਨੂੰ ਇਸ ਤਰ੍ਹਾਂ ਇਨਾਮ ਦੇਂਦੇ ਰਹਿੰਦੇ ਨੇ। ਉਹਨਾਂ ਨੇ ਆਖਿਆ, "ਇਕ ਇਕ ਫਲ ਖਾਤਿਰ, ਇਕ ਇਕ ਛੱਲੀ ਲਈ ਤੂੰ ਕਿੰਨਾ ਕਸ਼ਟ ਉਠਾਉਂਦੀ ਏ, ਕਿ ਮੈਂ ਠਗਿਆ ਨਾ ਜਾਵਾਂ। ਪਰ ਆਪਣਾ ਮੁੰਡਾ ਕੁਝ ਸਮਝਦਾ ਈ ਨਹੀਂ। ਦੱਸ ਕੀ ਕਰਾਂ,? ਮੈਨੂੰ ਕੀ ਨਹੀਂ ਪਤਾ? ਮੇਰੇ ਮਰਨ ਪਿੱਛੋਂ ਉਹ ਇਥੇ ਦਾ ਸਭ ਕੁਝ ਵੇਚ ਵਾਚ ਕੇ ਚਲਿਆ ਜਾਵੇਗਾ।"

"ਬਾਅਦ 'ਚ ਜਿਹੜੇ ਦਰੱਖਤ ਵੇਚੋਗੇ ਤਾਂ ਇਹਨੂੰ ਨਾ ਦੇਈਓ। ਤਦ ਤੱਕ ਇਥੇ ਇਕ ਰੋਡ ਬਣ ਜਾਵੇਗੀ। ਵੱਡੀਆਂ ਕੰਪਨੀਆਂ ਨਾਲ ਗੱਲਬਾਤ ਕਰਕੇ ਕੰਮ ਕਰਿਓ, ਤਦ ਨਰਮ ਹੋ ਕੇ ਭਾਅ ਸੌਦਾ ਕਰਨਾ।"

"ਤੂੰ ਠੀਕ ਆਖਦੀ ਏ।"

ਮੋਰੀ ਨੇ ਕੁਰੂਡਾ ਦੇ ਵੱਡੇ-ਬਜ਼ੁਰਗਾਂ ਨੂੰ ਕਿਹਾ, "ਬਾਰਾਂ ਆਨੇ ਤੇ ਅੱਠ ਆਨੇ। ਏਨੇ ਪੈਸਿਆਂ 'ਚ ਤਾਂ ਤੋਹਰੀ ਅਤੇ ਛਿਪਾਡੋਰ ਵਿਚ ਕੋਈ ਕੁਲੀ ਬਾਬੂ ਲੋਕਾਂ ਦੇ ਸਮਾਨ ਨੂੰ ਹੱਥ ਨਹੀਂ ਲਾਉਗਾ।"

ਬਜ਼ੁਰਗਾਂ ਨੇ ਕਿਹਾ," ਕੀ ਕਰੀਏ ਮੋਰੀ। ਅਸੀਂ ਨਾਹ ਕਰੀਏ ਤਾਂ ਪਿੰਡ ਦੇ ਲੋਕ ਨਾਰਾਜ਼ ਹੋ ਜਾਣਗੇ। ਆਖਣਗੇ ਸਾਨੂੰ ਇਨੇ ਪੈਸੇ ਕੌਣ ਦੇ ਰਿਹਾ ਏ?"

ਮੋਰੀ ਨੇ ਕਿਹਾ, "ਉਸਨੂੰ ਲਾਲਚ ਹੋ ਗਿਆ, ਪੰਜਾਂ-ਸੱਤਾਂ ਸਾਲਾਂ ਬਾਅਦ ਉਹ ਫੇਰ ਆਵੇਗਾ ਤਦ ਉਸ ਨਾਲ ਮੁੱਲ-ਭਾਅ ਕਰਕੇ ਤਿੰਨ ਰੁਪਈਏ ਅਤੇ ਦੋ ਰੁਪਈਏ ਲਿਓ। ਉਸਨੂੰ ਦੇਣੇ ਪੈਣਗੇ। ਨਹੀਂ ਤਾਂ ਇਥੇ ਉਸਨੂੰ ਬੰਦੇ ਕਿਥੋਂ ਮਿਲਣਗੇ?"

"ਰੋਡ ਨਹੀਂ ਏ, ਕੰਮਕਾਜ ਮਿਲਦਾ ਨਹੀਂ। ਤੂੰ ਤਾਂ ਸਭ ਜਾਣਦੀ ਏ।" ਮੋਰੀ ਨੇ ਸੋਚਿਆ ਕਿ ਠੇਕੇਦਾਰ ਦੇ ਬਾਰੇ ਉਸ ਨੇ ਜੋ ਸੋਚਿਆ ਸੀ ਉਸ ਮੁਤਾਬਕ ਉਸਨੇ ਸਾਰਿਆਂ ਨੂੰ ਚੇਤਾਵਨੀ ਦੇ ਦਿੱਤੀ ਏ।

ਉਧਰ ਤਹਿਸੀਲਦਾਰ ਸਿੰਘ ਦੀਆਂ ਅੱਖਾਂ ਵਿਚ ਮੋਰੀ ਨੱਚਦੀ ਰਹੀ। ਉਹ ਲਗਾਤਾਰ ਉਸਦੇ ਬਾਰੇ ਸੋਚਦਾ ਰਿਹਾ। ਕਈ ਦਿਨਾਂ ਬਾਅਦ ਜਦ ਮੋਰੀ ਮੱਝ ਦੀ ਪਿੱਠ 'ਤੇ ਬੈਠੀ ਦੂਜੇ ਪਸ਼ੂਆਂ ਨੂੰ ਹੱਕਦੀ ਘਰ ਪਰਤ ਰਹੀ ਸਾਂ ਪਤਾ ਨਹੀਂ ਕਿਧਰੋਂ ਤਹਿਸੀਲਦਾਰ ਆ ਕੇ ਉਸਦੇ ਸਾਹਵੇਂ ਖਲੋ ਗਿਆ ਅਤੇ ਆਖਣ ਲੱਗਾ, "ਕਿੰਨੀ ਸੋਹਣੀ ਏ ਤੂੰ। ਤੂੰ ਤਾਂ ਹੇਮਾਮਾਲਨੀ ਲੱਗਦੀ ਏਂ।"

"ਕੀ ਕਿਹਾ ?"

"ਤੂੰ ਹੇਮਾਮਾਲਨੀ ਵਰਗੀ ਦਿਸਦੀ ਏਂ।"

"ਅਤੇ ਤੂੰ ਉੱਲੂ ਵਰਗਾ ਦਿੱਸਦਾ ਏ।'

ਤਹਿਸੀਲਦਾਰ ਸਿੰਘ ਪੁੱਠੀ ਖੋਪੜੀ ਵਾਲਾ ਆਦਮੀ ਸੀ। ਮੋਰੀ ਦੀ ਇਸ ਗੱਲ ਨਾਲ ਉਸਨੂੰ ਹੋਰ ਹੌਸਲਾ ਮਿਲ ਗਿਆ। ਉਹ ਮੋਰੀ ਦੇ ਕੋਲ ਆ ਗਿਆ। ਮੋਰੀ ਨੇ ਮੱਝ ਰੋਕੀ ਨਹੀਂ। ਚਲਦਿਆਂ-ਚਲਦਿਆਂ ਹੀ ਉਸਨੇ ਆਪਣੇ ਲੱਕ ਕੋਲੋਂ ਇਕ ਤੇਜ਼ ਧਾਰ ਵਾਲਾ ਦਾਤਰ ਫਟ ਦੇਣੀ ਬਾਹਰ ਕੱਢਿਆ ਅਤੇ ਆਰਾਮ ਨਾਲ ਬੋਲੀ, "ਤੇਰੇ ਵਰਗੇ ਪਤਲੀ ਮੋਹਰੀ ਅਤੇ ਕਾਲੀ ਐਨਕ ਵਾਲੇ ਠੇਕੇਦਾਰ ਤੋਹਰੀ ਦੀਆਂ ਸੜਕਾਂ 'ਤੇ ਇਕ ਰੁਪਈਏ ਦੇ ਦਸ ਮਿਲਦੇ ਨੇ। ਉਨ੍ਹਾਂ ਨੂੰ ਇਹੀ ਦਾਤਰ ਵਿਖਾਂਦੀ ਹਾਂ। ਯਕੀਨ ਨਾ ਹੋਵੇ ਤਾਂ ਤੋਹਰੀ ਜਾ ਕੇ ਮੇਰੇ ਬਾਰੇ ਪੁੱਛ ਲਈਂ।"

ਤਹਿਸੀਲਦਾਰ ਸਹਿਮ ਗਿਆ ਪਰ ਮੋਰੀ ਦਾ ਬੋਲਣ ਦਾ ਤਰੀਕਾ ਅਤੇ ਉਸਦੀ ਦੱਖ ਫੇਰ ਵੀ ਉਸਨੂੰ ਦਿਲਕਸ਼ ਲੱਗੀ। ਰਾਤੀਂ ਖਾਣੇ ਸਮੇਂ ਬਨਵਾਰੀ ਨੇ ਕਿਹਾ, "ਮੋਰੀ ਨੇ ਮੇਰੇ ਦੋਸਤ ਦੀ ਬੇਇੱਜ਼ਤੀ ਕੀਤੀ ਏ।"

ਬਨਵਾਰੀ ਨੇ ਇਹ ਗੱਲ ਆਪਣੇ ਪਿਤਾ ਨੂੰ ਆਖੀ ਸੀ, ਪਰ ਜਵਾਬ ਦਿੱਤਾ ਮੋਰੀ ਨੇ, "ਕੀ ਬੇਇੱਜ਼ਤੀ ਕੀਤੀ ਏ ਮੈਂ, ਤੁਹਾਡੇ ਦੋਸਤ ਦੀ?"

"ਤੈਂ ਉਨ੍ਹਾਂ ਨਾਲ ਰੁੱਖੀ ਗੱਲ ਕਿਉਂ ਕੀਤੀ?"

"ਇਸ ਵਾਰੀ ਤਾਂ ਬੋਲ ਕੇ ਛੱਡ ਦਿੱਤੈ, ਹੁਣ ਉਸਨੇ ਕੋਈ ਬਦਮਾਸ਼ੀ ਕੀਤੀ ਤਾਂ ਉਸਦਾ ਨੱਕ ਵੱਢ ਦੇਵਾਂਗੀ।"

ਬਨਵਾਰੀ ਘਾਬਰ ਗਿਆ, ਕਹਿਣ ਲੱਗਾ, "ਕੀ ਉਸਨੇ ਕੋਈ ਬੁਰੀ ਹਰਕਤ ਕੀਤੀ ਏ?"

"ਉਸਨੇ ਜੋ ਕੀਤਾ ਏ, ਉਹ ਮੇਰੇ ਲਈ ਬੁਰੀ ਗੱਲ ਏ। ਤੇਰੇ ਲਈ ਅੱਛੀ ਗੱਲ ਹੋ ਸਕਦੀ ਏ।"

ਪ੍ਰਸਾਦ ਜੀ ਨੇ ਬਨਵਾਰੀ ਨੂੰ ਕਿਹਾ, 'ਤੂੰ ਠੇਕੇਦਾਰ ਨੂੰ ਮਨ੍ਹਾ ਕਰ ਦੇ। ਦਰਖਤ ਖਰੀਦਣ ਆਇਆ ਏ ਤਾਂ ਆਪਣੇ ਕੰਮ ਨਾਲ ਮਤਲਬ ਰੱਖੇ। ਹੋਰ ਕੋਈ ਝਗੜਾ ਖੜ੍ਹਾ ਕਰਨ ਦੀ ਲੋੜ ਨਹੀਂ।"

ਬਨਵਾਰੀ ਨੇ ਕਿਹਾ, "ਮੋਰੀ ਨੂੰ ਵੀ ਆਖ ਦਿਓ ਕਿ ਤੋਹਰੀ ਦੇ ਬਾਜ਼ਾਰ 'ਚ ਸਾਲ੍ਹ ਦੇ ਦਰਖਤਾਂ ਦੇ ਵੱਢਣ ਬਾਰੇ ਕਿਸੇ ਨੂੰ ਕੁਝ ਨਾ ਕਹੇ। ਘਰ ਦੀ ਜ਼ਮੀਨ 'ਚ ਉੱਗੇ ਸਾਲ੍ਹ ਦੇ ਦਰਖਤਾਂ ਨੂੰ ਵੇਚਣਾ ਗ਼ੈਰਕਾਨੂੰਨੀ ਏ। ਸਾਰੇ ਸਰਕਾਰ ਦੇ ਨੇ।"

"ਆਪਣਾ ਕਾਨੂੰਨ ਆਪਣੇ ਕੋਲ ਰੱਖ। ਇਥੇ ਕਿਹੜਾ ਕਾਨੂੰਨ ਨੂੰ ਮੰਨਦੈ? ...ਕਿਹੜਾ ਇਸ ਇਲਾਕੇ 'ਚ ਰੁੱਖ ਨਹੀਂ ਵੇਚਦਾ?"

"ਆਹੋ। ਤੁਸੀਂ ਰੁੱਖ ਵੇਚ ਰਹੇ ਹੋ, ਇਹ ਗੱਲ ਮੈਂ ਤੋਹਰੀ ਬਾਜ਼ਾਰ 'ਚ ਆਖੀ ਏ।"

"ਮੈਂ ਤੈਨੂੰ ਬੋਲਣ ਤੋਂ ਮਨ੍ਹਾ ਨਹੀਂ ਕੀਤਾ ਸੀ? ਉਪਰੋਂ ਕਹਿੰਦੀ ਏ ਤੋਹਰੀ ਦੇ ਬਾਜ਼ਾਰ 'ਚ ਰਹਿ ਕੇ ਆਈ ਹਾਂ।"

"ਮੇਰੇ ਉਪਰ ਧੌਂਸ ਜਮਾਉਣ ਦੀ ਲੋੜ ਨਹੀਂ ਏ", ਮੇਰੀ ਨੇ ਕਿਹਾ ਅਤੇ ਉਠ ਕੇ ਚਲੀ ਗਈ।

ਪ੍ਰਸਾਦ ਜੀ ਨੇ ਬਨਵਾਰੀ ਨੂੰ ਕਿਹਾ, "ਇਹ ਠੀਕ ਗੱਲ ਨਹੀਂ ਏ। ਤੂੰ ਆਪਣੇ ਦੋਸਤ ਨੂੰ ਆਖ ਦੇ। ਮੇਰੇ ਘਰ 'ਚ ਰਹਿੰਦੀ ਏ, ਮੇਰੀ ਧੀ ਵਰਗੀ ਏ। ਜੇਕਰ ਉਹ ਇਸਨੂੰ ਕੁਝ ਆਖੇਗਾ ਤਾਂ ਇਸ 'ਚ ਮੇਰੀ ਵੀ ਬੇਇੱਜ਼ਤੀ ਏ।"

ਬਨਵਾਰੀ ਨੇ ਬਾਅਦ ਵਿਚ ਤਹਿਸੀਲਦਾਰ ਸਿੰਘ ਨੂੰ ਕਿਹਾ, "ਉਹ ਬਹੁਤ ਗੁੱਸੇ ਖੋਰ ਅਤੇ ਬੇਅਦਬ ਕੁੜੀ ਏ। ਕਿਸੇ ਨੂੰ ਕੁਝ ਸਮਝਦੀ ਈ ਨਹੀਂ।"

"ਇਥੇ ਕੌਣ ਚਾਹੁੰਦਾ ਏ ਕਿ ਉਹ ਕਿਸੇ ਨੂੰ ਕੁਝ ਸਮਝੇ?"

"ਇਸ ਤੋਂ ਇਲਾਵਾ ਉਸਦਾ ਵਿਆਹ ਵੀ ਤੈਅ ਹੋ ਗਿਐ?"

"ਕਿਥੇ?"

"ਇਕ ਮੁਸਲਮਾਨ ਨਾਲ।"

"ਰਾਮ ਰਾਮ। ਕੀ ਉਸਨੂੰ ਕੋਈ ਹੋਰ ਮੁੰਡਾ ਨਹੀਂ ਮਿਲਿਆ?"

"ਉਸਦੀ ਪਸੰਦ।"

ਤਹਿਸੀਲਦਾਰ ਨੂੰ ਯਕੀਨ ਵੀ ਨਹੀਂ ਹੋਇਆ ਕਿ ਕੁਰੂਡਾ ਵਰਗੇ ਜੰਗਲੀ ਪਿੰਡ ਦੀ 'ਮੇਰੀ ਓਰਾਂਵ' ਉਸਦੀ ਇਸ ਤਰ੍ਹਾਂ ਅਣਦੇਖੀ ਕਰ ਸਕਦੀ ਏ। ਰੁੱਖਾਂ ਤੇ ਨਿਸ਼ਾਨ ਲਗਾਉਣ, ਉਨ੍ਹਾਂ ਨੂੰ ਵੱਢਣ ਅਤੇ ਟੋਟੇ ਕਰਕੇ ਉਨ੍ਹਾਂ ਦੀ ਲਦਾਈ ਕਰਾਉਣ ਦੇ ਨਾਲ-ਨਾਲ ਉਹ ਮੇਰੀ ਦੇ ਪਿਛੇ ਪਿਆ ਰਿਹਾ। ਮੇਰੀ ਉਸ ਵਲ ਨਿਗਾਹ ਚੁੱਕ ਕੇ ਵੇਖਦੀ ਵੀ ਨਹੀਂ। ਮੁਸਲਮਾਨ ਦੇ ਨਾਲ ਵਿਆਹ ਕਰਾਊਗੀ, ਇਸ ਗੱਲ ਨਾਲ ਉਸਨੂੰ ਵੀ ਜ਼ਿਦ ਚੜ੍ਹ ਗਈ ਕਿ ਮੇਰੀ ਨੂੰ ਅਪਣਾ ਕੇ ਹੀ ਰਵ੍ਹੇਗਾ।

ਇਕ ਦਿਨ ਉਸਨੇ ਮੇਰੀ ਲਈ ਡਾਲਟਨ ਗੰਜ ਤੋਂ ਨਾਈਲੋਨ ਦੀ ਸਾੜ੍ਹੀ ਖਰੀਦੀ ਅਤੇ ਪ੍ਰਸਾਦ ਜੀ ਲਈ ਮਿਠਾਈਆਂ। ਇਹ ਸਭ ਕੁਝ ਲੈ ਕੇ ਉਹ ਪ੍ਰਸਾਦ ਜੀ ਦੇ ਕੋਲ ਗਿਆ ਅਤੇ ਬੋਲਿਆ, "ਮੈਂ ਇਥੇ ਕਿੰਨੀ ਵਾਰ ਆਉਂਦਾ ਹਾਂ। 'ਮੇਰੀ' ਮੇਰੀ ਬਹੁਤ ਖਾਤਰ ਕਰਦੀ ਏ। ਇਸ ਲਈ ਉਸ ਲਈ ਸਾੜ੍ਹੀ ਲਿਆਂਦੀ ਏ।"

ਪ੍ਰਸਾਦ ਜੀ ਨੇ ਲੈਣ ਤੋਂ ਇਨਕਾਰ ਕਰ ਦਿੱਤਾ। ਪਰ ਤਹਿਸੀਲਦਾਰ ਸਿੰਘ ਕਿਥੇ ਮੰਨਣ ਵਾਲਾ ਸੀ। ਮੇਰੀ ਉਸ ਵੇਲੇ ਤੋਹਰੀ ਗਈ ਹੋਈ ਸੀ। ਵਾਪਸੀ ਤੇ ਉਸਨੂੰ ਪਤਾ ਲੱਗਾ। ਪਹਿਲਾਂ ਉਸਨੇ ਬੜੀ ਸ਼ਾਂਤੀ ਨਾਲ ਪ੍ਰਸਾਦ ਜੀ ਨੂੰ ਹਿਸਾਬ ਸਮਝਾਇਆ। ਫੇਰ ਰਸੋਈ 'ਚ ਜਾ ਕੇ ਉਸ ਨੇ ਚਾਹ ਪੀਤੀ ਅਤੇ ਰੋਟੀ ਖਾਧੀ। ਫੇਰ ਸਾੜ੍ਹੀ ਲੈ ਕੇ ਬਾਹਰ ਨਿਕਲੀ।

ਤਹਿਸੀਲਦਾਰ ਆਪਣੇ ਤੰਬੂ ਵਿਚ ਬੈਠਾ ਮਜ਼ਦੂਰ ਮਰਦ ਔਰਤਾਂ ਨੂੰ ਪੈਸੇ ਦੇ ਰਿਹਾ ਸੀ। ਉਥੇ ਬੜੀ ਭੀੜ ਸੀ। ਮੇਰੀ ਨੇ ਭੈੜੀ ਗਾਲ੍ਹ ਕੱਢਦਿਆਂ ਸਾੜ੍ਹੀ ਠੇਕੇਦਾਰ ਦੇ ਮੂੰਹ ਤੇ ਮਾਰ ਦਿੱਤੀ ਅਤੇ ਕਿਹਾ, "ਤੂੰ ਮੈਨੂੰ ਸ਼ਹਿਰ ਦੀ ਰੰਡੀ ਸਮਝ ਰੱਖਿਐ? ਸਾੜ੍ਹੀ

ਦੇ ਕੇ ਫੁਸਲਾਉਣ ਚੱਲਿਐ?" ਫੇਰ ਕਦੇ ਬਦਮਾਸ਼ੀ ਕੀਤੀ ਤਾਂ ਨੱਕ ਵੱਢ ਕੇ ਤੇਰੇ ਹੱਥ ਤੇ ਧਰ ਦਿਉਂਗੀ।"

ਫੇਰ ਹੱਥ ਹਿਲਾਉਂਦੀ ਬੜੇ ਮਾਨ ਨਾਲ ਸਿਰ ਅਕੜਾਈ ਚਲੀ ਗਈ।

ਇੰਨੇ ਆਦਮੀਆਂ 'ਚ ਮੇਰੀ ਨੇ ਤਹਿਸੀਲਦਾਰ ਦੀ ਜੋ ਬੇਇੱਜ਼ਤੀ ਕੀਤੀ ਉਸ ਨਾਲ ਉਹਦਾ ਮੂੰਹ ਛੋਟਾ ਹੋ ਗਿਆ। ਠੇਕੇਦਾਰ ਨੇ ਹੈਰਾਨ ਹੋ ਕੇ ਆਖਿਆ, "ਮੈਂ ਤਾਂ ਦਿਲੋਂ ਉਸਨੂੰ ਇਕ ਚੀਜ਼ ਦਿੱਤੀ ਸੀ...."

ਪਿੰਡ ਦੇ ਬਜ਼ੁਰਗਾਂ ਨੇ ਕਿਹਾ, "ਹੁਣ ਨਾ ਦੇਈਂ।"

"ਕੀ ਆਖਿਆ?"

"ਹੁਣ ਨਾ ਦੇਈਂ।"

"ਉਹ ਕੀ ਚੰਗੀ ਔਰਤ ਏ? ਮੁਸਲਮਾਨ ਨਾਲ ਵਿਆਹ ਕਰਾਊਗੀ, ਕੋਈ ਚੰਗੀ ਔਰਤ?"

"ਕੁਝ ਕਹਿਣ ਦੀ ਲੋੜ ਨਹੀਂ।"

ਅਚਾਨਕ ਤਹਿਸੀਲਦਾਰ ਦੀ ਸਮਝ ਵਿਚ ਆ ਗਿਆ ਕਿ ਉਹ ਉਸਦੇ ਆਦਮੀ ਗਿਣਤੀ 'ਚ ਘੱਟ ਨੇ ਅਤੇ ਆਦਿਵਾਸੀ ਜ਼ਿਆਦਾ। ਇਨ੍ਹਾਂ 'ਚ ਹਰੇਕ ਕੋਲ ਕੋਈ ਦਾਤਰ ਜਾਂ ਬੱਲਮ ਏ। ਉਹ ਚੁੱਪ ਸਾਧ ਗਿਆ।

ਰਾਤ ਨੂੰ ਉਸਦੇ ਡਰਾਈਵਰ ਨੇ ਉਸਨੂੰ ਆਖਿਆ, "ਉਹ ਸਭ ਖਤਰਾ ਮੁੱਲ ਲੈਣ ਦੀ ਲੋੜ ਨਹੀਂ। ਆਦਿਵਾਸੀ ਲੋਕ ਬੜੇ ਖੱਚ ਹੁੰਦੇ ਨੇ ਅਤੇ ਥਾਣੇ' ਖਬਰ ਪੁੱਜ ਗਈ ਤਾਂ ਹੋਰ ਵੀ ਮੁਸੀਬਤ ਹੋਊ।"

ਡਰਾਈਵਰ ਜਾਣਦਾ ਸੀ ਕਿ ਤਹਿਸੀਲਦਾਰ ਦੇ ਘਰ ਬਾਲ ਬੱਚੇ ਨੇ। ਇਸਦੇ ਬਾਵਜੂਦ ਤਹਿਸੀਲਦਾਰ ਦੂਜੀਆਂ ਔਰਤਾਂ ਪਿਛੇ ਲਾਰ ਲਟਕਾਉਂਦਾ ਫਿਰਦਾ ਏ। ਮੰਨਿਆ ਕਿ ਮੇਰੀ ਬਹੁਤ ਸੋਹਣੀ ਏ ਪਰ ਏਸੇ ਕਾਰਨ ਆਦਿਵਾਸੀਆਂ ਨੂੰ ਗੁੱਸੇ ਕਰਕੇ ਥਾਨਾ ਪੁਲਿਸ ਕਰਨਾ ਬੇਵਕੂਫੀ ਨਹੀਂ ਏ ਤਾਂ ਕੀ ਏ? ਹਾਂ, ਮੇਰੀ ਜੇਕਰ ਰਾਜ਼ੀ ਹੁੰਦੀ ਤਾਂ ਫੇਰ ਕੋਈ ਗੱਲ ਨਹੀਂ ਸੀ। ਪਰ ਮੇਰੀ ਰਾਜ਼ੀ ਨਹੀਂ ਏ। ਇਹ ਗੱਲ ਤਹਿਸੀਲਦਾਰ ਸਿੰਘ ਨੂੰ ਮੰਨ ਲੈਣੀ ਚਾਹੀਦੀ ਏ ਅਤੇ ਉਸਦੇ ਰਸਤੇ ਤੋਂ ਹਟ ਜਾਣਾ ਚਾਹੀਦਾ ਏ।

ਇਸ ਪਿਛੋਂ ਪ੍ਰਸਾਦ ਜੀ ਵੀ ਹੋਸ਼ਿਆਰ ਹੋ ਗਏ।....ਹੁਣ...ਚਾਹ-ਪਾਣੀ ਮੇਰੀ ਦੀ ਮਾਂ ਭਿਖਨੀ ਲੈ ਕੇ ਆਉਂਦੀ। ਤਹਿਸੀਲਦਾਰ ਨੇ ਪ੍ਰਸਾਦ ਜੀ ਵੱਲ ਜਾਣਾ ਵੀ ਛੱਡ ਦਿੱਤਾ, ਪਰ ਮੇਰੀ ਦਾ ਲੋਭ ਉਹ ਛੱਡ ਨਹੀਂ ਸਕਿਆ।

ਮੇਰੀ ਜਦੋਂ ਗਾਂ ਚਾਰ ਕੇ ਮੁੜਦੀ ਜਾਂ ਤੋਹਰੀ ਤੋਂ ਮੁੜ ਕੇ ਆਉਂਦੀ ਜਾਂ ਤੋਹਰੀ ਜਾਣ ਲਈ ਤਿੰਨ ਮੀਲ ਦੂਰ ਮੁਰਹਾਈ ਸਟੇਸ਼ਨ ਤੱਕ ਜਾਂਦੀ ਜਾਂ ਧੂਮਾ ਬਾਜ਼ਾਰ ਜਾਂਦੀ ਤਾਂ ਤਹਿਸੀਲਦਾਰ ਸਿੰਘ ਥੋੜ੍ਹੀ ਦੂਰ ਉਸਦੇ ਪਿਛੇ-ਪਿਛੇ ਜਾਂਦਾ।

ਕੁੜੀਆਂ ਮੇਰੀ ਨੂੰ ਆਖਦੀਆਂ, "ਉਹ ਠੇਕੇਦਾਰ ਤੈਨੂੰ ਚਾਹੁੰਦੈ।"

"ਇਸ ਲਈ ਕਿ ਮੈਨੂੰ ਅਜੇ ਤਕ ਥੋਚ ਨਹੀਂ ਸਕਿਆ। ਥੋਚਦਿਆਂ ਕਰਦੇ ਈ ਉਸਦਾ ਪਿਆਰ ਉਡ ਜਾਣੈ। ਮੇਰੀ ਮਾਂ ਨੂੰ ਵੀ ਤਾਂ ਗੋਰਾ ਸਾਹਿਬ ਚਾਹੁੰਦਾ ਸੀ।"

"ਤੇਰੇ ਨਾਲ ਵਿਆਹ ਕਰੂੰਗਾ।"

"ਉਸਦੀ ਘਰਵਾਲੀ ਏ।"

"ਉਸ ਨਾਲ ਕੀ ਹੁੰਦੈ?"

"ਫਾਲਤੂ ਦੀ ਗੱਲ ਨਾ ਕਰੋ।"

ਦਰੱਖਤ ਵੱਢਣੇ ਸ਼ੁਰੂ ਹੋ ਗਏ ਸਨ। ਹੌਲੀ-ਹੌਲੀ ਠੰਡ ਘੱਟ ਗਈ। ਮੀਲਾਂ ਬੱਧੀ ਪਲਾਸ਼ ਦੇ ਰੁੱਖ ਖੜ੍ਹੇ ਸਨ। ਉਨ੍ਹਾਂ 'ਚ ਨਵੇਂ-ਨਵੇਂ ਪੱਤੇ ਪੁੰਗਰਣ ਲੱਗੇ। ਇਸ ਤੋਂ ਬਾਅਦ ਇਕ ਦਿਨ ਪਹਾਨ ਦੇਵਤਾ ਦੇ ਘਰ ਨਗਾਰਾ ਵੱਜਣ ਲੱਗਾ। ਪਤਾ ਚਲਿਆ ਕਿ ਹੋਲੀ ਦੇ ਦਿਨ ਆਦਿਵਾਸੀਆਂ 'ਚ ਸ਼ਿਕਾਰ ਖੇਡਣ ਦੀ ਜਿਹੜੀ ਰੀਤ ਏ, ਉਸ ਮੁਤਾਬਕ ਏਸ ਵਾਰ ਜ਼ਨਾਨੀਆਂ ਸ਼ਿਕਾਰ ਖੇਲਣਗੀਆਂ। ਬਾਰਾਂ ਵਰ੍ਹਿਆਂ ਤੱਕ ਮਰਦ ਸ਼ਿਕਾਰ ਖੇਲਦੇ ਨੇ, ਇਸ ਦਿਨ। ਫੇਰ ਔਰਤਾਂ ਦੀ ਵਾਰੀ ਆਉਂਦੀ ਏ। ਮਰਦਾਂ ਵਾਂਗ ਉਹ ਵੀ ਬਰਛੇ, ਬਲੱਮ, ਤੀਰ ਕਮਾਨ ਲੈ ਕੇ ਨਿਕਲਦੀਆਂ ਨੇ ਜੰਗਲਾਂ ਅਤੇ ਪਹਾੜਾਂ 'ਚ ਸ਼ਿਕਾਰ ਦੀ ਟੋਹ 'ਚ ਦੌੜਦੀਆਂ ਨੇ। ਖਰਗੋਸ਼, ਹਿਰਨ ਜਾਂ ਚਿੜੀਆਂ, ਜਿਹੜੀਆਂ ਵੀ ਲੱਭਦੀਆਂ ਨੇ ਉਹ ਮਾਰ ਲਿਆਉਂਦੀਆਂ ਨੇ। ਫੇਰ ਸਭ ਰਲ ਕੇ ਜੰਗਲ 'ਚ ਪਕਾਂਦੇ ਤੇ ਖਾਂਦੇ ਨੇ। ਸ਼ਰਾਬ ਪੀਂਦੇ ਨੇ, ਗੀਤ ਗਾਉਂਦੇ ਨੇ ਤੇ ਸ਼ਾਮ ਨੂੰ ਘਰ ਮੁੜਦੇ ਨੇ। ਮਰਦ ਜੋ ਕੁਝ ਕਰਦੇ ਨੇ, ਜ਼ਨਾਨੀਆਂ ਵੀ ਉਹੋ ਕੁਝ ਕਰਦੀਆਂ ਨੇ। ਬਾਰਾਂ ਵਰ੍ਹਿਆਂ 'ਚ ਇਕ ਦਿਨ ਉਨ੍ਹਾਂ ਦਾ ਹੁੰਦਾ ਏ, ਜਦੋਂ ਹੋਲੀ ਦੀ ਅੱਗ ਬਲ ਜਾਂਦੀ ਏ, ਤਦ ਉਹ ਅੱਗ ਦੇ ਚੁਫੇਰੇ ਬਹਿ ਕੇ ਗੱਪਾਂ ਮਾਰਦੀਆਂ ਨੇ। ਬੁਧਨੀ ਆਖਦੀ ਏ, "ਪਿਛਲੀ ਵਾਰ ਮੈਂ ਚੀਤਾ ਮਾਰਿਆ ਸੀ। ਉਦੋਂ ਮੈਂ ਜਵਾਨ ਸੀ।"

ਬੁੱਢੀਆਂ ਜ਼ਨਾਨੀਆਂ ਗੱਪਾਂ ਮਾਰਦੀਆਂ ਨੇ, ਪੱਕੀ ਉਮਰ ਦੀਆਂ ਪਕਵਾਨ ਪਕਾਂਦੀਆਂ ਨੇ ਤੇ ਜਵਾਨ ਕੁੜੀਆਂ ਗਾਉਣ ਗਾਉਂਦੀਆਂ ਨੇ।

ਉਹ ਨਹੀਂ ਜਾਣਦੀਆਂ ਕਿ ਉਹ ਸ਼ਿਕਾਰ ਕਿਉਂ ਖੇਡਦੀਆਂ ਨੇ। ਹਜ਼ਾਰਾਂ ਲੱਖਾਂ ਚੰਦ ਵਰ੍ਹਿਆਂ ਤੋਂ ਉਹ ਲੋਕ ਏਸ ਦਿਨ ਸ਼ਿਕਾਰ ਖੇਡਦੇ ਨੇ। ਇਕ ਸਮਾਂ ਸੀ ਜਦੋਂ ਜੰਗਲ ਵਿਚ ਜਾਨਵਰ ਸਨ, ਮਨੁੱਖ ਜੰਗਲੀ ਜੂਨ ਹੰਢਾਉਂਦਾ ਸੀ, ਉਦੋਂ ਸ਼ਿਕਾਰ ਦਾ ਕੋਈ ਮਤਲਬ ਬਣਦਾ ਸੀ। ਹੁਣ ਜੰਗਲ ਨਹੀਂ ਰਹੇ, ਜੀਵਨ ਔਖਾ ਹੋ ਗਿਆ ਤੇ ਸਹਿਣ ਜੋਗਾ ਨਹੀਂ ਰਿਹਾ। ਸ਼ਿਕਾਰ ਖੇਡਣਾ ਵੀ ਬੇਮਤਲਬ ਜਿਹਾ ਲਗਦਾ ਏ। ਉਹ ਸਿਰਫ ਇਕ ਦਿਨ ਦੇ ਸੁਖ ਸੁਆਦ ਲਈ ਸ਼ਿਕਾਰ ਖੇਡਦੇ ਨੇ।

ਤਹਿਸੀਲਦਾਰ ਸਿੰਘ ਵੱਲੋਂ ਲਗਾਤਾਰ ਪਿੱਛਾ ਕੀਤੇ ਜਾਣ ਤੇ ਮੇਰੀ ਦਾ ਠਰ੍ਹੰਮਾ ਮੁੱਕਣ ਲੱਗਾ ਸੀ। ਜ਼ਾਲਿਮ ਨੂੰ ਵੀ ਏਸ ਗੱਲ ਦਾ ਪਤਾ ਲਗ ਸਕਦਾ ਸੀ, ਪਤਾ ਲਗਣ ਤੇ ਉਹ ਬਹੁਤ ਗੁੱਸੇ ਹੋਵੇਗਾ। ਤੇ ਹੋ ਸਕਦਾ ਏ ਗੁੱਸੇ ਵਿਚ ਉਹ ਤੋਹਰੀ ਦੇ ਬਾਜ਼ਾਰ 'ਚ ਤਹਿਸੀਲਦਾਰ ਸਿੰਘ ਨਾਲ ਹੱਥੋ-ਪਾਈ ਕਰ ਲਵੇ। ਤਹਿਸੀਲਦਾਰ ਕੋਲ ਬੜਾ ਪੈਸਾ ਏ। ਬਹੁਤ ਸਾਰੇ ਬੰਦੇ ਉਹਦੇ ਨਾਲ ਨੇ। ਉਹ ਸ਼ਹਿਰੀ ਬਦਮਾਸ਼ ਏ। ਜ਼ਾਲਿਮ ਨੂੰ ਚੋਰੀ ਚਕਾਰੀ ਦੇ ਕਿਸੇ ਕੇਸ ਵਿਚ ਫਸਾ ਸਕਦਾ ਏ।

ਬਿਲਕੁਲ ਇਵੇਂ ਤਹਿਸੀਲਦਾਰ ਸਿੰਘ ਦਾ ਧੀਰਜ ਵੀ ਮੁੱਕ ਰਿਹਾ ਸੀ। ਦਰੱਖਤਾਂ ਦੀ ਕਟਾਈ ਮੁੱਕਣ ਵਾਲੀ ਸੀ। ਫੇਰ ਉਹਨੂੰ ਸਭ ਕੁਝ ਸਮੇਟ ਕੇ ਇਥੋਂ ਦੂਰ ਜਾਣਾ ਹੋਵੇਗਾ। ਪਰ ਉਹ ਖਾਲੀ ਹੱਥੀਂ ਜਾਣਾ ਨਹੀਂ ਚਾਹੁੰਦਾ। ਇਕ ਦਿਨ ਇਕੱਲੀ ਵੇਖ ਕੇ ਉਸ ਨੇ ਮੇਰੀ ਦਾ ਹੱਥ ਫੜ ਲਿਆ, ਤਹਿਸੀਲਦਾਰ ਸਿੰਘ ਨੇ।

ਮੌਕਾ ਚੰਗਾ ਸੀ। ਇਸ ਵਾਰ ਮਰਦਾਂ ਨੇ ਸ਼ਿਕਾਰ ਖੇਡਣ ਨਹੀਂ ਸੀ ਜਾਣਾ। ਮਰਦ ਸ਼ਰਾਬ ਪੀਣਗੇ, ਹੋਲੀ ਦੇ ਨਵੇਂ-ਨਵੇਂ ਗੀਤ ਗਾਉਣਗੇ ਅਤੇ ਟੋਲੀਆਂ ਬਣਾ ਕੇ ਲੋਕਾਂ ਦੇ ਘਰਾਂ 'ਚ ਜਾ ਕੇ ਗਾ-ਗਾ ਕੇ ਮੰਗਣਗੇ। ਤਹਿਸੀਲਦਾਰ ਨੇ ਇਸ ਵਾਰ ਵਾਅਦਾ

ਕੀਤਾ ਏ ਕਿ ਉਹ ਹੋਲੀ 'ਤੇ ਉਨ੍ਹਾਂ ਨੂੰ ਸ਼ਰਾਬ ਦੇਵੇਗਾ।

ਦਰੱਖਤ ਵੱਢਣ ਵਾਲੀ ਥਾਂ ਤੋਂ ਘਰ ਮੁੜ ਕੇ ਆਦਿਵਾਸੀ ਗਾਉਣਾ ਸ਼ੁਰੂ ਕਰ ਦੇਂਦੇ ਨੇ। ਰੋਜ਼ ਉਹ ਇਵੇਂ ਗਾਉਂਦੇ ਸਨ। ਉਹ ਇਕੋ ਸੁਰ 'ਚ ਆਵਾਜ਼ ਨੂੰ ਉਚੀ-ਨੀਵੀਂ ਕੀਤੇ ਬਿਨਾਂ ਈ ਗਾਉਂਦੇ ਸਨ। ਮੇਰੀ ਗੀਤ ਸੁਣ ਰਹੀ ਸੀ। ਗੀਤ ਸੁਣਦਿਆਂ ਸ਼ਾਮਾਂ ਪੈ ਗਈਆਂ। ਮੇਰੀ ਘਰ ਵੱਲ ਚਲੀ।

ਤਹਿਸੀਲਦਾਰ ਰਸਤੇ 'ਚ ਖੜ੍ਹਾ ਸੀ। ਉਹਨੂੰ ਪਤਾ ਸੀ ਕਿ ਮੇਰੀ ਏਸੇ ਰਾਹ ਤੇ ਆਵੇਗੀ। ਮੇਰੀ ਨੇੜੇ ਆਈ ਤਾਂ ਤਹਿਸੀਲਦਾਰ ਨੇ ਉਹਦਾ ਹੱਥ ਜ਼ੋਰ ਨਾਲ ਫੜ ਲਿਆ ਤੇ ਬੋਲਿਆ, "ਅੱਜ ਤੈਨੂੰ ਨਹੀਂ ਛੱਡਾਂਗਾ।"

ਅਚਾਨਕ ਕੀਤੇ ਏਸ ਹਮਲੇ ਤੋਂ ਮੇਰੀ ਘਾਬਰ ਗਈ। ਫੇਰ ਜ਼ੋਰ ਲਾ ਕੇ ਉਹਨੇ ਹੱਥ ਛੁਡਵਾਉਣ ਦੀ ਕੋਸ਼ਿਸ਼ ਕੀਤੀ। ਹੱਥੋ-ਪਾਈ 'ਚ ਉਹਦਾ ਦਾਤਰਠ ਛੁੱਟ ਕੇ ਪਰੇ ਜਾ ਡਿੱਗਾ। ਬਹੁਤ ਕੁੱਟ-ਮਾਰ ਤੇ ਜ਼ੋਰ ਅਜ਼ਮਾਈ ਤੋਂ ਬਾਅਦ ਮੇਰੀ ਨੇ ਆਪਣਾ ਹੱਥ ਛੁਡਵਾਇਆ। ਦੋਵੇਂ ਉਠ ਕੇ ਖਲੋ ਗਏ ਤੇ ਇਕ ਦੂਜੇ ਨੂੰ ਨਜ਼ਰਾਂ ਨਾਲ ਘੂਰਨ ਲੱਗੇ। ਤਹਿਸੀਲਦਾਰ ਦੀਆਂ ਅੱਖਾਂ ਤੇ ਉਸ ਵੇਲੇ ਕਾਲੀ ਐਨਕ ਨਹੀਂ ਸੀ। ਸਿਰ ਤੇ ਲੰਮੇ ਵਾਲ ਸਨ ਤੇ ਪੁੜਪੜੀਆਂ ਤੇ ਲੰਮੀਆਂ ਕਲਮਾਂ। ਉਹਨੇ ਟੈਰੀਕਾਟ ਦੀ ਪੈਂਟ ਤੇ ਗੂੜ੍ਹੇ ਲਾਲ ਰੰਗ ਦੀ ਕਮੀਜ਼ ਪਾਈ ਹੋਈ ਸੀ। ਪੈਰਾਂ 'ਚ ਲੰਮੀ ਨੋਕ ਵਾਲੇ ਬੂਟ ਸਨ। ਹੋਲੀ ਦੇ ਗੀਤਾਂ ਨਾਲ ਬਣਦੀ ਤਸਵੀਰ 'ਚ ਖਲ੍ਹਿਆਰ ਕੇ ਦੇਖਿਆ ਤਾਂ ਮੇਰੀ ਨੂੰ ਤਹਿਸੀਲਦਾਰ ਜਾਨਵਰ ਜਿਹਾ ਲਗਿਆ।...ਜ.ਾ.ਨ.ਵ.ਰ.। ਇਹ ਸ਼ਬਦ ਘਸੁੰਨ ਵਾਂਗ ਮੇਰੀ ਦੇ ਦਿਲ ਤੇ ਵੱਜਾ। ਉਹ ਅਚਾਨਕ ਹੱਸ ਪਈ।

"ਮੇਰੀ।"

"ਬਸ ਪਰੇ ਰਹੁ। ਮੇਰੇ ਨੇੜੇ ਨਹੀਂ ਆਉਣਾ।"

"ਕੀ ਦੇਖਦੀ ਪਈ ਏਂ?"

"ਤੈਨੂੰ"।

"ਮੈਂ ਤੈਨੂੰ।"

"ਮੈਨੂੰ ਬਹੁਤ ਚਾਹੁੰਦੈਂ, ਇਹੀ ਗੱਲ ਏ ਨਾ?"

"ਹਾਂ ਬਹੁਤ।"

"ਠੀਕ ਏ।"

"ਕੀ ਠੀਕ ਏ?'

"ਮੈਂ ਸਮਝ ਗਈ ਕਿ ਤੂੰ ਮੈਨੂੰ ਸਚੀਂ ਮੁੱਚੀਂ ਬਹੁਤ ਚਾਹੁੰਦੈਂ?"

"ਹਾਂ, ਮੈਂ ਤੈਨੂੰ ਬਹੁਤ ਚਾਹੁੰਦਾ ਹਾਂ। ਤੇਰੇ ਵਰਗੀ ਜ਼ਨਾਨੀ ਮੈਂ ਕਦੇ ਨਹੀਂ ਵੇਖੀ। ਤੂੰ ਲੱਖਾਂ 'ਚੋਂ ਇਕ ਏ। ਤੇਰੀ ਕਦਰ ਉਹ ਬਜ਼ਾਰੀ ਮੁੰਡਾ, ਉਹ ਮੁਸਲਮਾਨ ਕੀ ਕਰੂਗਾ?"

"ਤੂੰ ਕਰੇਂਗਾ ਨਾ?"

"ਜ਼ਰੂਰ ਤੈਨੂੰ ਕਪੜੇ ਦਿਆਂਗਾ, ਗਹਿਣੇ ਦਿਆਂਗਾ।"

"ਹਛਿਆ?"

"ਹਾਂ, ਸਭ ਕੁਝ ਦਿਆਂਗਾ।'

"ਮੇਰੀ ਨੇ ਕਈ ਵਾਰ ਡੂੰਘਾ ਸਾਹ ਲਿਆ। ਫੇਰ ਬੋਲੀ, "ਅੱਜ ਨਹੀਂ। ਅੱਜ ਮੈਨੂੰ ਕਪੜੇ ਆਏ ਹੋਏ ਨੇ।"

"ਤਾਂ ਫੇਰ ਕਦੋਂ? ਮੇਰੀ ਕਦੋਂ?"

ਮੇਰੀ ਦੀਆਂ ਅੱਖਾਂ ਤੇ ਚਿਹਰਾ ਨਰਮ ਪੈ ਗਿਆ। ਉਹਨੇ ਕਿਹਾ, "ਹੋਲੀ ਵਾਲੇ ਦਿਨ। ਤੂੰ ਉਸ ਖੱਡ ਦੇ ਕੋਲ ਆਵੀਂ, ਸਾਰੀਆਂ ਜ਼ਨਾਨੀਆਂ ਜਾਣਗੀਆਂ। ਮੈਂ ਤੇਰੇ ਕੋਲ ਆ ਜਾਂਗੀ। ਪਤਾ ਏ ਨਾ ਕਿਹੜੀ ਖੱਡ?... ਤੂੰ ਤਾਂ ਉਸੇ ਪੱਥਰ ਉਹਲੇ ਬਹਿ ਕੇ ਰੋਜ਼ ਮੈਨੂੰ ਵੇਖਦਾ ਏ।"

"ਠੀਕ ਏ, ਸਮਝ ਗਿਆ।"

"ਤਾਂ ਫੇਰ ਇਹੋ ਗੱਲ ਪੱਕੀ ਹੋਈ?"

"ਹਾਂ, ਮੇਰੀ।"

"ਪਰ ਕਿਸੇ ਨੂੰ ਦੱਸਣਾ ਨਹੀਂ। ਮਰਦ ਨੂੰ ਤਾਂ ਕੋਈ ਕੁਝ ਨਹੀਂ ਕਹਿੰਦਾ, ਊਜਾਂ ਤੇ ਜ਼ਨਾਨੀਆਂ ਨੂੰ ਈ ਲਗਦੀਆਂ ਨੇ। ਮੈਂ ਵੀ ਕਿੰਨੀ ਕਰਮਾਂਹਾਰੀ ਹਾਂ ਕਿ ਮੁਸਲਮਾਨ ਨਾਲ ਵਿਆਹ ਕਰਨ ਲੱਗੀ ਸੀ।"

"ਹੁਣ ਤਾਂ ਨਹੀਂ ਕਰੇਗੀ, ਮੁਸਲਮਾਨ ਨਾਲ ਵਿਆਹ?"

"ਹੁਣ ਕੀਹਨੇ ਕਰਨਾ ਏ? ਤੂੰ ਵੀ ਜ਼ਰਾ ਧੀਰਜ ਰਖੀਂ, ਮੇਰੇ ਪਿਛੇ ਪਿਛੇ ਨਾ ਘੁੰਮੀ?"

"ਤੇਰੇ ਲਈ ਮੈਂ ਬੜੇ ਦੁੱਖ ਜਰੇ ਨੇ।"

"ਹੋਲੀ ਵਾਲੇ ਦਿਨ ਤੇਰੇ ਸਾਰੇ ਦੁਖ ਦੂਰ ਕਰ ਦਿਆਂਗੀ।"

ਮੇਰੀ ਨੇ ਨੇੜੇ ਹੋ ਕੇ ਉਹਦੀਆਂ ਗਲ੍ਹਾਂ ਨੂੰ ਹੱਥ ਲਾਇਆ ਤੇ ਆਖਿਆ, "ਤੁਸੀਂ ਕਿੰਨੇ ਚੰਗੇ ਹੋ। ਪਹਿਲਾਂ ਨਹੀਂ ਸਮਝੀ ਸੀ ਮੈਂ।"

ਫੇਰ ਉਹ ਮੋਰਨੀ ਵਾਂਗ ਟੁਰਦੀ ਉਥੋਂ ਟੁਰ ਗਈ। ਉਸਨੂੰ ਪਤਾ ਸੀ ਕਿ ਹੁਣ ਤਹਿਸੀਲਦਾਰ ਮੁੜ ਕੇ ਪਿਛਾ ਨਹੀਂ ਕਰੇਗਾ।

## ਤਿੰਨ

ਬੀਤੀ ਰਾਤ ਅੱਗ ਬਲੀ ਸੀ, ਅੱਜ ਦੀ ਰਾਤ ਵੀ ਬਲਦੀ ਰਵ੍ਹੇਗੀ। ਕਲ੍ਹ ਬਾਲੀ ਹੋਲੀ ਦੀ ਅੱਗ ਨੇ ਅਸਮਾਨ ਤਕ ਚੜ੍ਹ ਕੇ ਕੁਝ ਚਿਰ ਲਈ ਸਾਰੀਆਂ ਦਿਸ਼ਾਵਾਂ ਨੂੰ ਲਾਲ ਕਰ ਦਿੱਤਾ ਸੀ। ਅੱਜ ਸਵੇਰੇ ਤੋਂ ਈ ਲੋਕ ਸ਼ਰਾਬ ਪੀਣ ਲਗੇ ਹੋਏ ਸਨ। ਜਿਹੜੀਆਂ ਜ਼ਨਾਨੀਆਂ ਬਹੁਤ ਬੁੱਢੀਆਂ ਸਨ, ਉਹ ਬੱਚਿਆਂ ਨੂੰ ਸਾਂਭਣ ਲਗ ਪਈਆਂ ਸਨ।

ਸਾਰੀਆਂ ਜ਼ਨਾਨੀਆਂ ਜੰਗਲ 'ਚ ਚਲੀਆਂ ਗਈਆਂ ਸਨ। ਉਹ ਪਹਿਲਾਂ ਆਪਣੇ ਘਰਾਂ ਦੇ ਸਾਹਮਣੇ ਆਪਣੇ ਮਰਦਾਂ ਦੇ ਬਰਛੇ ਜਾਂ ਤੀਰ ਕਮਾਨਾਂ ਚੁੱਕੀ ਜੋਸ਼ 'ਚ ਆਕੜੀਆਂ ਖੜ੍ਹੀਆਂ ਸਨ। ਪਹਾਨ ਨੇ ਜਦੋਂ ਨਗਾਰੇ 'ਤੇ ਪਹਿਲਾ ਡੱਗਾ ਮਾਰਿਆ ਤਾਂ ਅਸਮਾਨ ਪਾੜਵੀਆਂ ਚੀਕਾਂ ਮਾਰਦੀਆਂ ਜ਼ਨਾਨੀਆਂ ਜੰਗਲ ਵੱਲ ਭੱਜ ਗਈਆਂ। ਮੇਰੀ ਦੀ ਮਾਂ ਭਿਖਨੀ ਪ੍ਰਸਾਦ ਜੀ ਦੀ ਇਕ ਸ਼ਰਟ ਤੇ ਉਸਦੀ ਪਤਨੀ ਦਾ ਘਗਰਾ ਪਾ ਕੇ ਜੰਗਲ ਵੱਲ ਨੂੰ ਚੱਲੀ ਸੀ।

ਬੁਧਨੀ, ਮੂੰਗਰੀ ਸੋਮਰੀ, ਸ਼ਨਿਚਰੀ ਆਦਿ ਦੇ ਭੱਜਣ ਨੱਸਣ ਦੇ ਦਿਨ ਬੀਤ ਗਏ ਸਨ। ਉਹ ਸਾਰੀਆਂ ਸ਼ਰਾਬ ਦੀ ਬੋਤਲ, ਦਾਲ, ਚੌਲ, ਸ਼ਰਾਬ ਦਾ ਚਿਖਣਾ, ਮਕਈ ਦੇ

ਭੁੰਨੇ ਹੋਏ ਦਾਣੇ, ਗੰਢੇ ਅਤੇ ਮਿਰਚਾਂ ਲੈ ਕੇ ਬੂਮਫੀਲਡ ਦੇ ਬੰਗਲੇ ਵਿਚ ਚਲੀਆਂ ਗਈਆਂ। ਉਥੇ ਇਕ ਖੂਹ ਏ, ਜਿਸ ਦਾ ਪਾਣੀ ਬਹੁਤ ਮਿੱਠਾ ਏ। ਮਰਦ ਵੀ ਸ਼ਿਕਾਰ ਤੋਂ ਬਾਅਦ ਉਸੇ ਜੰਗਲ ਵਿਚ ਪਕਾਂਦੇ ਖਾਂਦੇ ਨੇ। ਬੁਧਨੀ ਕੁੜੀਆਂ ਨੂੰ ਕਹਿ ਰਹੀ ਸੀ - "ਸਾਡੇ ਸਮਿਆਂ 'ਚ ਕੋਈ ਵੀ ਜ਼ਨਾਨੀ ਸ਼ਿਕਾਰ ਕੀਤੇ ਬਿਨਾਂ ਮੁੜਦੀ ਨਹੀਂ ਸੀ। ਖਰਗੋਸ਼, ਤਿੱਤਰ ਜੋ ਕੁਝ ਵੀ ਮਿਲਦਾ ਸੀ, ਮਾਰ ਲਿਆਉਂਦੀ ਸੀ। ਇਸ ਵਾਰ ਦੇਖਦੀ ਹਾਂ ਉਹ ਸਾਰੀਆਂ ਕੀ ਕਰਦੀਆਂ ਨੇ ਅਤੇ ਕਿਥੇ ਸ਼ਿਕਾਰ ਖੇਡਦੀਆਂ ਨੇ।"

ਮੇਰੀ ਨੇ ਅੱਜ ਜ਼ਾਲਿਮ ਦੀ ਦਿੱਤੀ ਹੋਈ ਸਾੜ੍ਹੀ ਲਾਈ ਸੀ ਤੇ ਗਲ ਵਿਚ ਰਤਨਾਂ ਦੀ ਮਾਲਾ ਸੀ। ਨੱਚਦਿਆਂ ਉਹਨੇ ਬੁਧਨੀ ਨੂੰ ਆਪਣੀਆਂ ਬਾਹਵਾਂ 'ਚ ਕਸ ਕੇ ਕਿਹਾ ਸੀ, "ਸ਼ਿਕਾਰ ਖੇਡ ਕੇ ਆ ਕੇ ਮੈਂ ਤੇਰੇ ਨਾਲ ਵਿਆਹ ਕਰਾਂਗੀ। ਤਦ ਮੈਂ ਤੇਰਾ ਮਰਦ ਹੋਵਾਂਗੀ, ਤੂੰ ਮੇਰੀ ਵਹੁਟੀ।"

"ਠੀਕ ਏ।"

"ਮੈਂ ਤੈਨੂੰ ਨਚਾਵਾਂਗੀ?"

"ਹਾਂ, ਮੈਂ ਨੱਚਾਂਗੀ।"

ਮੇਰੀ ਅੱਜ ਖੁਸ਼ੀ ਵਿਚ ਕਮਲੀ ਹੋਈ ਫਿਰਦੀ ਸੀ। ਉਹਨੇ ਦਸ ਰੁਪਏ ਦੇ ਕੇ ਆਪਣੀ ਮਾਂ ਤੋਂ ਚਾਰ ਕੁੱਕੜੀਆਂ ਖਰੀਦੀਆਂ ਸਨ। ਕੁੱਕੜੀਆਂ ਉਹਨੇ ਸ਼ਨਿਚਰੀ ਨੂੰ ਦੇ ਦਿੱਤੀਆਂ ਸਨ। ਉਹਨੇ ਸ਼ਰਾਬ ਦੀਆਂ ਦੋ ਬੋਤਲਾਂ ਵੀ ਸ਼ਨਿਚਰੀ ਨੂੰ ਦਿੱਤੀਆਂ ਸਨ। ਜ਼ਨਾਨੀਆਂ ਨੂੰ ਤਹਿਸੀਲਦਾਰ ਸਿੰਘ ਨੇ ਪਹਿਲਾਂ ਈ ਸ਼ਰਾਬ ਦੀਆਂ ਬੋਤਲਾਂ ਦੇ ਦਿੱਤੀਆਂ ਸਨ। ਮਰਦਾਂ ਨੂੰ ਸ਼ਰਾਬ ਤੋਂ ਇਲਾਵਾ ਇਕ ਬੱਕਰਾ ਵੀ ਦਿੱਤਾ ਸੀ। ਉਹਨੇ ਆਖਿਆ ਸੀ ਕਿ ਉਹ ਸ਼ਾਮ ਨੂੰ ਆਵੇਗਾ ਤੇ ਸਾਰਿਆਂ ਨੂੰ ਸ਼ਹਿਰ ਵਾਲਾ ਟਵਿਸਟ ਨਾਚ ਵਿਖਾਏਗਾ ਤੇ ਉਨ੍ਹਾਂ ਨਾਲ ਬਹਿ ਕੇ ਬੋਤਲ ਤੇ ਬੋਤਲ ਪੀਵੇਗਾ। ਦਰੱਖਤ ਵੱਢੇ ਜਾ ਚੁੱਕੇ ਸਨ। ਲਦਾਈ ਹੋ ਚੁੱਕੀ ਸੀ। ਛੋਟੇ ਮੋਟੇ ਟੁੱਕੜੇ ਏਧਰ ਓਧਰ ਪਏ ਸਨ। ਟੁਕੜੇ ਅਣਗਿਣਤ ਸਨ। ਤਹਿਸੀਲਦਾਰ ਸਿੰਘ ਨੇ ਬੇਹਦ ਖੁਲ੍ਹਦਿਲੀ ਨਾਲ ਉਹ ਟੋਟੇ ਕੁਰੂਡਾ ਦੇ ਆਦਿਵਾਸੀਆਂ ਨੂੰ ਬਾਲਣ ਵਜੋਂ ਦੇ ਦਿੱਤੇ ਸਨ। ਉਹਨੇ ਕਿਹਾ ਸੀ, "ਮੈਂ ਫੇਰ ਆਊਂਗਾ। ਤੁਹਾਡੇ ਬੰਦਿਆਂ ਕੋਲੋਂ ਈ ਰੁੱਖ ਵਢਵਾਵਾਂਗਾ। ਫੇਰ ਮੈਂ ਤੁਹਾਨੂੰ ਸ਼ਰਾਬ ਵਿਚ ਡੋਬ ਦਿਆਂਗਾ।"

ਬੁਧਨੀ ਨਾਲ ਹਾਸਾ ਠੱਠਾ ਕਰਨ ਮਗਰੋਂ ਮੇਰੀ ਵੀ ਦੌੜ ਕੇ ਚਲੀ ਗਈ। ਸਨਿਚਰੀ ਨੇ ਕਿਹਾ, "ਹਾਏ ਮੇਰੀ ਅੱਜ ਕਿੰਨੀ ਸੁਹਣੀ ਲਗਦੀ ਪਈ ਏ, ਜਿਵੇਂ ਮਲਨਿਜੀ ਦੀ ਪੋਤ-ਬਹੂ ਏ।"

ਬੁਧਨੀ ਨੇ ਕਿਹਾ, "ਉਹ ਟੋਲੀ 'ਚ ਕਦੇ ਖਾਲੀ ਹੱਥ ਨਹੀਂ ਆਉਂਦੀ। ਤੁਸੀਂ ਉਹਨੂੰ ਵੇਖਦੀਆਂ ਹੋ ਨਾ, ਪਰ ਇਹ ਕਿਉਂ ਭੁਲ ਜਾਂਦੀਆਂ ਹੋ ਕਿ ਉਹਦੀ ਮਾਂ ਭਿਖਨੀ ਜਵਾਨੀ ਦੇ ਦਿਨਾਂ 'ਚ ਕਿੰਨੀ ਸੁਹਣੀ ਸੀ।"

ਸੋਮਰੀ ਕਦੇ ਅੰਦਰ ਜਾਂਦੀ ਸੀ ਤੇ ਕਦੇ ਬਾਹਰ। ਅਚਾਨਕ ਅੱਖਾਂ ਬੰਦ ਕਰਕੇ ਗਾਉਣ ਲੱਗੀ:

ਹੋਲੀ 'ਤੇ ਅੱਗ ਬਲੇ, ਹੋਲੀ 'ਤੇ ਅੱਗ ਓਏ
ਘਰ ਆਵੀਂ ਵੇਖ ਵੇਖ, ਭੁਲ ਨਾ ਜਾਈਂ ਰਾਹ ਵੇ....

ਦੂਜੀਆਂ ਜ਼ਨਾਨੀਆਂ ਵੀ ਉਹਦੇ ਸੁਰ 'ਚ ਸੁਰ ਮਿਲਾ ਕੇ ਗਾਉਣ ਲੱਗੀਆਂ। ਉਹ

ਬੁੱਢੀਆਂ ਤੇ ਪੱਕੀ ਉਮਰ ਦੀਆਂ ਜ਼ਨਾਨੀਆਂ ਪਿਆਰ ਦੇ ਗੀਤ ਗਾ ਰਹੀਆਂ ਸਨ ਤੇ ਨਾਲੇ ਦੇ ਕੰਢੇ ਜਾ ਰਹੀਆਂ ਸਨ। ਮੇਰੀ ਮਨ ਵਿਚ ਹੱਸੀ। ਉਨ੍ਹਾਂ ਨੂੰ ਸ਼ਿਕਾਰ ਨਹੀਂ ਮਿਲੇਗਾ। ਹੋਰ ਖੇਡਾਂ ਵਾਂਗ ਸ਼ਿਕਾਰ ਦੀ ਖੇਡ ਦੇ ਵੀ ਨਿਯਮ ਹੁੰਦੇ ਨੇ। ਖਰਗੋਸ਼ ਤੇ ਤਿੱਤਰ ਮਾਰ ਕੇ ਕੀ ਹੋਵੇਗਾ? ਵੱਡਾ ਸ਼ਿਕਾਰ ਤਾਂ ਜਾਲ ਲਾ ਕੇ ਈ ਵਸਾਇਆ ਜਾ ਸਕਦਾ ਏ।

ਰੰਗੀਨ ਸਾੜ੍ਹੀ ਤੇ ਲਾਲ ਚੋਲੀ 'ਚ ਮੇਰੀ ਉਸ ਵੇਲੇ ਟੁਰਦਾ-ਫਿਰਦਾ ਪਲਾਹ ਦਾ ਫੁੱਲਾਂ ਨਾਲ ਭਰਿਆ ਰੁੱਖ ਲਗਦੀ ਪਈ ਸੀ। ਲਗਦਾ ਸੀ ਜਿਵੇਂ ਪਲਾਹ ਦੇ ਫੁੱਲਾਂ ਦਾ ਇਕ ਗੁੱਛਾ ਹਵਾ 'ਚ ਉਡਦਾ ਜਾ ਰਿਹਾ ਹੋਵੇ। ਚਾਰੇ ਪਾਸੇ ਪਲਾਹ ਦੇ ਜੰਗਲ ਸਨ ਤੇ ਲਾਲ-ਲਾਲ ਫੁੱਲ ਖਿੜੇ ਹੋਏ ਸਨ। ਜਿਧਰ ਵੇਖੋ, ਲਾਲ ਈ ਲਾਲ ਸੀ। ਤਦੇ ਇਕ ਖਰਗੋਸ਼ ਦੌੜਦਾ ਹੋਇਆ ਆਇਆ। ਮੇਰੀ ਹੱਸੀ। ਉਹ ਜਾਣਦੀ ਸੀ ਕਿ ਖਰਗੋਸ਼ ਕਿਹੜੀ ਖੱਡ 'ਚ ਰਹਿੰਦਾ ਏ – "ਤੁਰਿਆ ਜਾ। ਡਰਨ ਦੀ ਕੋਈ ਲੋੜ ਨਹੀਂ," ਮੇਰੀ ਨੇ ਹੱਸ ਕੇ ਆਖਿਆ। ਉਹੋ, ਸ਼ਰਾਬ ਦਾ ਨਸ਼ਾ ਵੀ ਕੀ ਨਸ਼ਾ ਏ। ਲਹੂ 'ਚ ਜਿਵੇਂ ਕੋਈ ਡੂੰਘੀ ਪਿਆਸ ਨਚ ਰਹੀ ਸੀ। ਤਹਿਸੀਲਦਾਰ, ਤਹਿਸੀਲਦਾਰ, ਬਸ ਮੈਂ ਆਈ ਸਮਝ। ਤਹਿਸੀਲਦਾਰ ਮੈਨੂੰ ਬਹੁਤ ਚਾਹੁੰਦਾ ਏ, ਮੇਰੀ ਲਈ ਹੁਣ ਜ਼ਾਲਿਮ ਕੁਝ ਵੀ ਨਹੀਂ। ਤਹਿਸੀਲਦਾਰ ਉਹਨੂੰ ਕਿੰਨੇ ਜੋਸ਼ ਨਾਲ ਪਿਆਰ ਕਰ ਸਕਦਾ ਏ। ਉਹਦੇ ਪਿਆਰ 'ਚ ਕਿੰਨੀ ਡਿਗਰੀ ਫਾਰਨਹਾਈਟ ਗਰਮੀ ਏ? ਕੀ ਮੇਰੀ ਵਰਗਾ ਜੰਗਲੀ ਲਹੂ ਉਹਦੀਆਂ ਨਾੜਾਂ 'ਚ ਵੀ ਦੌੜਦਾ ਏ? ਉਹਦੀ ਏਨੀ ਹਿੰਮਤ?

ਤਦੇ ਇਕ ਸੇਹ ਸਾਹਮਣੇ ਹੋ ਕੇ ਚਲੀ ਗਈ – "ਜਾ ਟੁਰੀ ਜਾ" – ਤਹਿਸੀਲਦਾਰ ਵਾਲੀ ਗੱਲ ਨਾ ਹੁੰਦੀ ਤਾਂ ਮੇਰੀ ਉਹਨੂੰ ਮਾਰ ਕੇ ਉਹਦਾ ਮਾਸ ਪਕਾਂਦੀ। ਪਰ ਅੱਜ ਕਿਸੇ ਨਿੱਕੇ ਮੋਟੇ ਜਾਨਵਰ ਨੂੰ ਮਾਰਨ ਲਈ ਉਹਦਾ ਦਿਲ ਨਹੀਂ ਕੀਤਾ। ਉਹਨੂੰ ਤਾਂ ਸ਼ਿਕਾਰ ਚਾਹੀਦਾ ਏ, ਵੱਡਾ ਸ਼ਿਕਾਰ। ਆਦਮੀ ਚਾਹੀਦਾ ਏ, ਤਹਿਸੀਲਦਾਰ ਸਿੰਘ। ਦੂਰ ਤੋਂ ਈ ਸਿਧੀ ਖਲੋਤੀ ਪਹਾੜੀ ਦਿਸੀ। ਉਪਰਲੇ ਪਾਸੇ ਕਾਨਸ ਵਾਂਗ ਉਹਦਾ ਇਕ ਕੰਢਾ ਬਾਹਰ ਨੂੰ ਝੁੱਕਿਆ ਹੋਇਆ ਸੀ। ਉਥੋਂ ਈ ਨਿਕਲ ਕੇ ਇਕ ਜੰਗਲੀ ਵੇਲ ਨੇ ਵੱਡਾ ਝੁੰਮੜਵਾਟਾ ਬਣਾ ਦਿੱਤਾ ਸੀ। ਉਹਦੇ ਉਤੇ ਪੀਲੇ-ਪੀਲੇ ਫੁੱਲ ਲੱਗੇ ਦਿਸ ਰਹੇ ਸਨ ਤੇ ਉਹਦੇ ਪਿਛੇ ਲੁਕਣ ਦੀ ਥਾਂ ਸੀ। ਵੇਲਾਂ ਤੋਂ ਅੱਗੇ ਤੇ ਝੁੰਮੜਵਾਟੇ ਦੇ ਪਿਛੇ ਈ ਡੂੰਘੀ ਖੱਡ ਸੀ। ਖੱਡ ਦੇ ਕੰਢੇ ਪਹਾੜੀ ਦਾ ਇਕ ਟੋਟਾ ਵਖਰਾ ਪਿਆ ਸੀ। ਖੱਡ ਕਿੰਨੀ ਡੂੰਘੀ ਸੀ ਇਹਦਾ ਕਿਸੇ ਨੂੰ ਵੀ ਪਤਾ ਨਹੀਂ ਸੀ। ਜੇ ਉਹਦੀ ਡੂੰਘਾਈ ਦੇ ਠੰਢੇ ਹਨੇਰੇ 'ਚ ਲਹਿ ਜਾਈਏ, ਉਹ ਤੇ ਤਹਿਸੀਲਦਾਰ ਸਿੰਘ। ਤਹਿਸੀਲਦਾਰ ਸਿੰਘ ਦੀ ਗੂੜ੍ਹੇ ਲਾਲ ਰੰਗ ਦੀ ਕਮੀਜ਼ ਦਿਸੀ। ਮੇਰੀ ਦੀਆਂ ਰਗਾਂ ਵਿਚ ਲਹੂ ਨੱਚਣ ਲਗ ਪਿਆ।

ਵਲੈਤੀ ਸ਼ਰਾਬ, ਸਿਗਰਟ ਤੇ ਤਹਿਸੀਲਦਾਰ ਸਿੰਘ।

"ਚਲੋ ਜੀ; ਅੰਦਰ ਚਲੋ।"

ਅੰਦਰ ਕਿਥੇ? ਤੇਰੇ ਅੰਦਰ ਵੜੀਏ?

"ਹਾਂ ਜੀ, ਹਾਂ।"

"ਖੱਡ ਦੇ ਕੰਢੇ। ਵੇਲਾਂ ਦੇ ਉਹਲੇ।"

"ਪਹਿਲਾਂ ਦਾਰੂ ਪੀਓ।"

"ਸਿਰਫ ਦਾਰੂ ਕਿਉਂ? ਸਿਗਰਟ ਵੀ ਦੇ।"

"ਸ਼ਰਾਬ ਕਿਹੋ ਜਿਹੀ ਸੀ?"

"ਬਹੁਤ ਵਧੀਆ।"

"ਏਨੀ ਛੇਤੀ ਨਾ ਪੀ।"

"ਮੈਨੂੰ ਨਸ਼ਾ ਚਾਹੀਦਾ ਏ।"

"ਕਿੰਨਾ ਨਸ਼ਾ?"

"ਬਹੁਤ ਬਹੁਤ ਨਸ਼ਾ। ਹੋਰ ਦੇ ਸ਼ਰਾਬ। ਨਸ਼ਾ ਚੜ੍ਹਦਾ ਪਿਆ ਏ। ਲਗਦਾ ਏ, ਦਿਮਾਗ 'ਚ ਤਾਰੇ ਜਗਦੇ-ਬੁਝਦੇ ਪਏ ਨੇ। ਹਾਏ। ਨਸ਼ੇ ਨਾਲ ਅੱਖਾਂ ਅੱਗੇ ਇਕ ਝਾਲਰ ਜਿਹੀ ਝੂਲਦੀ ਪਈ ਏ। ਕਦੇ ਖੱਬੇ ਕਦੇ ਸੱਜੇ। ਝਾਲਰ ਦੇ ਉਹਲੇ ਤਹਿਸੀਲਦਾਰ ਸਿੰਘ ਦਾ ਚਿਹਰਾ ਏ। ਹੋਰ ਸ਼ਰਾਬ ਚਾਹੀਦੀ ਏ। ਬੋਤਲ ਰਿੜ੍ਹ ਕੇ ਖੱਡ ਵਿਚ ਜਾ ਪਈ। ਕੋਈ ਆਵਾਜ਼ ਪੈਦਾ ਨਹੀਂ ਹੋਈ। ਖੱਡ ਕਿੰਨੀ ਡੂੰਘੀ ਏ? ਉਹਦਾ ਚਿਹਰਾ ਹੁਣ ਸ਼ਿਕਾਰ ਵਰਗਾ ਹੋ ਗਿਆ ਏ।

ਮੇਰੀ ਬੜੇ ਲਾਡ ਨਾਲ ਤਹਿਸੀਲਦਾਰ ਦੇ ਚਿਹਰੇ 'ਤੇ ਹੱਥ ਫੇਰ ਰਹੀ ਸੀ। ਫੇਰ ਉਹਨੇ ਝੁਕ ਕੇ ਉਹਨੂੰ ਚੁੰਮ ਲਿਆ। ਤਹਿਸੀਲਦਾਰ ਦੀਆਂ ਅੱਖਾਂ ਚੋਂ ਝਟ ਦੇਣੀ ਲਾਟਾਂ ਨਿਕਲੀਆਂ। ਉਹਦੇ ਬੁਲ੍ਹ ਖੁਲ੍ਹ ਗਏ। ਲਾਲ ਬੁਲ੍ਹ, ਜਿਵੇਂ ਉਨ੍ਹਾਂ ਤੇ ਲਹੂ ਲਾਇਆ ਗਿਆ ਹੋਵੇ। ਉਹਦੇ ਦੰਦ ਚਮਕ ਰਹੇ ਨੇ। ਹਨੇਰਾ ਏ। ਮੇਰੀ ਉਹਨੂੰ ਟਿਕੀ ਨਜ਼ਰ ਨਾਲ ਦੇਖ ਰਹੀ ਏ। ਦੇਖ ਰਹੀ ਏ ਕਿ ਤਹਿਸੀਲਦਾਰ ਸਿੰਘ ਦਾ ਚਿਹਰਾ ਹੌਲੀ-ਹੌਲੀ ਬਦਲ ਰਿਹਾ ਏ, ਲਗਾਤਾਰ ਬਦਲੀ ਜਾਂਦਾ ਪਿਆ ਏ। ਹੁਣ? – ਹਾਂ, ਹੁਣ ਉਹ ਜਾਨਵਰ ਹੋ ਗਿਆ ਏ।

ਮੇਰੀ ਨੇ ਹੱਸ ਕੇ ਉਹਨੂੰ ਫੜ ਲਿਆ ਤੇ ਜ਼ਮੀਨ ਤੇ ਲਿਟਾ ਦਿੱਤਾ। ਤਹਿਸੀਲਦਾਰ ਹੱਸ ਰਿਹਾ ਸੀ। ਮੇਰੀ ਨੇ ਦਾਤਰ ਚੁਕਿਆ, ਤੇ ਸੁਟਿਆ, ਫੇਰ ਚੁਕਿਆ, ਫੇਰ ਸੁਟਿਆ, ਤੇ ਫੇਰ... ਤੇ ਫੇਰ....

ਕਈ ਲੱਖ ਚੰਦ ਵਰ੍ਹੇ ਬੀਤ ਗਏ। ਮੇਰੀ ਉਠ ਖਲੋਤੀ। ਲਹੂ? ਕਪੜਿਆਂ ਤੇ ਲਹੂ? ਨਾਲੇ 'ਚ ਧੋ ਲਵੇਗੀ। ਮੇਰੀ ਨੇ ਬੜੀ ਫੁਰਤੀ ਤੇ ਹੁਸ਼ਿਆਰੀ ਨਾਲ ਤਹਿਸੀਲਦਾਰ ਦੀ ਜੇਬ ਵਿਚੋਂ ਪਰਸ ਕੱਢ ਲਿਆ। ਪਰਸ ਨੋਟਾਂ ਨਾਲ ਭਰਿਆ ਪਿਆ ਸੀ। ਮੇਰੀ ਨੇ ਆਪਣੇ ਲੱਕ ਨਾਲ ਬੰਨ੍ਹੀ ਥੈਲੀ ਖੋਲ੍ਹ ਕੇ ਆਪਣੇ ਇਕੱਠੇ ਕੀਤੇ ਹੋਏ ਰੁਪਿਆਂ ਦੇ ਨਾਲ ਉਹ ਵੀ ਰਖ ਲਏ।

ਫੇਰ ਉਹਨੇ ਤਹਿਸੀਲਦਾਰ ਨੂੰ ਖੱਡ ਵਿਚ ਰੇੜ੍ਹ ਦਿੱਤਾ। ਫੇਰ ਉਹਦਾ ਪਰਸ, ਸਿਗਰਟ ਦੀ ਡੱਬੀ ਅਤੇ ਰੁਮਾਲ? ਫੇਰ ਪੱਥਰ ਉਤੇ ਪੱਥਰ। ਲਹੂ ਦੀ ਬੋ ਸੁੰਘ ਕੇ ਰਾਤ ਨੂੰ ਈ ਬਘਿਆੜ ਆ ਜਾਣਗੇ।

ਮੇਰੀ ਵੇਲਾਂ ਦੇ ਝੁੰਡ ਵਿਚੋਂ ਬਾਹਰ ਨਿਕਲੀ ਤੇ ਨਾਲੇ ਵਲ ਟੁਰ ਪਈ। ਨਾਲੇ ਦੇ ਪਾਣੀ ਵਿਚ ਵੜ ਕੇ ਨੰਗੀ ਹੋ ਕੇ ਨਹਾਉਂਦੀ ਦੇ ਚਿਹਰੇ ਤੇ ਅਜੀਬ ਕਿਸਮ ਦੀ ਤ੍ਰਿਪਤੀ ਸੀ। ਜਿਵੇਂ ਕਿਸੇ ਮਰਦ ਨਾਲ ਸੌਂ ਕੇ ਬੇਅੰਤ ਤ੍ਰਿਪਤੀ ਕੀਤੀ ਹੋਵੇ।

ਜ਼ਨਾਨੀਆਂ ਦੇ ਕੱਠ 'ਚ ਜਾ ਕੇ ਮੇਰੀ ਨੇ ਸਭ ਤੋਂ ਵੱਧ ਸ਼ਰਾਬ ਪੀਤੀ। ਸਭ ਤੋਂ ਵੱਧ ਗੀਤ ਗਾਏ। ਸਭ ਤੋਂ ਵੱਧ ਨੱਚੀ ਤੇ ਸਭ ਤੋਂ ਵੱਧ ਮਾਸ ਚੌਲ ਖਾਧਾ। ਸਾਰਿਆਂ ਇਹ ਸਮਝ ਕੇ ਕਿ ਉਹਨੂੰ ਸ਼ਿਕਾਰ ਨਹੀਂ ਮਿਲਿਆ, ਟਿੱਚਰਾਂ ਕੀਤੀਆਂ। ਫੇਰ ਬੁਧਨੀ ਨੇ ਕਿਹਾ, "ਵੇਖੋ ਕਿਵੇਂ ਖਾਂਦੀ ਪਈ ਏ? ਜਿਵੇਂ ਸਭ ਤੋਂ ਵੱਡਾ ਸ਼ਿਕਾਰ ਉਸ ਨੇ ਮਾਰਿਆ ਹੋਵੇ।" ਮੇਰੀ ਨੇ ਜੂਠੇ ਮੂੰਹ ਨਾਲ ਈ ਉਹਦਾ ਮੂੰਹ ਚੁੰਮ ਲਿਆ। ਤੇ ਫੇਰ ਦੋ ਖਾਲੀ

ਬੋਤਲਾਂ ਨੂੰ ਹੱਥ ਵਿਚ ਲੈ ਕੇ ਠੁੰਮਕ ਠੁੰਮਕ ਨੱਚਣ ਲਗੀ। ਸ਼ਾਮ ਦੀ ਹਵਾ ਵਿਚ ਹਲਕੀ ਠੰਢ ਸੀ। ਸਨਿਚਰੀ ਨੇ ਅੱਗ ਬਾਲ ਲਈ।

ਸ਼ਰਾਬ ਤੇ ਗਾਉਣ, ਸ਼ਰਾਬ ਤੇ ਨਾਚ। ਸਾਰੇ ਲੋਕ ਜਦੋਂ ਅੱਗ ਦੁਆਲੇ ਘੁੰਮਦੇ ਹੋਏ ਨੱਚਦੇ ਤੇ ਗਾਉਂਦੇ ਸਨ - ਹੇ ਹਰਮੂਦੇਵ, ਅਜਿਹੀ ਹੋਲੀ ਹਰ ਵਰ੍ਹੇ ਆਵੇ। ਏਸੇ ਤਰ੍ਹਾਂ ਹਰ ਵਰ੍ਹੇ ਸ਼ਿਕਾਰ ਕਰੀਏ। ਅਸੀਂ ਤੈਨੂੰ ਸ਼ਰਾਬ ਦੇਵਾਂਗੇ। ਸ਼ਰਾਬ ਦੇਵਾਂਗੇ ਅਸੀਂ ਤੈਨੂੰ'। ਤਦੇ ਨੱਚਦੀ ਨੱਚਦੀ ਮੇਰੀ ਪਿਛੇ ਹਟਣ ਲੱਗੀ। ਪਿਛੇ ਹਟਦੀ ਹਟਦੀ ਉਹ ਹਨੇਰੇ 'ਚ ਹੋ ਗਈ। ਹੋਰ ਲੋਕ ਨੱਚ ਰਹੇ ਸਨ, ਜ਼ੋਰ ਨਾਲ ਨੱਚ ਰਹੇ ਸਨ। ਮੇਰੀ ਹਨੇਰੇ 'ਚ ਦੌੜਨ ਲੱਗੀ। ਸਾਰੇ ਰਸਤੇ ਉਹਦੇ ਪੈਰਾਂ ਦੇ ਗਾਹੇ ਹੋਏ ਸਨ। ਜਾਣੇ-ਪਛਾਣੇ ਸਨ। ਉਹ ਅੱਜ ਰਾਤ ਕੁਰੂਡਾ ਪਹਾੜ ਦੇ ਉਤੋਂ ਦੀ ਹੋ ਕੇ ਸਤ ਮੀਲ ਪੈਦਲ ਤੁਰ ਕੇ ਤੋਹਰੀ ਜਾਵੇਗੀ। ਜ਼ਾਲਿਮ ਨੂੰ ਜਗਾਵੇਗੀ। ਤੋਹਰੀ ਤੋਂ ਬੱਸਾਂ ਜਾਂਦੀਆਂ ਨੇ ਤੇ ਲੱਕੜ ਢੋਣ ਵਾਲੇ ਟਰੱਕ ਵੀ। ਉਹ ਕਿਤੇ ਵੀ ਚਲੇ ਜਾਣਗੇ। ਰਾਂਚੀ, ਹਜ਼ਾਰੀ ਬਾਗ਼, ਗੋਮੋ ਪਟਨਾ ਕਿਤੇ ਵੀ। ਅੱਜ ਏਡਾ ਵੱਡਾ ਸ਼ਿਕਾਰ ਕਰਨ ਦੇ ਬਾਅਦ ਉਹਨੂੰ ਜ਼ਾਲਿਮ ਦੀ ਲੋੜ ਈ ਏ। ਉਹ ਜਾਲਿਮ ਨੂੰ ਆਪਣੇ ਬਹੁਤ ਹੀ ਨੇੜੇ ਦੇਖਣਾ ਚਾਹੁੰਦੀ ਏ।

ਦੂਰ ਦੂਰ ਕਿਤੇ ਕਿਤੇ ਹੋਲੀ ਦੀ ਅੱਗ ਬਲ ਰਹੀ ਸੀ। ਹਨੇਰੇ 'ਚ ਸਿਤਾਰਿਆਂ ਦੀ ਰੌਸ਼ਨੀ 'ਚ ਚਮਕਦੀ ਰੇਲ ਲਾਈਨ ਦੇ ਨਾਲ ਨਾਲ ਟੁਰਦੀ ਹੋਈ ਮੇਰੀ ਦੇ ਮਨ 'ਚ ਕੋਈ ਡਰ ਨਹੀਂ ਸੀ, ਕਿਸੇ ਜਾਨਵਰ ਦਾ ਡਰ ਨਹੀਂ ਸੀ। ਅੱਜ ਉਹਨੇ ਸਭ ਤੋਂ ਵੱਡੇ ਜਾਨਵਰ ਦਾ ਸ਼ਿਕਾਰ ਕੀਤਾ ਏ। ਇਸੇ ਲਈ ਹੋਰ ਜਾਨਵਰਾਂ ਦਾ ਜਿਹੜਾ ਡਰ ਉਹਨੇ ਲਹੂ 'ਚ ਰਲਾਇਆ ਹੋਇਆ ਸੀ, ਉਹ ਹੁਣ ਪੂਰੀ ਤਰ੍ਹਾਂ ਨਿਕਲ ਗਿਆ ਸੀ।

# ਸੰਝ-ਸਵੇਰ ਦੀ ਮਾਂ

ਵਸਾਖ ਦੀ ਧੁੱਪ ਨਾਲ ਖੇਤਾਂ ਦੀ ਛਾਤੀ ਪਾਟ ਜਾਂਦੀ ਏ। ਉਨ੍ਹੀ ਦਿਨੀਂ ਸਾਧਨ ਕਾਂਦੋਰੀ ਦੀ ਮਾਂ ਜਟੀ ਠੁਕਰਾਣੀ ਗੁਰਧਾਮ ਗਈ।

ਮਰਨ ਤੋਂ ਪਹਿਲਾਂ ਜਟੀ ਠੁਕਰਾਣੀ ਦਾ ਢਿੱਡ ਅਤੇ ਗਲ ਫੁੱਲ ਕੇ ਢੋਲ ਹੋ ਗਏ ਸਨ। ਬਾਂਸ ਦੇ ਝੂਲੇ ਜਿਹੇ ਤੇ ਸਾਧਨ ਕਾਂਦੋਰੀ ਆਪਣੀ ਮਾਂ ਨੂੰ ਹਸਪਤਾਲ ਲੈ ਗਿਆ ਸੀ। ਜਦੋਂ ਉਹ ਉਸ ਨੂੰ ਹਸਪਤਾਲ ਲੈ ਜਾਣ ਵਾਲਾ ਸੀ ਤਾਂ ਉਸ ਦੀ ਮਾਂ ਨੇ ਮਿਨਤ ਤਰਲੇ ਨਾਲ ਉਸਨੂੰ ਕਿਹਾ ਸੀ, "ਸਾਧਨ! ਮੈਨੂੰ ਹਸਪਤਾਲ ਨਾ ਲੈ ਜਾ। ਹਸਪਤਾਲ ਦਾ ਡਾਕਟਰ ਮੇਰਾ ਢਿੱਡ ਪਾੜ ਕੇ ਆਂਦਰਾ ਬਾਹਰ ਕਰ ਦੇਵੇਗਾ, ਬਾਪੂ।"

''ਡਾਕਟਰ ਕਹਿੰਦੇ ਨੇ ਹਸਪਤਾਲ ਲੈ ਜਾਣ ਨੂੰ।''

''ਉਏ ਮੇਰੇ ਬਾਪੂ। ਮੇਰੇ ਚੰਗੇ ਸਾਧਨ। ਤੂੰ ਡਾਕਟਰਾਂ ਤੋਂ ਮੇਰਾ ਢਿੱਡ ਨਾ ਪੜਵਾ ਪੁੱਤਰਾ।''

''ਏ, ਢਿੱਡ ਕੋਈ ਨਹੀਂ ਪਾੜਦਾ ਮਾਂ।''

''ਪਾੜਦਾ ਏ, ਮੇਰੇ ਬਾਪ। ਤੈਨੂੰ ਕੀ ਪਤਾ ਏ? ਤੂੰ ਤਾਂ ਅਜੇ ਦੁੱਧ ਚੁੰਘਦਾ ਬੱਚਾ ਏਂ। ਡੋਮ ਲੋਕ ਹਸਪਤਾਲ 'ਚ ਢਿੱਡ ਪਾੜ ਕੇ ਆਦਰਾਂ ਨੂੰ ਬਾਹਰ ਕੱਢ ਦਿੰਦੇ ਨੇ। ਡਾਕਟਰ ਆਂਦਰਾਂ ਨੂੰ ਬੋਤਲ 'ਚ ਰੱਖ ਦਿੰਦੇ ਨੇ।''

''ਕਾਸ ਲਈ ਮਾਂ?"

''ਤੂੰ ਕੀ ਜਾਣੇਗਾ ਮੇਰੇ ਬਾਪ? ਦੁੱਧ ਚੁੰਘਦਾ ਬੱਚਾ ਏ ਤੂੰ। ਇਹ ਮਨੁੱਖੀ ਜਿਸਮ ਕਲਯੁਗ 'ਚ ਨਾ ਫੂਕਿਆ ਜਾਦਾ ਏ, ਨਾ ਕਬਰ 'ਚ ਦੱਬਿਆ ਜਾਂਦਾ ਏ-ਸਮਝਿਐਂ?"

"ਨੀ ਮਾਏ-ਇਹ ਕੇਹੀ ਗੱਲ ?"

"ਠੀਕ ਗੱਲ, ਮੇਰੇ ਬਾਪੂ। ਘਰ ਦਾ ਕੋਈ ਬੰਦਾ ਮਰਦਾ ਏ ਤਾਂ ਰਿਸ਼ਤੇਦਾਰ ਤੇ ਸਮਾਜ ਉਸ ਨੂੰ ਅਰਥੀ ਤੇ ਚੁੱਕਦੇ ਨੇ। ਚੁੱਕਦੇ ਨੇ ਕਿ ਨਹੀਂ?"

"ਬਿਲਕੁਲ ਠੀਕ।"

"ਇਕ ਡਾਕਟਰ, ਡੋਮ, ਦਾਈ ਵਗੈਰਾ ਇੱਲ੍ਹਾਂ ਵਾਂਗ ਬੰਦੇ ਨੂੰ ਘੂਰ ਕੇ ਦੇਖਦੇ ਨੇ।"

"ਕੀ ਆਖਦੀ ਏ, ਮਾਂ?"

"ਹੂੰ। ਘੂਰ ਕੇ ਦੇਖਦੇ ਨੇ। ਇਸ ਮਗਰੋਂ ਜਦੋਂ ਲਾਵਾਰਸ ਮੁਰਦਾ ਦੇਖਦੇ ਨੇ ਤਾਂ ਆਪਸ ਵਿਚ ਵੰਡ ਲੈਂਦੇ ਨੇ। ਡੋਮ ਲੋਕ ਡਾਕਟਰ ਨੂੰ ਆਂਦਰਾ ਦਿੰਦੇ ਨੇ। ਦਾਈ ਕੱਪੜੇ ਲੱਤੇ ਲੈਂਦੀ ਏ ਤੇ ਡੋਮ ਲੋਕ ਮੁਰਦੇ ਨੂੰ ਸਾੜ ਕੇ ਉਸ ਦੀਆਂ ਹੱਡੀਆਂ ਵੇਚ ਦਿੰਦੇ ਨੇ।

"ਬੱਲੇ ਤੇਰੇ। ਮੈਂ ਕਿਤੇ ਏਦਾਂ ਹੋਣ ਦੇਵਾਂਗਾ?"

"ਹਾਂ-ਪੁੱਤ। ਮੈਂ ਤੇਰੀ ਸੰਝ-ਸਵੇਰ ਦੀ ਮਾਂ ਆਂ। ਤੂੰ ਮੈਨੂੰ ਹਸਪਤਾਲ ਲੈ ਜਾ ਕੇ ਮੇਰੀ ਦੁਰਦਸ਼ਾ ਨਾ ਕਰਵਾ।"

"ਚੁੱਪ ਕਰਜਾ, ਮਾਂ।"

ਸਾਧਨ ਕਾਂਦੋਰੀ ਨੇ ਮਾਂ ਨੂੰ ਧਮਕਾਇਆ ਸੀ। ਇਕ ਵੇਲੇ ਜਟੀ ਠੁਕਰਾਣੀ ਨੇ ਉਸ ਨੂੰ ਆਪਣੇ ਗਰਭ 'ਚ ਧਾਰਣ ਕੀਤਾ ਸੀ। ਉਹ ਲੋਕ ਬਹੁਤ ਪੁਰਾਣੀ ਜਾਤੀ ਦੇ ਨੇ, ਜ਼ਰਾ ਵਿਆਧ ਦੇ ਵੰਸ਼ ਵਿੱਚੋਂ ਨੇ। ਉਹਨਾਂ ਦੇ ਸੰਪ੍ਰਦਾਇ ਦਾ ਨਾਂ ਏ, ਪਾਖਮਾਰਾ।

ਉਸੇ ਵੰਸ਼ ਦੀ ਕੁੜੀ ਜਟੇਸ਼ਵਰੀ ਨੇ ਦਸ ਮਹੀਨਿਆਂ ਤੱਕ ਢਿੱਡ ਵਿੱਚ ਰੱਖਣ ਮਗਰੋਂ ਸਾਧਨ ਨੂੰ ਜਨਮ ਦਿੱਤਾ ਸੀ।

ਕਿਵੇਂ ਗਰਭਧਾਰਣੀ ਸੰਝ- ਸਵੇਰੇ ਦੀ ਮਾਂ ਬਣੀ, ਇਹ ਇਕ ਅਨੋਖੀ ਕਹਾਣੀ ਏ। ਸਾਧਨ ਜਦੋਂ ਡੇਢ ਸਾਲ ਦਾ ਸੀ, ਉਦੋਂ ਤੋਂ ਜਟੇਸ਼ਵਰੀ ਦੇ ਸਿਰ ਵਿੱਚ ਦੇਵਤੇ ਆ ਵੜੇ। ਉਦੋਂ ਤੋਂ ਜਟੀ ਦਿਨ ਦੇ ਸਮੇਂ ਜਟੀ ਨੁਕਰਾਣੀ ਹੋ ਗਈ। ਸੂਰਜ ਨਿੱਕਲਣ ਤੋਂ ਲੈ ਕੇ ਛੁਪਣ ਤੱਕ ਕੋਈ ਨੁਕਰਾਣੀ ਨੂੰ ਮਾਂ-ਭੈਣ ਅਤੇ ਬਹੂ ਨਹੀਂ ਮੰਨ ਸਕਦਾ ਸੀ ਤੇ ਨਾ ਈ ਮਾਂ-ਭੈਣ, ਬਹੂ ਕਹਿ ਕੇ ਬੁਲਾ ਸਕਦਾ ਸੀ।

ਸਾਧਨ ਨੂੰ ਵੀ ਜਟੀ ਨੇ ਮਨ੍ਹਾ ਕਰ ਦਿੱਤਾ ਸੀ।

"ਮਾਂ, ਮਾਂ ਕਹਿ ਕੇ ਨਾ ਹਾਕਾਂ ਮਾਰ-ਮੇਰੇ ਬਾਪੂ।"

"ਕਦੇ ਵੀ ਮਾਂ ਆਖ ਦੇ ਨਾ ਬੁਲਾਵਾਂ?"

"ਨਹੀਂ ਮੇਰੇ ਬਾਪ ਤੜਕੇ-ਤੜਕੇ ਸੂਰਜ ਨਿਕਲਣ ਤੋਂ ਪਹਿਲਾਂ ਮਾਂ ਸੱਦ ਲੈਣਾ। ਫੇਰ ਸੂਰਜ ਡੁੱਬਣ ਮਗਰੋਂ ਮਾਂ ਕਹਿਣਾ।"

"ਹੂੰ।"

"ਮਾਂ ਸ਼ਾਮ ਨੂੰ ਅਤੇ ਸਵੇਰੇ ਨੂੰ ਮਾਂ ਅਤੇ ਦਿਨ 'ਚ ਨੁਕਰਾਣੀ ?"

"ਹਾਂ ਮੇਰੇ ਬਾਪੂ। ਮੈਂ ਤੇਰੀ ਸੰਝ-ਸਵੇਰ ਦੀ ਮਾਂ ਆਂ।"

ਇਹੋ ਸੰਝ ਸਵੇਰ ਦੀ ਮਾਂ ਜਟੇਸ਼ਵਰੀ ਕਿੱਦਾਂ ਜਾਦਵਪੁਰ ਦੀ ਲਾਈਨ ਦੇ ਪਾਰ ਆਈ, ਕਿੱਦ੍ਹਾਂ ਉਸ ਆਪਣੇ ਮੁੰਡੇ ਲਈ ਰਿਕਸ਼ੇ ਦਾ ਜੁਗਾੜ ਕੀਤਾ, ਇਹ ਬਹੁਤ ਲੰਬੀ ਕਹਾਣੀ ਏ।

ਮਾਂ ਤੋਂ ਬਿਨਾਂ ਸਾਧਨ ਕਾਂਦੋਰੀ ਕੁਝ ਨਹੀਂ ਜਾਣਦਾ। ਉਹ ਬਹੁਤ ਭੋਲਾ ਏ। ਤੀਹਾਂ ਸਾਲਾਂ ਦੀ ਉਮਰ 'ਚ ਵੀ ਉਸ ਨੂੰ ਅਕਲ ਨਹੀਂ ਆਈ ਸੀ। ਝੋਟੇ ਵਾਂਗ ਉਸ ਦੇ ਜਿਸਮ 'ਚ ਢਿੱਡ ਤੋਂ ਬਿਨਾਂ ਕੁੱਝ ਵੀ ਨਹੀਂ। ਕਨੇਰ ਦੇ ਕੂਲੇ ਪੱਤਿਆਂ ਵਾਂਗ ਉਸ ਦਾ ਦਿਲ ਏ। ਸੱਪ ਵਾਂਗ ਤਿਲ੍ਹਕਣ ਵਾਲੀ ਉਸ ਦੀ ਨਾੜੀ ਏ ਅਤੇ ਤੜਕੇ ਦੇ ਦੋ ਪੱਤੀਆਂ ਫੁੱਲ ਵਾਂਗ ਨਰਮ ਕੋਮਲ ਉਸ ਦੀ ਆਤਮਾ ਏ। ਕੁਝ ਵੀ ਨਹੀਂ ਏ ਉਸ ਦੇ ਸਰੀਰ ਵਿੱਚ, ਸਿਰਫ ਢਿੱਡ ਏ।

ਤੇ ਉਸ ਢਿੱਡ 'ਚ ਭੁੱਖ। ਸਿਰਫ ਖਾਣ ਦੇ ਲਾਲਚ ਦੇ ਕੇ ਉਸ ਦੇ ਮਾਲਕ ਦੀ ਮੁਟਿਆਰ ਪਤਨੀ ਉਸ ਤੋਂ ਲੱਕੜੀਆਂ ਪੜਵਾ ਲੈਂਦੀ ਏ, ਟਿਊਬਵੈਲ ਤੋਂ ਪਾਣੀ ਮੰਗਵਾਉਂਦੀ ਏ ਤੇ ਮਣ ਪੱਕਾ ਤੁੜਵਾ ਲੈਂਦੀ ਏ।

ਮਾਲਕ ਦੀ ਮੁਟਿਆਰ ਪਤਨੀ ਘੁੰਢ ਵਾਲੀ ਸੁੰਦਰ ਬਹੁ ਏ।

'ਸਾਧਨ। ਮਾਲਕਣ ਵਾਂਗ ਅੱਖਾਂ ਪਾੜ-ਪਾੜ ਕੇ ਨਾ ਦੇਖਿਆ ਕਰ।'

"ਚੰਗਾ ਮਾਂ।"

ਮਾਂ ਜੋ ਕੁਝ ਆਖਦੀ ਏ ਉਸ ਨੂੰ ਸਾਧਨ ਚੁਪਚਾਪ ਮੰਨ ਲੈਂਦਾ ਏ। ਮਾਂ ਦੀ ਹਰੇਕ ਗੱਲ 'ਚ ਉਸ ਦੇ ਮੂੰਹੋਂ 'ਹਾਂ' ਨਿਕਲਦੀ ਏ। ਮਾਂ ਹੀ ਉਸ ਦੀ ਦੁਨੀਆ ਏ, ਮਾਂ ਹੀ ਉਸ ਦਾ ਚੰਨ ਸੂਰਜ ਏ। ਇਹੋ ਮਾਂ ਜਦੋਂ ਬੁਖਾਰ, ਪੇਚਸ਼, ਪਿਤਰੋਗ ਅਤੇ ਬਲਗਮ ਦੇ ਜ਼ੋਰ ਕਰਕੇ ਢੋਲ ਵਾਂਗ ਫੁਲ ਗਈ ਤਾਂ ਸਾਧਨ ਨੇ ਆਪਣੇ ਮਾਲਿਕ ਨੂੰ ਕਿਹਾ, "ਰੁਪਿਆ ਦਿਓ-ਬਾਪੂ, ਮੈਨੂੰ ਰੁਪਿਆ ਦਿਓ।"

"ਕਾਸ ਲਈ ਸਾਧਨ?"

"ਮੇਰੀ ਮਾਂ ਮਰ ਰਹੀ ਏ, ਬਾਪੂ ।"

"ਕੀ ਹੋਇਆ ਏ, ਉਸ ਨੂੰ ?"

"ਬਿਮਾਰ ਏ, ਬਾਪੂ, ਮਾਂ ਦਿਨੇ ਹਨ੍ਹੇਰਾ ਦੇਖਣ ਲੱਗੀ ਏ। ਲੂਣ ਖਾ ਕੇ ਆਖਦੀ ਏ, ਪਤਾਸਾ ਖਾਧਾ। ਅੱਜ ਦੁਪਹਿਰੇ ਮੈਨੂੰ ਆਖਿਆ-ਤੂੰ ਮੈਨੂੰ ਮਾਂ ਆਖ।"

"ਆਖਿਆ ਤੂੰ ?"

"ਹੂੰ। ਆਖਿਆ।"

"ਡਾਕਟਰ ਲਿਆਵਾਂਗਾ। ਪੈਸੇ ਦਿਓ।"

ਸਾਧਨ ਕਾਂਦੋਰੀ ਦੇ ਮਾਲਕ ਨੇ ਇਕ ਦਸਾਂ ਦਾ ਨੋਟ ਉਸ ਦੇ ਹੱਥ 'ਤੇ ਰੱਖ ਕੇ ਕਿਹਾ, "ਮਾਂ ਦੀ ਦਵਾ-ਦਾਰੂ ਕਰ, ਸਾਧਨ। ਕੁਝ ਵੀ ਹੋਵੇ, ਉਸ ਨੇ ਤੈਨੂੰ ਜਨਮ ਦਿੱਤਾ ਏ।"

"ਮੇਰੀ ਮਾਂ ਮਨੁੱਖ ਨਹੀਂ ਏ, ਬਾਪੂ। ਮੇਰੀ ਮਾਂ ਦੇਵੀ ਏ, ਠੁਕਰਾਣੀ।"

"ਤੂੰ ਡਾਕਟਰ ਨੂੰ ਸੱਦ।"

ਅਨਾਦਿ ਡਾਕਟਰ ਜਿਸ ਨੂੰ ਦਵਾ ਦੇਂਦੇ, ਉਹੋ ਮਰ ਜਾਂਦਾ। ਇਸੇ ਲਈ ਕਾਲੋਨੀ ਦੇ ਲੋਕਾਂ ਨੇ ਉਸ ਨੂੰ ਮਾਰ ਕੁੱਟ ਕੇ ਭਜਾ ਦਿੱਤਾ ਸੀ। ਹੁਣ ਅਨਾਦਿ ਡਾਕਟਰ ਨੇ ਰੇਲ ਲਾਈਨ ਦੇ ਪਾਰ ਛੱਪੜੀ ਦੇ ਕੰਢੇ ਆਪਣੀ ਦੁਕਾਨ ਖੋਲ੍ਹੀ ਏ। ਕਮਾਲ ਦੀ ਗੱਲ ਏ, ਹੁਣ ਉਸ ਦਾ ਕਾਰੋਬਾਰ ਵੱਧਦਾ ਜਾ ਰਿਹਾ ਏ। ਅੱਜ ਕੱਲ੍ਹ ਉਹ ਮੋਟੀ ਰਕਮ ਲੈ ਕੇ ਖੂਨ ਕਰਕੇ ਲਿਆਂਦੀਆਂ ਗਈਆਂ ਲਾਸ਼ਾਂ ਦੇ ਸਰਟੀਫਿਕੇਟ ਦਿੰਦਾ ਏ- 'ਦਿਲ ਫੇਲ੍ਹ ਹੋ ਜਾਣ ਨਾਲ ਮਰ ਗਿਆ।' ਤੇ ਉਹਨਾਂ ਨੂੰ ਸਿੱਧਾ ਸ਼ਮਸ਼ਾਨਘਾਟ ਘੱਲ ਦਿੰਦੇ ਨੇ। ਅੱਜ ਕੱਲ੍ਹ ਇਕ ਹੋਰ ਸਹੂਲਤ ਏ ਕਿ ਸ਼ਮਸ਼ਾਨਘਾਟ ਦੇ ਲੋਕਾਂ ਨੂੰ ਵੀ ਵੱਢੀ ਦੇ ਕੇ ਖਰੀਦਿਆ ਜਾ ਸਕਦਾ ਏ।

ਜੱਟੀ ਠੁਕਰਾਣੀ ਨੇ ਪਹਿਲਾਂ ਹੀ ਦੱਸ ਦਿੱਤਾ ਸੀ ਕਿ ਅਨਾਦਿ ਡਾਕਟਰ ਦੀ ਕਿਸਮਤ ਚਮਕੇਗੀ। ਸ਼ਾਇਦ ਇਸੇ ਕਾਰਨ ਜਾਂ ਬਹੁਤ ਸਾਰੇ ਭਰੂਨ ਕਤਲਾਂ, ਗਰਭਪਾਤਾਂ ਤੇ ਝੂਠੇ ਸਰਟੀਫਿਕੇਟਾਂ ਦੇ ਪਾਪ ਤੋਂ ਡਰ ਕੇ ਬ੍ਰਾਹਮਣ ਕੁਲ ਭੂਸ਼ਨ ਅਨਾਦਿ ਡਾਕਟਰ ਨੇ ਤੇਲ ਨਾਰੀਅਲ-ਲੂਣ ਦੇ ਕੇ ਜਟੀ ਠੁਕਰਾਣੀ ਦੇ ਪੈਰੀਂ ਹੱਥ ਲਾਇਆ।

ਸ਼ਾਇਦ ਇਸੇ ਕਰਕੇ ਜਟੀ ਠੁਕਰਾਣੀ ਨੂੰ ਦੇਖਣ ਲਈ ਅਨਾਦਿ ਡਾਕਟਰ ਛੇਤੀ ਆਇਆ। ਜਟੀ ਦੇ ਕਮਰੇ 'ਚ ਬਹੁਤ ਸੜ੍ਹਾਂਦ ਸੀ। ਗੂੜ੍ਹੇ ਲਾਲ ਰੰਗ ਦੀ ਸਾੜ੍ਹੀ ਪਾਈ ਠੁਕਰਾਣੀ ਰੂਪ ਕਥਾ ਦੀ ਦੈਂਤਣੀ ਵਾਂਗ ਤਖਤਪੋਸ਼ 'ਤੇ ਚਿੱਤ ਲੇਟੀ ਹੋਈ ਸੀ। ਉਸ ਦਾ ਢਿੱਡ ਫੁੱਲ ਕੇ ਢੋਲ ਜਿਹਾ ਹੋ ਗਿਆ ਸੀ ਅਤੇ ਹੱਥ ਪੈਰ ਫੈਲੇ ਹੋਏ ਸਨ। ਜਟੀ ਠੁਕਰਾਣੀ ਦੀਆਂ ਅੱਖਾਂ 'ਚ ਇਕ ਅਜੀਬ ਜਿਹਾ ਭਾਵ ਸੀ। ਗਿੱਦ ਨਾਲ ਗੜੁਚ ਹੋਈਆਂ ਲਾਲ-ਲਾਲ ਅੱਖਾਂ ਇੰਨੀਆਂ ਸੁੰਦਰ ਹੋ ਸਕਦੀਆਂ ਨੇ, ਇਹ ਗੱਲ ਅਨਾਦਿ ਡਾਕਟਰ ਨਹੀਂ ਜਾਣਦੇ ਸਨ।

ਅਨਾਦਿ ਡਾਕਟਰ ਦੀ ਮੇਜ ਤੇ ਮੁਟਿਆਰਾਂ ਅਸਹਿ ਪੀੜ ਨਾਲ ਤੜਫਦੀਆਂ ਹੋਈਆਂ ਪਈਆਂ ਹੁੰਦੀਆਂ ਨੇ, ਉਨ੍ਹਾਂ ਦੀਆਂ ਅੱਖਾਂ ਤੋਂ ਵੀ ਜ਼ਿਆਦਾ ਸੁੰਦਰ ਸਨ ਜਟੀ ਠੁਕਰਾਣੀ ਦੀਆਂ ਅੱਖਾਂ। ਆਈ ਮੌਤ ਤੋਂ ਬਿਨਾਂ ਹੋਰ ਕੋਈ ਚੀਜ਼ ਬੰਦੇ ਦੀਆਂ ਅੱਖਾਂ ਨੂੰ ਇੰਨਾ ਸੁੰਦਰ ਨਹੀਂ ਬਣਾ ਸਕਦੀ।

ਅਨਾਦਿ ਡਾਕਟਰ ਹੈਰਾਨ ਹੋ ਕੇ ਦੇਖਦਾ ਰਿਹਾ। ਜਟੀ ਠੁਕਰਾਣੀ ਦੀ ਨਬਜ਼

ਦੇਖ ਕੇ ਅਨਾਦਿ ਦੀਆਂ ਅੱਖਾਂ 'ਚ ਹੰਝੂ ਆ ਗਏ।

ਉਹ। ਜਟੀ ਠੁਕਰਾਣੀ ਕੋਲ ਆਪਣੇ ਪਾਪਾਂ ਦਾ ਪਛਤਾਵਾ ਕਰਨ ਲਈ ਸਾਲ ਵਿੱਚ ਇਕ ਦੋ ਵਾਰ ਅਨਾਦਿ ਡਾਕਟਰ ਆਉਂਦੇ ਸਨ।

ਆਖਦੇ ਸਨ, "ਮਾਂ। ਮੇਰੇ ਕੋਲੋਂ ਪਾਪ ਹੋ ਗਿਆ ਮਾਂ।"

ਦਿਨ ਵੇਲੇ ਜਟੀ ਠੁਕਰਾਣੀ ਨੂੰ ਕੋਈ ਵੀ ਮਾਂ ਨਹੀਂ ਆਖਦਾ ਸੀ। ਠੁਕਰਾਣੀ ਹੀ ਆਖਣਾ ਪੈਂਦਾ ਸੀ। ਅਨਾਦਿ ਡਾਕਟਰ ਰਾਤ ਦੇ ਹਨੇਰੇ ਵਿੱਚ ਮੂੰਹ ਲੁਕਾਈਂ ਆਉਂਦੇ ਸਨ।

"ਕੀ ਪਾਪ, ਉਏ ਮੇਰੇ ਬਾਪੂ। ਕੀ ਪਾਪ ਕੀਤਾ ਤੂੰ?"

"ਇਕ ਕੁੜੀ ਮਰ ਗਈ, ਮਾਂ।"

ਜਟੀ ਠੁਕਰਾਣੀ ਹੋਕਾ ਲੈ ਕੇ ਆਖਦੀ, "ਵੱਡੀ ਪਾਪਣ ਸੀ ਉਹ। ਤੂੰ ਕੀ ਜਾਣਦੈਂ, ਉਸ ਦੀ ਆਤਮਾ ਪਿੱਛੇ ਹੁਣ ਜਮਦੂਤਾਂ ਨੇ ਲੜ ਪੈਣਾ ਏ। ਉਸ ਨੇ ਵੱਡਾ ਪਾਪ ਕਰਕੇ ਆਪਣੇ ਬਾਪੂ ਦੇ ਮੂੰਹ ਤੇ ਕੀ ਕਾਲਕ ਨਹੀਂ ਲਾਈ? ਚੰਗੇ ਘਰ ਦੀ ਕੁੜੀ ਸੀ, ਉਸ ਦਾ ਦਿਮਾਗ ਖਰਾਬ ਹੋ ਗਿਆ?"

"ਹੁਣ ਕੀ ਹੋਊਗਾ ਮਾਂ ?"

"ਇਹ ਲੈ, ਬਾਪੂ। ਤੇ ਕਣਕਵੰਨੇ ਸੱਪ ਦੇ ਗਲ ਦੀ ਹੱਡੀ ਬਾਰੀ ਵਿਚ ਰੱਖੀ ਏ। ਉਸ ਨੂੰ ਲੈ ਲੈ। ਸਰ੍ਹਾਣੇ ਹੇਠਾਂ ਰੱਖ ਕੇ ਸੌਂ ਜਾਵੀਂ ਤੇ ਸਵੇਰੇ, ਦੁਪਹਿਰ, ਸ਼ਾਮ ਕਮਰੇ 'ਚ ਗੰਗਾਜਲ ਦਾ ਛਿੱਟਾ ਦੇਣਾ, ਸਮਝ ਗਿਆ?"

ਅਨਾਦਿ ਜਿਹੇ ਪਾਪੀਆਂ ਲਈ ਜਟੀ ਠੁਕਰਾਣੀ ਜੰਮਦਿਆਂ ਹੀ ਮਰਨ ਵਾਲੇ ਬੱਚਿਆਂ ਦੀ ਨਹੁੰ, ਕਣਕਵੰਨੇ ਸੱਪ ਦੇ ਗਲ ਦੀ ਹੱਡੀ ਅਤੇ ਧਨੇਸ਼ ਪੰਛੀ ਦਾ ਤੇਲ ਆਦਿ ਇਕੱਠੇ ਕਰਕੇ ਰੱਖਦੀ ਸੀ। ਭਲਾ ਉਸ ਦੇ ਬਿਨਾਂ ਹੋਰ ਕੌਣ ਇਹ ਚੀਜ਼ਾਂ ਇਕੱਠੀਆਂ ਕਰ ਸਕਦਾ ਸੀ? ਉਹਦੇ ਵੱਟੇ ਉਹ ਦਮੜੀ ਵੀ ਨਹੀਂ ਲੈਂਦੀ ਸੀ....ਬਸ ਥੋੜ੍ਹੇ ਜਿਹੇ ਚੌਲ ਲੈਂਦੀ ਸੀ। ਦਿਨ ਡੁੱਬਣ ਮਗਰੋਂ ਠੁਕਰਾਣੀ ਸਾਧਨ ਦੀ ਮਾਂ ਬਣ ਜਾਂਦੀ ਸੀ।

ਠੁਕਰਾਣੀ ਹੋ ਕੇ ਜਿਹੜੇ ਚੌਲ ਲੈਂਦੀ ਸੀ, ਮਾਂ ਬਣਾ ਕੇ ਉਹਨਾਂ ਨੂੰ ਪਕਾ ਕੇ ਆਪਣੇ ਕਮਲੇ ਮੁੰਡੇ ਨੂੰ ਖੁਆਂਦੀ ਸੀ।

ਹੁਣ ਅਨਾਦਿ ਡਾਕਟਰ ਦੀ ਮਦਦ ਕੌਣ ਕਰੇਗਾ? ਦੁਖ ਨਾਲ ਅਨਾਦਿ ਦੀਆਂ ਅੱਖਾਂ ਵਿੱਚ ਹੰਝੂ ਆ ਗਏ।

ਅਨਾਦਿ ਨੇ ਕਿਹਾ, "ਸਾਧਨ, ਇਹਨਾਂ ਨੂੰ ਹਸਪਤਾਲ ਲੈ ਜਾ ਕੇ ਵਿਖਾ ਆ। ਠੁਕਰਾਣੀ ਦੀ ਤਬੀਅਤ ਠੀਕ ਨਹੀਂ ਦਿਸ ਰਹੀ।"

ਅਨਾਦਿ ਨੇ ਪੈਸੇ ਦੇ ਕੇ ਆਪ ਸਾਧਨ ਨੂੰ ਕਿਹਾ, "ਟੈਕਸੀ ਤੇ ਲੈ ਜਾਵੀਂ।"

ਡਰ ਦੇ ਮਾਰਿਆਂ ਸਾਧਨ ਦੇ ਹੋਸ਼ ਉੱਡ ਗਏ। ਪੈਸੇ ਲੈ ਕੇ ਉਹ ਛੋਤੀ ਦੇਣੀ ਮਿਠਾਈ ਦੀ ਦੁਕਾਨ ਤੇ ਗਿਆ। ਆਪਣੇ ਦੁੱਖ ਨੂੰ ਭੁਲਾਉਣ ਲਈ ਉਸ ਨੇ ਚੌਲਾਂ ਦੀ ਲੋਈ, ਪਤਾਸੇ ਤੇ ਗਰਕ ਖਰੀਦ ਕੇ ਦੁਕਾਨ 'ਚ ਹੀ ਬੈਠ ਕੇ ਖਾ ਲਿਆ। ਫੇਰ ਕਈ ਗਲਾਸ ਪਾਣੀ ਪੀਤਾ।

ਟੈਕਸੀ ਡਰਾਈਵਰ ਨੇ ਜਟੀ ਨੂੰ ਗੱਡੀ ਵਿੱਚ ਬਹਾਉਣੋਂ ਨਾਹ ਕਰ ਦਿੱਤੀ। ਬੋਲਿਆ, "ਉਏ ਇਹ ਤਾਂ ਮੁਰਦਾ ਏ। ਗੱਡੀ ਵਿੱਚ ਮਰ ਗਈ ਤਾਂ?"

ਫੇਰ ਸਾਧਨ ਦੇ ਮਾਲਕ ਨੇ ਆਪ ਬਾਂਸਾਂ ਦੇ ਜੰਗਲ ਤੋਂ ਬਾਂਸ ਵੱਢ ਕੇ ਦੇ ਦਿੱਤੇ।

ਬਾਂਸਾਂ ਦਾ ਝੂਲਾ ਬਣਾ ਕੇ ਸਾਧਨ ਠੁਕਰਾਣੀ ਨੂੰ ਬਾਂਗੁੜ ਹਸਪਤਾਲ ਲੈ ਗਿਆ।

ਹਸਪਤਾਲ ਉਸ ਲਈ ਉਨੀ ਉਪਰੀ ਥਾਂ ਸੀ। ਇੰਨੀ ਵੱਡੀ ਇਮਾਰਤ, ਇੰਨੇ ਜਣੇ, ਸਾਧਨ ਘਬਰਾ ਕੇ ਬੋਲਿਆ, "ਭਾਈ ਬਲਰਾਮ। ਡਰਦਿਆਂ ਮੇਰੇ ਹੱਥ ਪੈਰ ਫੂਲ ਰਹੇ ਨੇ। ਇਸ ਹਸਪਤਾਲ ਵਿਚ ਇੰਨੇ ਦਰਵਾਜ਼ੇ ਨੇ, ਪਰ ਇਹ ਤਾਂ ਦੱਸ, ਕਿਹੜੇ ਦਰਵਾਜਿਓਂ ਠੁਕਰਾਣੀ ਨੂੰ ਅੰਦਰ ਲੈ ਜਾਵਾਂ?"

"ਤੂੰ ਵੀ ਅਜੀਬ ਆਦਮੀ ਏ। ਕਮਲਾ ਕਿਸੇ ਥਾਂ ਦਾ।"

ਬਲਰਾਮ, ਜਗਦੀਸ਼ ਅਤੇ ਉਧੋ ਡਾਕਟਰ ਨੂੰ ਸੱਦ ਲਿਆਏ। ਉਹਨਾਂ ਡਾਕਟਰ ਨੂੰ ਆਖ ਦਿੱਤਾ ਕਿ ਉਹ ਜਟੀ ਠੁਕਰਾਣੀ ਨੂੰ ਭਰਤੀ ਕੀਤੇ ਬਿਨਾਂ ਨਹੀਂ ਮੁੜਨਗੇ। ਜਿੰਨੀ ਵਾਰ ਡਾਕਟਰ ਕਹਿੰਦਾ, "ਬੁੱਢੀ ਹੁਣੇ ਮਰ ਜਾਉਂਗੀ।" ਸਾਧਨ ਓਨੀ ਹੀ ਵਾਰ ਰੋਂਦਾ ਅਤੇ ਬੇਨਤੀ ਕਰਦਾ, "ਠੁਕਰਾਣੀ ਨੂੰ ਬਚਾ ਲਓ, ਡਾਕਟਰ। ਠੁਕਰਾਣੀ ਬਿਨਾਂ ਮੈਂ ਕੀ ਕਰੂੰ? ਇਸ ਦੇ ਬਿਨਾਂ ਮੇਰੀ ਦੁਨੀਆ 'ਚ ਹਨੇਰਾ ਫੈਲ ਜਾਉਗਾ। ਸ਼ਾਮ ਢਲਦਿਆਂ ਠੁਕਰਾਣੀ ਮੇਰੀ ਮਾਂ ਬਣ ਜਾਉਗੀ। ਮੇਰੇ ਸਿਰ ਦੇ ਵਾਲ ਚਿੱਟੇ ਹੋ ਗਏ ਨੇ, ਫੇਰ ਵੀ ਕਿੰਨਾ ਪਿਆਰ ਕਰਦੀ ਏ ਠੁਕਰਾਣੀ। ਆਪ ਨਾ ਖਾ ਕੇ ਮੈਨੂੰ ਖੁਆਉਂਦੀ ਏ।"

"ਕੀ ਕਹਿ ਰਹੇ ਹੋ ਤੁਸੀਂ? ਮੈਨੂੰ ਤਾਂ ਕੁਝ ਵੀ ਸਮਝ ਨਹੀਂ ਆ ਰਿਹਾ।" ਡਾਕਟਰ ਨੇ ਖਿੱਝ ਕੇ ਕਿਹਾ।

"ਡਾਕਟਰ ਬਾਬੂ?" ਆਖ ਕੇ ਸਾਧਨ ਉੱਚੀ-ਉੱਚੀ ਰੋ ਪਿਆ। ਬਲੀ ਚੜ੍ਹਾਏ ਗਏ ਝੋਟੇ ਵਾਂਗ ਜ਼ਮੀਨ ਤੇ ਲਿਟ-ਲਿਟ ਕੇ ਤੜਫਣ ਲੱਗ ਪਿਆ।

ਬਲਰਾਮ ਦਾ ਵਿਆਹ ਇਥੇ ਕੂਤਘਾਟ 'ਚ ਹੋਇਆ ਸੀ। ਉਹ ਕਾਲੋਨੀ 'ਚ ਰਹਿੰਦਾ ਏ, ਸਫੈਦਪੋਸ਼ ਬੰਦੇ ਨੂੰ ਦੇਖ ਕੇ ਉਸ ਨੂੰ ਡਰ ਨਹੀਂ ਲੱਗਦਾ। ਜਿੰਨੇ ਦਿਨ ਬਲਰਾਮ ਗਰੀਬ ਰਿਹਾ, ਸਫੈਦਪੋਸ਼ ਲੋਕਾਂ ਨੂੰ ਦੇਖ ਕੇ ਉਸ ਨੂੰ ਗੁੱਸਾ ਆਉਂਦਾ ਸੀ। ਪਰ ਹੁਣ ਤਾਂ ਉਸ ਦੇ ਸਰੀਰ 'ਚ ਧਲੇਸ਼ਵਰੀ ਨਦੀ ਜਿਹੀ ਸਹਿਜਤਾ ਏ ਅਤੇ ਸੁਭਾਉ 'ਚ ਝੋਨੇ ਦੇ ਖੇਤਾਂ ਜਿਹੀ ਅਧੀਨਗੀ ਤੇ ਕੋਮਲਤਾ ਏ।

ਹੁਣ ਕਾਲੋਨੀ 'ਚ ਉਸ ਦਾ ਘਰ ਏ ਅਤੇ ਆਪਣਾ ਰਿਕਸ਼ਾ। ਬਾਰੂਈਪੁਰ 'ਚ ਝੋਨੇ ਦੀ ਜ਼ਮੀਨ ਖਰੀਦ ਲੈਣ ਮਗਰੋਂ ਬਲਰਾਮ ਇਕਦਮ ਬਦਲ ਗਿਆ ਏ।

ਸਫੈਦਪੋਸ਼ ਬੰਦੇ ਦੇ ਮਿਲਣ 'ਤੇ ਮਿੱਠੀਆਂ ਗੱਲਾਂ ਸੁਣ ਕੇ ਹੁਣ ਉਸ ਦਾ ਚਿੱਤ ਥੁੱਕ ਦੇਣ ਨੂੰ ਕਰਦਾ ਏ। ਬਲਰਾਮ ਸਮਝ ਗਿਆ ਏ ਕਿ ਅੱਜ ਕੱਲ੍ਹ ਬੰਗਾਲ ਸਿੱਧਿਆਂ ਲੋਕਾਂ ਲਈ ਨਹੀਂ ਏ, ਸੱਪਾਂ ਲਈ ਏ।

ਬਲਰਾਮ ਅੱਗੇ ਆਇਆ। ਉਸ ਰੁੱਖੀ ਆਵਾਜ਼ ਵਿਚ ਕਿਹਾ, "ਉਹ ਆਮ ਆਦਮੀ ਨਹੀਂ ਏ, ਸਮਝਿਆ? ਇਨ੍ਹਾਂ ਦੇ ਅੰਦਰ ਦੇਵਤਾ ਦਾ ਵਾਸਾ ਏ। ਅਸੀਂ ਉਨ੍ਹਾਂ ਨੂੰ ਦੇਵੀ ਮੰਨਦੇ ਤੇ ਧਾਰਮਿਕ ਪੂਜਾ ਵੇਲੇ ਉਨ੍ਹਾਂ ਦੀ ਡੋਲੀ ਚੜ੍ਹਾਉਂਦੇ ਆਂ। ਪਰ ਬੈੱਡ ਹੋਏ ਤਾਂ ਭਰਤੀ ਕਰ ਲਓ ਨਾ ਸਰ। ਹਸਪਤਾਲ ਦੇ ਬੈੱਡ ਨਾ ਤੁਹਾਡੇ ਨੇ ਅਤੇ ਨਾ ਮੇਰੇ। ਆਮ ਜਨਤਾ ਦੇ ਨੇ। ਠੀਕ ਆਖ ਰਿਹਾ ਨਾ ?"

ਆਖਿਰ ਵਿਚ ਜਟੀ ਠੁਕਰਾਣੀ ਭਰਤੀ ਹੋ ਗਈ।

ਸਾਧਨ ਦਾ ਰੋਣਾ-ਪਿੱਟਣਾ ਦੇਖ ਕੇ ਡਾਕਟਰ ਨੂੰ ਦੁਖ ਹੋ ਰਿਹਾ ਸੀ। ਉਸ ਨੂੰ ਸ਼ਰਮ ਵੀ ਆ ਰਹੀ ਸੀ। ਇੰਨੇ ਵੱਡੇ ਜਵਾਨ ਬੰਦੇ ਨੂੰ ਮਾਂ ਲਈ ਇਸ ਤਰ੍ਹਾਂ ਰੋਂਦਿਆਂ ਡਾਕਟਰ ਨੇ ਕਦੇ ਨਹੀਂ ਦੇਖਿਆ ਸੀ।

"ਡਾਕਟਰ ਬਾਬੂ। ਨੁਕਰਾਣੀ ਬਚੂਗੀ ਕਿ ਨਹੀਂ?"

"ਦੇਖਦਾਂ । ਸਾਧਨ। ਘਬਰਾ ਨਾ।"

"ਇਨ੍ਹਾਂ ਨੂੰ ਕੌਣ ਇਥੇ ਲਿਆਉਂਦਾ, ਹਜ਼ੂਰ ਇਹ ਬੰਦੇ ਨਹੀਂ ਦੇਵਤਾ ਨੇ। ਲੋਕ ਇਨ੍ਹਾਂ ਕੋਲ ਆਉਣ ਤੋਂ ਡਰਦੇ ਨੇ।"

"ਹੂੰ। ਇਹ ਤਾਂ ਹੈ ਈ।'

"ਇਹ ਦਿਨ ਵਿੱਚ ਨੁਕਰਾਣੀ ਰਹਿੰਦੀ ਏ ਅਤੇ ਦਿਨ ਡੁੱਬਣ ਮਗਰੋਂ ਮੇਰੀ ਮਾਂ ਬਣ ਜਾਂਦੀ ਏ। ਗੰਗਾਜਲ ਨਾਲ ਨਹਾਉਣ ਮਗਰੋਂ ਚੰਗੇ ਕੱਪੜੇ ਪਾ ਕੇ ਉਹ ਨੁਕਰਾਣੀ ਹੋ ਜਾਂਦੀ ਏ। ਫੇਰ ਹੋਰ ਲੋਕਾਂ ਵਾਂਗ ਮੈਂ ਵੀ ਇਨ੍ਹਾਂ ਨੂੰ ਦੇਵੀ ਮੰਨਦੈਂ।"

"ਸੱਚੀਂ?"

"ਪਰ ਮਾਂ ਆਖਣ ਲਈ ਮੇਰਾ ਦਿਲ ਤੜਫਦਾ ਰਹਿੰਦਾ ਏ। ਇਸੇ ਲਈ ਜਦੋਂ ਸ਼ਾਮ ਹੁੰਦੀ ਏ, ਮੈਂ ਜਾ ਕੇ ਇਨ੍ਹਾਂ ਦੀ ਗੋਦੀ ਵਿਚ ਸਿਰ ਰੱਖ ਕੇ ਮਾਂ-ਮਾਂ ਆਖ ਕੇ ਆਪਣੀ ਤਮੰਨਾ ਪੂਰੀ ਕਰਦਾਂ।"

ਡਾਕਟਰ ਹੱਕਾ ਬੱਕਾ ਹੋ ਕੇ ਸਾਧਨ ਨੂੰ ਦੇਖ ਰਿਹਾ ਸੀ। ਨਰਸ ਨੇ ਥੋੜ੍ਹਾ ਮੁਸਕਰਾ ਕੇ ਕਿਹਾ, "ਤੇਰਾ ਇੰਨਾ ਵੱਡਾ ਸਿਰ ਏ, ਉਹਨਾਂ ਦੀ ਗੋਦੀ ਵਿਚ ਆ ਜਾਦੈਂ?"

ਸਾਧਨ ਨੇ ਗੰਭੀਰ ਹੋ ਕੇ ਬਹੁਤ ਜਾਣੂਆਂ ਵਾਂਗ ਦੱਸਿਆ, "ਗੋਦੀ ਵਿਚ ਸਿਰ ਰੱਖਦਾਂ, ਮਾਂ ਆਖ ਦੇ ਬੁਲਾਉਂਦਾ, ਫੇਰ ਮਾਂ ਮੈਨੂੰ ਪਿਆਰ ਕਰਦੀ ਏ। ਦਿਨ ਵਿਚ ਇਨ੍ਹਾਂ ਦੇ ਬਹੁਤ ਸਾਰੇ ਭਗਤ ਇਨ੍ਹਾਂ ਦੇ ਕੋਲ ਹੁੰਦੇ ਨੇ, ਪਰ ਰਾਤ ਵੇਲੇ ਮੇਰੇ ਬਿਨਾਂ ਕੋਈ ਨਹੀਂ ਹੁੰਦਾ।"

"ਦਿਨ ਵਿਚ ਤੁਹਾਡੀ ਮਾਂ ਕੀ ਖਾਂਦੀ ਸੀ,"

"ਮਾਂ ਕੀ ਜਟੀ ਜੀ ਇਹੀ ਚਾਹ, ਗਾਜਾ ਤੇ ਗੰਗਾਜਲ ਪੀਂਦੀ ਸੀ। ਦੇਵਤਾ ਕੀ ਦਾਲ-ਚੌਲ ਖਾਂਦੇ ਨੇ?"

"ਤੇ ਸ਼ਾਮ ਨੂੰ?"

"ਸ਼ਾਮ ਨੂੰ ਚੌਲ ਬਣਾਉਂਦੀ ਸੀ। ਮੈਨੂੰ ਸਭ ਦੇ ਦਿੰਦੀ ਸੀ। ਖੁਦ ਮਾੜੇ ਜਿਹੇ ਲੈਂਦੀ ਸੀ। ਜਿਵੇਂ ਛੋਟੇ ਬੱਚੇ ਖਾਂਦੇ ਨੇ।"

"ਇਸੇ ਕਰਕੇ ਇਨ੍ਹਾਂ ਨੂੰ ਇਹ ਬਿਮਾਰੀ ਹੋਏ। ਸਾਧਨ।"

"ਨਹੀਂ ਜੀ। ਦੇਵੀ ਦੇ ਜਿਸਮ ਵਿੱਚ ਭਲਾ ਬਿਮਾਰੀ ਵੜ ਸਕਦੀ ਏ? ਮੈਨੂੰ ਤਾਂ ਲੱਗਦਾ ਏ ਕਿਸੇ ਨੇ ਗੁੱਸਾ ਖਾ ਕੇ ਜਾਦੂ ਦਾ ਤੀਰ ਚਲਾ ਦਿੱਤਾ ਏ।"

"ਦੇਖਦੇ ਆਂ ਕੀ ਕਰ ਸਕਦੇ ਆਂ?"

"ਡਾਕਟਰ ਸਾਹਿਬ।"

"ਬੋਲੋ ?"

ਸਾਧਨ ਨੇ ਆਪਣੇ ਪੈਰ ਦੇ ਅੰਗੂਠੇ ਨਾਲ ਜ਼ਮੀਨ ਖੁਰਚਦਿਆਂ ਹੋਇਆ ਕਿਹਾ, "ਤੁਹਾਡੇ ਘਰਾਂ ਵਿੱਚ ਤਾਂ ਲੱਛਮੀ ਪੈਰ ਤੋੜ ਕੇ ਬੈਠੀ ਏ। ਤੁਹਾਡੇ ਘਰ ਚੌਲਾਂ ਦਾ ਪਹਾੜ ਤੇ ਦਾਲ ਦਾ ਸਮੁੰਦਰ ਏ। ਇਨ੍ਹਾਂ ਦੇ ਹਿੱਸੇ ਦੇ ਚੌਲ ਮੈਨੂੰ ਦੇ ਸਕਦੇ ਹੋ? ਇਹ ਤਾਂ ਅਜੇ ਖਾਵੇਗੀ ਨਹੀਂ।"

"ਇਹ ਨਹੀਂ ਹੋ ਸਕਦਾ, ਸਾਧਨ।"

ਡਾਕਟਰ ਹੋਰ ਵੀ ਹੱਕਾ-ਬੱਕਾ ਹੋ ਕੇ ਸਾਧਨ ਨੂੰ ਦੇਖਣ ਲੱਗਾ। ਮਨੁੱਖ ਦੀ ਸ਼ਕਲ

'ਚ ਪਸ਼ੂਆਂ ਜਿਹੀ ਸਿੱਧ-ਪੱਧਰੀ ਸੋਚ ਇਸ ਤੋਂ ਪਹਿਲਾਂ ਕਦੇ ਡਾਕਟਰ ਨੇ ਨਹੀਂ ਦੇਖੀ ਸੀ। ਪਰ ਜਟੀ ਠੁਕਰਾਣੀ ਦਾ ਇਲਾਜ਼ ਨਾ ਹੋਇਆ। "ਇਨ੍ਹਾਂ ਨੂੰ ਕੀ ਹੋਇਆ ਜੀ। ਦੱਸੋ ਨਾ? ਇਨ੍ਹਾਂ ਨੂੰ ਕੀ ਹੋਇਆ ਏ?" ਪੁੱਛ-ਪੁੱਛ ਸਾਧਨ ਨੇ ਡਾਕਟਰਾਂ ਦਾ ਸਿਰ ਖਾ ਲਿਆ।

ਡਾਕਟਰ ਕੀ ਦੱਸਦਾ? ਜਟੀ ਠੁਕਰਾਣੀ ਨੂੰ ਉਹਨਾਂ ਨੇ ਗੁਲੂਕੋਸ਼ ਚੜ੍ਹਾਇਆ। ਸੇਲਾਈਨ ਵਾਟਰ ਚੜ੍ਹਾਇਆ। ਗਲ ਦੀ ਨਾਲੀ ਸੁੱਕ ਗਈ ਸੀ, ਇਸੇ ਲਈ ਨਾਲੀ ਰਾਹੀਂ ਢਿੱਡ 'ਚ ਭੋਜਨ ਪਹੁੰਚਾਉਣ ਦੀ ਕੋਸ਼ਿਸ਼ ਕੀਤੀ। ਉਹਨਾਂ ਦੇ ਯਤਨਾਂ 'ਚ ਕੋਈ ਕਮੀ ਨਹੀਂ ਸੀ।

ਜਟੀ ਠੁਕਰਾਣੀ ਦੀ ਹਾਲਤ ਨਹੀਂ ਸੁਧਰੀ। ਵਿਚ-ਵਿਚਾਲੇ ਜਦੋਂ ਉਹਨਾਂ ਨੂੰ ਹੋਸ਼ ਆਉਂਦੀ ਸੀ, ਤਾਂ ਉਹ ਕਹਿੰਦੀ ਸੀ, "ਮੈਨੂੰ ਹਸਪਤਾਲ 'ਚ ਨਾ ਰੱਖ, ਬਾਪੂ ਮੇਰੇ, ਮੇਰੇ ਸਾਧਨ, ਡਾਕਟਰ ਮੇਰਾ ਢਿੱਡ ਪਾੜ ਸੁੱਟਣਗੇ, ਡੋਮ ਮੇਰੀਆਂ ਹੱਡੀਆਂ ਵੇਚ ਸੁੱਟਣਗੇ। ਮੈਨੂੰ ਘਰ ਲੈ ਚਲ।"

ਤਿੰਨ ਦਿਨਾਂ ਬਾਅਦ ਡਾਕਟਰਾਂ ਦੀ ਅਕਲ 'ਚ ਠੁਕਰਾਣੀ ਦਾ ਰੋਗ ਆਇਆ। ਉਹਨਾਂ ਦਾ ਰੋਗ ਬੜਾ ਨਾਮੁਰਾਦ ਸੀ। ਅੱਜ ਵੀ ਭਾਰਤ 'ਚ ਇਸ ਰੋਗ ਦਾ ਕੋਈ ਇਲਾਜ ਨਹੀਂ ਏ। ਇਸ ਰੋਗ ਦਾ ਨਾਂ ਏ ਭੁੱਖ ਨਾਲ ਮਰਨਾ। ਬਿਨਾਂ ਖਾਧਿਆਂ ਭੁੱਖੜ ਸਾਧਨ ਨੂੰ ਖੁਆ ਕੇ ਜਟੀ ਠੁਕਰਾਣੀ ਨੇ ਆਪਣੇ ਆਪ ਨੂੰ ਸੁਕਾ ਲਿਆ ਸੀ।

"ਇਹ ਦੇਵਰੋਗ ਏ ਸਾਧਨ। ਇਸ ਦਾ ਇਲਾਜ ਮੈਂ ਨਹੀਂ ਜਾਣਦਾ।" ਡਾਕਟਰ ਨੇ ਮਜ਼ਾਕ ਕੀਤਾ।

"ਫੇਰ ਲੈ ਜਾਈਏ ?"

"ਲੈ ਜਾਓ।"

ਜਟੀ ਠੁਕਰਾਣੀ ਨੇ ਵੀ ਅੱਖਾਂ ਖੋਲ੍ਹ ਕੇ ਆਖਿਆ, "ਉਏ ਨਿਕਰਮਿਆ, ਉਏ ਕਮਲਿਆ, ਸਾਧਨ। ਤੂੰ ਮੇਰੇ ਜਨਮ ਦੀ ਕਹਾਣੀ ਨਹੀਂ ਜਾਣਦਾ।" ਤੂੰ ਜਾਣਦਾ ਏਂ, ਮੈਂ ਕਿਸ ਸਮਾਜ ਦੀ ਕੁੜੀ ਆਂ? ਮੈਨੂੰ ਘਰ ਲੈ ਚੱਲ। ਮੈਂ ਆਪਣੇ ਘਰੇ ਦੇਹ ਛੱਡਾਂਗੀ।

ਬਲਰਾਮ, ਜਗਦੀਸ਼, ਸਾਧਨ ਅਤੇ ਹੋਰ ਪੰਜ ਜਣੇ ਤਿਹਾਰ ਮਨਾਉਣ ਵਾਂਗ ਜਟੀ ਠੁਕਰਾਣੀ ਨੂੰ ਘਰ ਲੈ ਆਏ। ਜਟੀ ਦੇ ਘਰ ਦੇ ਸਾਹਮਣੇ ਇਕ ਨਿੰਮ ਦਾ ਰੁੱਖ ਸੀ। ਉਸ ਦੇ ਹੇਠਾਂ ਜਟੀ ਨੂੰ ਸੁਆ ਦਿੱਤਾ ਗਿਆ।

"ਨਿੰਮ ਦੀ ਛਾਂ ਚੰਗੀ ਹੁੰਦੀ ਏ, ਸਾਧਨ। ਅਸੀਂ ਪੰਜ ਜਣੇ ਹਾਂ। ਤੂੰ ਮਾਂ ਦੇ ਕੋਲ ਬੈਠ।" ਬਲਰਾਮ ਦੇ ਆਖਣੇ ਤੇ ਸਾਧਨ ਜਾ ਕੇ ਜਟੀ ਠੁਕਰਾਣੀ ਕੋਲ ਬੈਠ ਗਿਆ।

"ਕਿਸੇ ਪੰਡਤ ਨੂੰ ਸੱਦ ਲਿਆ।"

"ਹੈਗਾ ਪੰਡਤ, ਹੈਗਾ।"

"ਕੌਣ ਏ ?"

"ਅਨਾਦਿ ਡਾਕਟਰ।"

"ਉਸ ਨੂੰ ਬੁਲਾ। ਠੁਕਰਾਣੀ ਕੋਲ ਬਿਠਾ ਦੇ।"

ਅਨਾਦਿ ਡਾਕਟਰ ਵੀ ਜਟੀ ਠੁਕਰਾਣੀ ਦੇ ਕੋਲ ਜਾ ਬੈਠਿਆ। ਸਾਧਨ ਬੇਹੱਦ ਹਾਰਿਆ ਤੇ ਦੁਖੀ ਜਿਹਾ ਬੈਠਾ ਸੀ।

"ਕੁੱਝ ਦੱਸ ਜਾ, ਕੁਝ ਤਾਂ ਬੋਲ, ਨੀ ਮੇਰੀ ਸੰਝ-ਸਵੇਰੇ ਦੀ ਮਾਂ।"

"ਬੋਲਾਂ ?"

ਆਖਿਰੀ ਸਮੇਂ 'ਚ ਜਟੀ ਦੀ ਚੇਤਨਾ ਮੁੜ ਆਈ ਸੀ।

"ਬੋਲ।"

"ਤੇਰਾ ਬਾਪੂ ਕਾਂਦੋਰੀ ਸੀ। ਤੁਸੀਂ ਬੇਦਿਆ ਜਾਤੀ ਦੇ ਹੋਂ। ਬੇਦਿਆ ਲੋਕ ਜੰਗਲ, ਪਹਾੜਾਂ 'ਚ ਘੁੰਮਦੇ ਅਤੇ ਸੁੰਦਰ ਚਟਾਈਆਂ ਬੁਣਦੇ ਨੇ।"

"ਤੇ ਤੂੰ ?"

"ਮੈਂ ?"

ਉਸ ਵੇਲੇ ਸੂਰਜ ਅਸਮਾਨ 'ਤੇ ਚੜ੍ਹ ਆਇਆ ਸੀ। ਦਸ ਵਜ ਰਹੇ ਸਨ। ਜਟੀ ਜਦੋਂ ਲੜਕੀ ਸੀ ਤਾਂ ਇਸ ਵੇਲੇ ਉਹ ਠੁਕਰਾਣੀ ਬਣ ਕੇ ਕਮਰੇ 'ਚ ਬੈਠੀ ਹੁੰਦੀ ਸੀ ਅਤੇ ਭਗਤਾਂ ਦੀ ਪੂਜਾ ਲੈਂਦੀ ਸੀ। ਸਾਧਨ ਦਾ ਬੜਾ ਮਨ ਕਰਦਾ ਸੀ ਕਿ ਉਹ ਮਾਂ ਬਣ ਜਾਵੇ ਅਤੇ ਉਸ ਨੂੰ ਆਵਾਜ਼ ਮਾਰੇ, "ਸਾਧਨ। ਮੇਰੇ ਕੋਲ ਆ ਜਾ।"

ਅੱਜ ਜਟੀ ਠੁਕਰਾਣੀ ਦੀ ਇੱਛਾ ਹੋਈ ਕਿ ਉਹ ਸਾਧਨ ਨੂੰ ਕੋਲ ਸੱਦੇ। ਉਹ ਆਖ ਸਕਦੀ ਸੀ। "ਸਾਧਨ। ਮੇਰੇ ਨੇੜੇ ਆ।" ਪਰ ਉਸ ਨੇ ਨਹੀਂ ਆਖਿਆ। ਉਸ ਵੇਲੇ ਉਸ ਦੇ ਚਹੁੰ ਪਾਸੀਂ ਕਿੰਨੇ ਹੀ ਭਗਤ ਖੜ੍ਹੇ ਸਨ। ਉਸ ਦੇ ਕੋਲ ਆ ਕੇ ਮੱਥਾ ਟੇਕਦੇ ਤੇ ਉਸ ਪ੍ਰਤੀ ਆਪਣੀ ਸ਼ਰਧਾ ਦਿਖਾਉਂਦੇ ਸਨ। ਇਨ੍ਹਾਂ ਲੋਕਾਂ ਨੇ ਈ ਸਾਲ ਦੇ ਸਾਲ ਚੌਲ ਦੇ ਕੇ ਸਾਧਨ ਨੂੰ ਜਿਉਂਦਿਆ ਵੇਖਿਆ। ਆਪਣੀ ਖੁਸ਼ੀ ਨਾਲ ਜਟੀ ਇਕ ਦਿਨ ਠੁਕਰਾਣੀ ਬਣੀ ਸੀ। ਅੱਜ ਉਸ ਨੂੰ ਠੁਕਰਾਣੀ ਹੋ ਕੇ ਹੀ ਮਰ ਜਾਣਾ ਹੋਵੇਗਾ।

"ਤੂੰ ਕੌਣ ਏਂ?" ਸਾਧਨ ਨੇ ਪੱਧਰੇ ਭਗਤੀ-ਭਾਓ ਨਾਲ ਇਹ ਪੁੱਛਿਆ।

'ਮਾਂ ਕੌਣ ਏ? ਜਟੀ ਕੌਣ ਏ? ਸਾਧਨ ਦਾ ਬ਼ਾਪੂ ਜਾਂ ਕਾਂਦੋਰੀ ਹੋਵੇ ਤਾਂ ਕੀ ਜਟੀ ਕਿਸੇ ਸਮਾਜ ਦੀ ਹੋ ਸਕਦੀ ਏ? ਸਾਧਨ, ਬਲਰਾਮ, ਜਗਦੀਸ਼ ਸਾਰੇ ਜਟੀ ਦੇ ਕੋਲ ਆ ਕੇ ਇਕੱਠੇ ਹੋ ਗਏ।

"ਤੂੰ ਛੋਟਾ ਨਹੀਂ ਏ। ਤੂੰ ਵੱਡੀ ਜਾਤ ਦਾ ਏਂ, ਬਹੁਤ ਵੱਡੀ ਜਾਤ ਦਾ।"

"ਤੇ ਤੂੰ?"

"ਮੇਰੀ ਕਹਾਣੀ ਬੜੀ ਅਜੀਬ ਏ। ਮੇਰੇ ਆਦਿਪੁਰਖ ਜਰਾ ਵਿਆਧ (ਜਾਂਗਲੀ ਜਾਤੀ) ਸਨ। ਉਹਨਾਂ ਦਾ ਨਾਂ ਜਾਣਦਾ ਏਂ?"

"ਜ਼ਰਾ ਵਿਆਧ ?"

"ਅਸੀਂ ਵਿਆਧ ਬੋਲਦੇ ਆਂ। ਸਾਡੀ ਜੀਭ ਲੋਕਾਂ ਵਰਗੀ ਨਹੀਂ ਏ, ਡਾਕਟਰ।"

"ਭਿਆਨਕ ਮਾਨਸਿਕ ਵਿਕਾਰ।" ਅਨਾਦਿ ਡਾਕਟਰ ਨੇ ਡਰ ਕੇ ਕਿਹਾ।

ਅਜਿਹੇ ਰੋਗੀ ਨੂੰ ਹਸਪਤਾਲੋਂ ਛੱਡ ਕਿਉਂ ਦਿੱਤਾ, ਤੇ ਐਸੇ ਰੋਗੀ ਨੂੰ ਘੇਰ ਕੇ ਏਨੇ ਜਣਿਆਂ ਦੀ ਭੀੜ ਇਕੱਠੀ ਕੀਤੀ ਏ? ਜਰਾ ਵਿਆਧ ਦੀ ਕਹਾਣੀ ਤਾਂ ਮਹਾਭਾਰਤ ਜਿੰਨੀ ਹੀ ਪੁਰਾਣੀ ਇਕ ਰੂਪ ਕਥਾ ਏ।

"ਵਿਕਾਰ ਨਹੀਂ ਡਾਕਟਰ। ਮੇਰੀ ਗੱਲ ਸੱਚ ਏ ਜਾਂ ਝੂਠ, ਇਸ ਤੂੰ ਮੈਂ ਹੀ ਦੱਸ ਸਕਦੀ ਆਂ। ਸੁਣਿਆ ਏ.........।"

ਜਟੀ ਇਕ ਅਜੀਬੋ ਗਰੀਬ ਕਹਾਣੀ ਦੱਸਣ ਲੱਗੀ, "ਜਿਸ ਦੇਸ 'ਚ ਸਮੁੰਦਰ ਏ ਤੇ ਜਿਥੇ ਦੁਆਰਕਾਪੁਰੀ ਏ, ਉਸ ਦੇਸ਼ 'ਚ ਜਾ ਕੇ ਵਿਆਧ ਨੇ ਤੀਰ ਮਾਰਿਆ ਸੀ।"

"ਕਿਸ ਨੂੰ?"

"ਕਿਸ਼ਨ ਨੂੰ। ਤੂੰ ਪੋਥੀ ਨਹੀਂ ਪੜ੍ਹੀ ?"

"ਸਾਰੇ ਜਾਣਦੇ ਨੇ।"

"ਇਹ ਤਾਂ ਪਾਪ ਦਾ ਰਾਜਾ ਮਹਾਂਪਾਪ ਸੀ। ਭਗਵਾਨ ਨੂੰ ਤੀਰ ਮਾਰਨ ਤੋਂ ਵੱਡਾਂ ਕੋਈ ਪਾਪ ਨਹੀਂ। ਉਸ ਮਗਰੋਂ ਉਸ ਜ਼ਰਾ ਦੇ ਬੰਸ਼ ਦੇ ਲੋਕ ਉਸ ਦੇਸ਼ ਨੂੰ ਛੱਡ ਕੇ ਇਸ ਦੇਸ਼ 'ਚ ਆਏ......।"

"ਕਿਥੇ ?"

"ਹਿਜਲੀ-ਕਾਂਖੀ-ਤਮਲੁਕ-ਮੈਦਿਨੀਪੁਰ......।"

"ਉਸ ਮਗਰੋਂ ?"

"ਮੇਰਾ ਸਮਾਜ ਬਹੁਤ ਛੋਟਾ ਸੀ। ਅਸੀਂ ਸ਼ਮਸ਼ਾਨਾਂ 'ਚ ਘੁੰਮਦੇ ਸੀ, ਸੱਪ ਫੜਦੇ ਸੀ ਤੇ ਸ਼ਮਸ਼ਾਨ ਘਾਟਾਂ ਦੇ ਘੜਿਆਂ ਵਿੱਚੋਂ ਪਾਣੀ ਪੀਂਦੇ ਸੀ।"

"ਉਹ......ਹ......ਹੋ।"

'ਅਸੀਂ ਚਿੜੀਆਂ ਫੜਦੇ ਸੀ, ਸਾਨੂੰ ਲੋਕ ਪਾਖਮਾਰਾ ਕਹਿੰਦੇ ਸਨ.।"

"ਪਾਖਮਾਰਾ ਕਿਹੜੀ ਜਾਤੀ ਏ? ਕਦੇ ਨਾਂ ਤਾਂ ਸੁਣਿਆ ਨਹੀਂ।"

"ਸਾਡੇ ਲੋਕਾਂ ਦਾ ਦੂਜਿਆਂ ਦੇ ਸਮਾਜ ਦੇ ਵਿਚ ਲਹੂ ਦਾ ਮੇਲ ਨਹੀਂ ਹੁੰਦਾ। ਪਰ ਮੇਰਾ ਮਨ ਸਾਧਨ ਦੇ ਬਾਪੂ ਤੇ ਆ ਗਿਆ। ਸਮਾਜ 'ਚ ਕੂਰ-ਕੂਰ ਹੁੰਦੀ ਸੀ, ਇਸੇ ਲਈ ਅਸੀਂ ਦੋਵੇਂ ਉਥੋਂ ਆ ਗਏ ਅਤੇ ਕਰੇਵਾ ਕਰ ਲਿਆ।"

ਜਟੀ ਠੁਕਰਾਣੀ ਠੀਕ ਤਰ੍ਹਾਂ ਦੱਸ ਨਹੀਂ ਸਕਦੀ ਸੀ। ਪਹਿਲੇ ਵਿਆਹ ਦਾ ਨਾਂ ਵਿਆਹ ਸੀ ਦੂਜੇ ਦਾ ਕਰੇਵਾ। ਪਾਖਮਾਰਾ ਲੋਕਾਂ ਦੀ ਜਾਤ 'ਚ ਜਨਮ ਦੇ ਨਾਲ ਹੀ ਹਰੇਕ ਕੁੜੀ ਦਾ ਵਿਆਹ ਉਹਨਾਂ ਦੇ ਦੇਵਤੇ ਨਾਲ ਹੋ ਜਾਂਦਾ ਸੀ। ਪਹਿਲਾਂ ਦੇਵਤੇ ਨੂੰ ਪਾਣੀ ਤੇ ਨਾਰੀਅਲ ਚੜ੍ਹਾ ਕੇ ਈ ਕੁੜੀਆਂ ਘਰ-ਬਾਰ ਵਸਾਉਣ ਜਾਂਦੀਆਂ ਸਨ।

"ਇਸ ਮਗਰੋਂ ਬਹੁਤ-ਬਹੁਤ ਦਿਨਾ ਮਗਰੋਂ ਮੈਂ ਠੁਕਰਾਣੀ ਬਣੀ। ਮੇਰੇ ਤੇ ਤਰਕਾਲਾਂ ਸਵੇਰੇ ਦੇਵਤਾ ਦਾ ਪਹਿਰਾ ਹੁੰਦਾ ਸੀ......।"

"ਜਟੀ ਠੁਕਰਾਣੀ। ਪਾਣੀ ਪੀਵੇਂਗੀ, ਪਾਣੀ?"

"ਨਹੀਂ, ਮੇਰੇ ਬਾਪੂ। ਹੁਣ ਮੈਂ ਬੜੇ ਆਨੰਦ ਨਾਲ ਸੁਰਗ ਨੂੰ ਜਾਊਗੀ ਪਰ ਸਾਧਨ....."

ਠੁਕਰਾਣੀ ਨੇ ਹਿਚਕੀ ਲਈ।

"ਕੀ? ਮੈਨੂੰ ਕੁਝ ਆਖਿਆ ਤੂੰ? ਸਾਧਨ ਨੇ ਪੁੱਛਿਆ।

"ਮੈਂ ਠੁਕਰਾਣੀ ਬਣੀ। ਦੇਖ ਮੇਰੇ ਮੱਥੇ ਤੇ ਸੂਰਜ.....।"

"ਅਜੇ ਤਾਂ ਦਿਨ ਖੜ੍ਹੈ।"

"ਤੇਰੀ ਮਾਂ ਨਹੀਂ ਸਾਧਨ, ਠੁਕਰਾਣੀ ਸੁਰਗ ਨੂੰ ਜਾ ਰਹੀ ਏ। ਤੈਨੂੰ ਇਸ ਦੇ ਵਾਸਤੇ ਦਾਨ-ਪੁੰਨ ਕਰਨਾ ਹੋਊਗਾ......।"

"ਕੀ ਦੇਣਾ ਹੋਵੇਗਾ?"

ਸਾਰੇ ਲੋਕਾਂ ਦੇ ਮਨ ਡਕੋ ਡੋਲੇ ਖਾਂਦੇ ਸਨ। ਸਾਧਨ ਦੇ ਕੱਚੇ ਦਲਾਨ 'ਚ ਸਾਰੇ ਗੁਆਂਢੀਆਂ ਦੀ ਭੀੜ ਖੜ੍ਹੀ ਸੀ। ਇਕ ਅਛੂਤ, ਗਰੀਬ ਤੇ ਮਾੜੀ ਕਿਸਮਤ ਵਾਲਾ ਮਾਂ ਨਹੀਂ, ਸਗੋਂ ਜਿਵੇਂ ਕੋਈ ਬੜਾ ਕਰਨੀ ਵਾਲਾ ਤੇ ਵੱਡਾ ਆਦਮੀ ਮਰ ਰਿਹਾ ਹੋਵੇ।

ਸਾਰੇ ਜਣੇ ਚੁਪ ਹੋ ਗਏ। ਸਾਹ ਰੋਕ ਕੇ ਉਡੀਕ ਕਰਨ ਲੱਗੇ, ਦੇਖੋ, ਉਹਨਾਂ ਦੀ ਜਟੀ ਠੁਕਰਾਣੀ ਆਪਣੇ ਅੰਤ ਵੇਲੇ 'ਚ ਕੀ ਮੰਗਦੀ ਏ?

"ਜੇ ਮੈਂ ਸ਼ਾਮੀ ਮਰਦੀ ਜਾਂ ਮੂੰਹ ਹਨੇਰੇ ਮਰਦੀ ਤਾਂ ਤੇਰੀ ਕਾਣੀ ਕੌਡੀ ਨਾ ਲੱਗਦੀ।

ਹੁਣ ਤਾਂ ਮੈਨੂੰ ਹਾਥੀ ਦੇਣਾ ਹੋਊਗਾ। ਮੇਰੇ ਸਰਾਧ ਤੇ ਤੂੰ ਹਾਥੀ ਦੇਵੀਂ।"

"ਦਊਂਗਾ। ਮੈਂ ਕਸਮ ਖਾਂਦਾ।"

ਅਫ਼ਸੋਸ ਅਤੇ ਦੁਖ ਨਾਲ ਪਾਗਲ ਅਤੇ ਬੇ-ਮੌਕੇ ਦੀ ਅਣਹੋਣੀ ਜਿਹੀ ਘਟਨਾ ਨਾਲ ਸੁੰਨ ਹੋਏ ਸਾਧਨ ਨੇ ਆਖਿਆ, ਤੁਸੀਂ ਸਾਰੇ ਜਣੇ ਸੁਣ ਲਓ। ਇਸ ਦੇ ਸ਼ਰਾਧ ਵਿਚ ਮੈਂ ਹਾਥੀ ਦਾਨ ਕਰੂੰਗਾ।"

"ਘੋ......ਘੋ......ਘੋ.....ਘੋੜਾ ਦੇਣਾ ਏ।"

"ਦੇਊਂਗਾ।"

ਸਾਧਨ ਨੇ ਉੱਚੀ-ਉੱਚੀ ਰੋਂਦਿਆਂ ਆਖਿਆ, "ਮੈਂ ਸਭ ਦਊਂਗਾ। ਤੁਸੀਂ ਮੈਨੂੰ ਛੱਡ ਕੇ ਨਾ ਜਾਣਾ। ਮੇਰਾ ਹੋਰ ਕੋਈ ਨਹੀਂ।"

"ਤੇਰੀ......ਬ.....ਬ.....ਬ......।"

ਜਟੀ ਠੁਕਰਾਣੀ ਦੀ ਆਵਾਜ਼ ਸੰਘ ਵਿਚ ਹੀ ਅਟਕ ਗਈ। ਸਾਧਨ ਦੀ ਜਿਹੜੀ ਬੀਵੀ ਦੌੜ ਕੇ ਬਾਪ ਦੇ ਘਰ ਚਲੀ ਗਈ ਸੀ, ਉਸ ਨੂੰ ਲੈ ਆਉਣ ਲਈ ਜਟੀ ਕਹਿਣਾ ਚਾਹੁੰਦੀ ਸੀ, ਪਰ ਆਖ ਨਾ ਸਕੀ। ਆਪਣਾ ਵਾਕ ਖਤਮ ਕਰਨ ਤੋਂ ਪਹਿਲਾਂ ਹੀ ਉਸ ਦਾ ਸਿਰ ਨਿਰਜਿੰਦ ਹੋ ਕੇ ਢਹਿ ਗਿਆ।

ਚਿੱਟੇ ਕੱਪੜਿਆਂ 'ਚ ਲਪੇਟ ਕੇ ਫੁੱਲਾਂ ਅਤੇ ਚੰਦਨ ਨਾਲ ਢੱਕ ਕੇ ਢੋਲ-ਵਾਜੇ ਵਜਾਉਂਦੇ ਹੋਏ ਉਹ ਜਟੀ ਠੁਕਰਾਣੀ ਨੂੰ ਦਾਗ ਦੇਣ ਲਈ ਲੈ ਗਏ। ਸਾਰਾ ਖਰਚਾ ਅਨਾਦਿ ਡਾਕਟਰ ਨੇ ਦਿੱਤਾ। ਜਟੀ ਵਲ ਵਿਹਦਿਆਂ-ਵਿਹਦਿਆਂ ਅਨਾਦਿ ਡਾਕਟਰ ਨੂੰ ਪਹਿਲਾਂ ਹੀ ਯਕੀਨ ਹੋ ਗਿਆ ਸੀ ਕਿ ਹੁਣ ਰੋਜ਼-ਰੋਜ਼ ਉਸ ਨੂੰ ਚੌਲ ਦੇਣ ਦੀ ਜ਼ਿੰਮੇਵਾਰੀ ਤੋਂ ਉਹ ਮੁਕਤ ਹੋਣ ਵਾਲਾ ਏ। ਚੌਲਾਂ ਦਾ ਭਾਅ ਜਦੋਂ ਤਾੜ ਕੇ ਰੁੱਖ ਦੀ ਟੀਸੀ ਤੇ ਚੜ੍ਹ ਗਿਆ ਸੀ, ਉਦੋਂ ਵੀ ਅਨਾਦਿ ਡਾਕਟਰ ਚੌਲ ਚੜ੍ਹਾ ਕੇ ਜਟੀ ਠੁਕਰਾਣੀ ਨੂੰ ਮੱਥਾ ਟੇਕਣ ਜਾਂਦਾ ਸੀ। ਅਨਾਦਿ ਦੀ ਬਹੂ ਬਹੁਤ ਨਾਰਾਜ ਹੁੰਦੀ ਤੇ ਆਖਦੀ, "ਦੇਵਤਾ ਦਾ ਅੰਸ਼ ਏ ਉਹਨਾਂ 'ਚ ਪਰ ਭਗਤਾਂ ਦਾ ਕਸ਼ਟ ਉਹ ਕਿਉਂ ਨਹੀਂ ਸਮਝਦੀ?"

ਅਨਾਦਿ ਨੂੰ ਦੁੱਖ ਹੋਇਆ। ਬਲਰਾਮ ਦੇ ਹੱਥ 'ਚ ਪੈਸੇ ਫੜਾ ਕੇ ਅਨਾਦਿ ਨੇ ਆਖਿਆ, "ਤੁਹਾਡੀ ਸਾਰਿਆਂ ਦੀ ਜਿਹੜੀ ਇੱਛਾ ਏ, ਖਾ ਲਓ ਪਰ ਇਕ ਗੱਲ ਯਾਦ ਰੱਖਣੀ। ਠੁਕਰਾਣੀ ਨੂੰ ਚੰਦਨ ਦੀ ਲੱਕੜੀ ਨਾਲ ਸਾੜਣਾ। ਲੱਕੜੀ ਸੁੰਘ ਕੇ ਲੈਣੀ। ਫੁੱਲ ਚੜ੍ਹਾਉਣੇ, ਫੁਲੀਆਂ ਤੇ ਪੈਸੇ ਸੁੱਟਣੇ। ਸਮਝਿਆ। ਤੇਰੇ ਜੀਜੇ ਦਾ ਇਕ ਕੀਰਤਨ ਜੱਥਾ ਸੀ ਨਾ?"

ਜਟੀ ਦੀ ਮੌਤ ਬਲਰਾਮ ਅਤੇ ਉਸ ਦੇ ਸਾਥੀਆਂ ਲਈ ਅਲੌਕਾਰ ਘਟਨਾ ਸੀ। ਮਰਨ ਲੱਗਿਆਂ ਘੋਰ ਮਨੋਵਿਕਾਰ ਦੇ ਦਾਬੇ ਹੇਠ ਹੋ ਕੇ ਜਟੀ ਨੇ ਕੁਝ ਆਖਿਆ ਸੀ, ਉਹ ਸਭ ਬਲਰਾਮ ਲਈ ਦੇਵਵਾਣੀ ਸੀ। ਇਸੇ ਲਈ ਬਲਰਾਮ ਨੇ ਆਖਿਆ "ਜੇ ਜੀਜਾ ਨਾ ਆਇਆ ਤਾਂ ਉਸ ਦਾ ਸਿਰ ਵੱਢ ਕੇ ਸੁੱਟ ਦਿਆਂਗਾ।"

ਕਦੇ-ਕਦੇ ਬਲਰਾਮ ਇਸ ਤਰ੍ਹਾਂ ਦੀ ਗੱਲ ਬੋਲਦਾ ਏ। ਇਹ ਗੱਲ ਸੁਣਦਿਆਂ ਹੀ ਉਸ ਦਾ ਜੀਜਾ ਆ ਹਾਜ਼ਰ ਹੋਇਆ। ਉਸ ਦਾ ਨਾਂ ਸਦਾਨੰਦ ਸੀ। ਜਿਹਾ ਨਾਂ ਤੇਹਾ ਸੁਭਾਅ। ਸਰਕਾਰੀ ਦਫਤਰ 'ਚ ਚਪੜਾਸੀ ਸੀ।

"ਗੋਲੀ ਮਾਰ ਨੌਕਰੀ ਨੂੰ ਕੈਜੁਅਲ ਲੀਵ ਏ? ਇਕ ਦਿਨ ਨੌਕਰੀ ਤੇ ਨਾ ਜਾਣ ਨਾਲ ਸਰਕਾਰੀ ਨੌਕਰੀ ਛੁੱਟ ਨਹੀਂ ਜਾਂਦੀ।"

ਇਹ ਆਖ ਕੇ ਉਸ ਨੇ ਕਮਰੇ 'ਚ ਸਾਫਾ ਬੰਨ੍ਹਿਆ। ਸਿਰ ਦੇ ਵਾਲਾਂ 'ਚ ਕੰਘੀ ਵਾਹ ਕੇ ਕਾਗਜ਼ ਦੀ ਮਾਲਾ ਪਾ ਕੇ ਸਦਾਨੰਦ ਤੇ ਉਸ ਦੇ ਸਾਥੀ "ਰਾਮ ਨਾਮ ਸੱਚ ਏ, ਪ੍ਰਭੂ ਦਾ ਨਾਂ ਸੱਚ ਏ" ਬੋਲਦਿਆਂ ਜਟੀ ਠੁਕਰਾਣੀ ਨੂੰ ਲੈ ਕੇ ਤੁਰ ਪਏ।

## ਦੋ

ਸਾਧਨ ਦੀ ਸੰਝ-ਸਵੇਰੇ ਦੀ ਮਾਂ ਕਿਵੇਂ ਔਰਤ ਤੋਂ ਦੇਵੀ ਹੋਈ, ਇਸ ਦੀ ਕਹਾਣੀ ਬੜੀ ਹੈਰਾਨ ਕਰਨ ਵਾਲੀ ਏ।

ਉਹ ਮੇਦਿਨੀਪੁਰ ਦੇ ਪਾਖਮਾਰਾ ਜਾਤੀ ਦੇ ਸਨ। ਉਹ ਘੁੰਮਕੜ ਸਨ। ਉਨ੍ਹਾਂ ਦਾ ਕਹਿਣਾ ਏ ਕਿ ਉਹ ਜਰਾ ਵਿਆਧ ਦੇ ਬੰਸ਼ 'ਚੋਂ ਨੇ। ਜਰਾ ਵਿਆਧ ਨੇ ਭਗਵਾਨ ਦੀ ਹੱਤਿਆ ਕੀਤੀ ਸੀ, ਇਸੇ ਲਈ ਉਹਨਾਂ ਦੀ ਜਾਤੀ ਨੂੰ ਸ਼ਾਪ ਏ। ਏਡੀ ਦੂਰੋਂ ਦੁਆਰਕਾ ਤੋਂ ਇਸੇ ਕਰਕੇ ਉਨ੍ਹਾਂ ਨੂੰ ਤੁਰ ਜਾਣਾ ਪਿਆ ਸੀ।

ਉਹਨਾਂ ਦੇ ਘਰ ਨਹੀਂ ਹੁੰਦੇ। ਉਹ ਚਿੜੀਆਂ ਫੜਦੇ ਨੇ ਅਤੇ ਵੇਚਦੇ ਨੇ। ਸ਼ਮਸ਼ਾਨਾਂ ਦੇ ਰੁੱਖ ਤੇ ਖਾਣਾ ਬਣਾਉਣ ਦੀ ਹਾਂਡੀ ਟੰਗ ਕੇ ਉਹ ਆਪਣਾ ਰੋਟੀ-ਪਾਣੀ ਤੋਰਦੇ ਨੇ। ਟੱਬਰ ਪਾਲਦੇ ਨੇ। ਉਹਨਾਂ ਦੇ ਜੁਆਈ-ਭਾਈ ਬੜੇ ਅਰਾਮ ਨਾਲ ਸ਼ਮਸ਼ਾਨਾਂ 'ਚ ਮੁਰਦਾ ਲਿਆਉਣ ਦੇ ਕਮਰੇ 'ਚ ਲਿਆਂਦੇ ਗਏ ਕੱਪੜਿਆਂ 'ਤੇ ਸੌਂਦੇ ਨੇ ਅਤੇ ਪ੍ਰੇਮ ਕਰਦੇ ਨੇ। ਚਿਤਾ ਦੀ ਅੱਗ ਨੂੰ ਦੇਖ ਕੇ ਉਹਨਾਂ ਦੇ ਮਨ 'ਚ ਜੀਵਨ ਦੇ ਨਾਸ਼ਵਾਨ ਹੋਣ ਦਾ ਭਾਵ ਨਹੀਂ ਜਾਗਦਾ। ਬਲਦੇ ਹੋਏ ਸਿਵੇ ਸਾਹਮਣੇ ਬੈਠ ਕੇ ਮਾਂ ਪੁੱਤ ਨੂੰ ਲੋਰੀਆਂ ਦਿੰਦੀ ਏ ਅਤੇ ਮੀਆਂ-ਬੀਵੀ ਬਾਹਾਂ ਵਿਚ ਬਾਹਾਂ ਪਾ ਕੇ ਗਾਣੇ ਗਾਉਂਦੇ ਨੇ।

ਮੇਦਿਨੀਪੁਰ ਵਿਚ ਲੂਣ ਦੀਆਂ ਖਾਨਾਂ ਨੇ। ਉਹਨਾਂ ਤੋਂ ਕਾਜੂ-ਬਦਾਮ ਦੇ ਬਗ਼ੀਚਿਆਂ 'ਚ ਦੱਖਣੀ ਭਾਰਤ ਦੇ ਅਜਿਹੇ ਅਨੇਕ ਲੋਕ ਆਉਂਦੇ ਜਾਂਦੇ ਅਤੇ ਕੰਮ ਕਰਦੇ ਨੇ।

ਇਹਨਾਂ ਦੇ ਸਮਾਜ ਵਿਚ ਬਾਹਰ ਦੇ ਲੋਕਾਂ ਨਾਲ ਵਿਆਹ ਨਹੀਂ ਕੀਤਾ ਜਾਂਦਾ ਪਰ ਜਟੀ ਹੈਰਾਨ ਕਰਨ ਵਾਲੀ ਰੂਪਵਤੀ ਸੀ। ਤਾਂਬੇ ਜਿਹਾ ਰੰਗ, ਨੀਲੀਆਂ ਅੱਖਾਂ ਅਤੇ ਸੰਘਣੇ ਵਾਲ। ਵਾਲਾਂ ਦਾ ਜੂੜਾ ਬਣਾ ਕੇ ਜਟੀ ਉਸ 'ਚ ਲਾਲ ਪੱਥਰ ਦੀ ਮਾਲਾ ਪਾਉਂਦੀ ਸੀ। ਜਟੀ ਨੂੰ ਦਰਿਆ ਦੇ ਪਾਣੀ 'ਚ ਆਪਣਾ ਮੂੰਹ ਦੇਖਣਾ ਚੰਗਾ ਲੱਗਦਾ ਸੀ। ਅਤੇ ਗੂੜ੍ਹੇ ਨੀਲੇ ਰੰਗ ਦੇ ਕੱਪੜੇ ਪਾ ਕੇ ਆਪਣੀ ਦੇਹ ਨੂੰ ਸਜਾਉਣਾ ਉਸ ਨੂੰ ਭਾਉਂਦਾ ਸੀ।

ਬਰਸਾਤਾਂ ਦੇ ਦਿਨਾਂ 'ਚ ਜਟੀ ਅਤੇ ਉਸ ਦੇ ਕਬੀਲੇ ਦੇ ਲੋਕ ਸੁਵਣਰਿਖਾ ਦਰਿਆ ਦੀ ਤਰਾਈ 'ਚ ਹੁੰਦੇ ਸਨ। ਉਨ੍ਹੀਂ ਦਿਨੀਂ ਬੇਅੰਤ ਪ੍ਰਵਾਸੀ ਪੰਛੀਆਂ ਦੀ ਭੀੜ ਹੁੰਦੀ ਸੀ। ਜੰਗਲ 'ਚ ਜਾਲ ਸੁਟ ਕੇ ਜਟੀ ਚਿੜੀਆਂ ਫੜਦੀ ਸੀ।

ਉਥੇ ਇਕ ਦਿਨ ਉਤਸਵ ਦੇ ਨਾਲ ਉਸ ਦੀ ਮੁਲਾਕਾਤ ਹੋਈ। ਉਤਸਵ ਕਾਂਦੋਰੀ ਜਾਤੀ ਦਾ ਸੀ। ਉਸ ਦੀ ਜਾਤੀ ਦਾ ਕਿੱਤਾ ਚਟਾਈ ਬੁਣਨਾ ਸੀ। ਉਸ ਵੇਲੇ ਉਤਸਵ ਦੀ ਉਮਰ ਕੋਈ ਤੀਹ ਸਾਲ ਸੀ। ਗੱਠੇ ਹੋਏ ਜਿਸਮ ਦਾ ਸਾਂਵਲਾ ਅਤੇ ਮੱਧਰੇ ਕੱਦ ਦਾ ਨੌਜਵਾਨ ਸੀ ਉਹ। ਉਸ ਦੇ ਘੁੰਗਰਾਲੇ ਵਾਲ ਮੋਢਿਆਂ ਤੱਕ ਲਮਕਦੇ ਝੂਲਦੇ ਸਨ। ਉਤਸਵ ਗਾਣੇ ਜੋੜ ਕੇ ਗਾਉਂਦਾ ਸੀ।

ਜਟੀ ਨੂੰ ਦੇਖ ਕੇ ਉਸ ਨੇ ਇਕ ਗਾਣਾ ਬਣਾਇਆ ਸੀ:
ਨੀ ਨੀਲੀ ਸਾੜ੍ਹੀ ਵਾਲੀ ਰਾਂਗਲੀ ਕੁੜੀਏ
ਵੇਖ ਨਾ ਤੇਰੇ ਲਈ ਮੇਰਾ ਦਿਲ ਸੜਦਾ ਏ
ਨੀ ਨੀਲੀ ਸਾੜ੍ਹੀ ਵਾਲੀਏ ਕੁੜੀਏ।

ਉਸ ਵੇਲੇ ਜਟੀ ਦੇ ਹੱਥ ਜਾਲ 'ਚ ਉਲਝੇ ਹੋਏ ਸਨ, ਜਿਸ 'ਚ ਇਕ ਨੀਲਕੰਠ ਪੰਛੀ ਛੁਟਣ ਲਈ ਕਾਹਲਾ ਪਿਆ ਹੋਇਆ ਸੀ।

ਉਤਸਵ ਦਾ ਗਾਣਾ ਸੁਣ ਕੇ ਜਟੀ ਗੁੱਸੇ ਨਾਲ ਮੂੰਹ ਲਾਲ ਕਰੀ ਉਸ ਦੇ ਸਾਹਮਣੇ ਆ ਖੜ੍ਹੀ ਹੋਈ ਸੀ ਅਤੇ ਜ਼ਮੀਨ 'ਤੇ ਥੁਕ ਕੇ ਕਿਹਾ ਸੀ, "ਤੇਰਾ ਦਿਲ ਸੜਦਾ ਏ? ਮੋਏ ਦਾ ਗਾਣਾ ਤਾਂ ਸੁਣੋ। ਉਡਾ ਦਿੱਤੀ ਨਾ ਮੇਰੀ ਚਿੜੀ?"

ਉਹ ਪੰਛੀ ਫੜ ਕੇ ਕੀ ਹੋਏਗਾ ਸਖੀਏ
ਵੇਖੇ ਨਾ, ਲਿਟਦਾ ਪਿਆ ਤੇਰੇ ਪੈਰਾਂ 'ਚ
ਮੇਰੇ ਮਨ ਦਾ ਫਟੜ ਪੰਛੀ
ਵੇਖੀ ਜਰ੍ਹਾ, ਤੇਰੇ ਲਈ
ਮੇਰਾ ਦਿਲ ਸੜਦਾ ਏ।

ਉਤਸਵ ਗਾ ਉਠਿਆ ਸੀ। ਉਤਸਵ ਨੂੰ ਬੜਾ ਮਜ਼ਾ ਆ ਰਿਹਾ ਸੀ।

ਉਸ ਦੇ ਸਮਾਜ ਦੀਆਂ ਕੁੜੀਆਂ ਤਾਂ ਅਜਿਹੀਆਂ ਜੰਗਲੀ ਨਹੀਂ ਹੁੰਦੀਆਂ। ਇਸ ਤਰ੍ਹਾਂ ਅੱਖਾਂ ਨਹੀਂ ਚੜ੍ਹਾਉਂਦੀਆਂ। ਇਸ ਛੋਕਰੀ ਦੀਆਂ ਅੱਖਾਂ, ਬੁਲ੍ਹ ਅਤੇ ਨੱਕ ਜਿਵੇਂ ਪੱਥਰ ਕੱਟ ਕੇ ਤਰਾਸ਼ੇ ਗਏ ਹੋਣ।

"ਮੋਇਆ ਨਾ ਹੋਵੇ ਤਾਂ।"

ਗਾਲ੍ਹ ਕੱਢ ਕੇ ਜਟੀ ਤੁਰਨ ਲੱਗੀ ਤਾਂ ਉਤਸਵ ਨੇ ਝੁਪਟਾ ਮਾਰ ਕੇ ਉਸ ਦਾ ਹੱਥ ਫੜ ਲਿਆ।

"ਤੂੰ ਮੈਨੂੰ ਗਾਲ੍ਹ ਕਿਉਂ ਕੱਢੀ?"

"ਤੂੰ ਗਾਣਾ ਕਿਉਂ ਗਾਇਐ? ਮੇਰੀ ਚਿੜੀ ਕਿਉਂ ਉਡਾਈ?"

ਉਤਸਵ ਹੋ-ਹੋ ਕਰ ਕੇ ਹੱਸ ਪਿਆ। ਉਸ ਤੋਂ ਮਗਰੋਂ ਅਚਾਨਕ ਜਟੀ ਦੇ ਹੱਥੋਂ ਜਾਲ ਖੋਹ ਕੇ ਉਸ ਦੇ ਨੀਲਕੰਠ ਨੂੰ ਉਡਾ ਦਿੱਤਾ ਤੇ ਹੈਰਾਨ ਤੇ ਗੁੱਸੇ ਹੋਈ ਜਟੀ ਦੇ ਉਪਰ ਜਾਲ ਪਾ ਕੇ ਉਸ ਨੇ ਕਿਹਾ, "ਤੂੰ ਮੇਰਾ ਪੰਛੀ ਏਂ। ਦੌੜਣਾ ਚਾਹੁੰਦੀ ਏ? ਤੂੰ ਉਹ ਪੰਛੀ ਏ, ਜੀਹਦੇ ਵਿੱਚ ਮੇਰੀ ਜਾਨ ਏ।"

ਜਟੀ ਨੇ ਰੋਣਾ ਸ਼ੁਰੂ ਕਰ ਦਿੱਤਾ। ਫੇਰ ਜਾਲ ਨੂੰ ਉਥੇ ਛੱਡ ਕੇ ਦੌੜ ਗਈ। ਉਤਸਵ ਦਾ ਹਾਸਾ ਦੇਰ ਤੱਕ ਉਸ ਦਾ ਪਿੱਛਾ ਕਰਦਾ ਰਿਹਾ।

ਦੂਜੇ ਦਿਨ ਉਤਸਵ ਉਹਨਾਂ ਦੇ ਡੇਰੇ ਆ ਗਿਆ। ਜਟੀ ਦੀ ਦਾਦੀ ਦੇ ਪੈਰੀਂ ਹੱਥ ਲਾ ਕੇ ਉਸ ਨੇ ਆਖਿਆ ਸੀ, "ਮੈਂ ਦਵਾਈ ਲੈਣ ਆਇਆਂ।" ਜੰਗਲਾਂ-ਪਹਾੜਾਂ ਤੇ ਘੁੰਮਦਾ, ਮੇਰੀ ਛਾਤੀ ਵਿਚ ਦਰਦ ਹੁੰਦਾ ਏ। ਤੁਸੀਂ ਤਾਂ ਗੁਣੀ ਗਿਆਨੀ ਔਰਤਾਂ ਹੋ, ਦਵਾਈਆਂ ਦਾ ਕਾਰੋਬਾਰ ਕਰਦੀਆਂ। ਮੈਨੂੰ ਵੀ ਥੋੜ੍ਹੀ ਜਿੰਨੀ ਦਵਾਈ ਦੇ ਦਿਓ।"

ਜਟੀ ਦਾਦੀ ਕੋਲ ਖੜ੍ਹੀ ਸੀ। ਉਤਸਵ ਦੀ ਗੱਲ ਸੁਣ ਕੇ ਉਸ ਨੇ ਗੁੱਸੇ ਨਾਲ ਕਿਹਾ, "ਇਸ ਮਰ ਜਾਣੇ ਦੀ ਦਵਾਈ ਏ ਕੁੱਟ। ਕੁੱਟ ਦੀ ਖੁਰਾਕ ਮਿਲਦਿਆਂ ਹੀ ਇਹ ਠੀਕ ਹੋ ਜਾਊਗਾ। ਜਾਣਦੀ ਏ ਦਾਦੀ, ਇਸ ਮੇਰੀ ਚਿੜੀ ਉਡਾ ਦਿੱਤੀ ਸੀ।"

ਜਟੀ ਦੀ ਦਾਦੀ ਹੱਸ ਪਈ ਸੀ। ਉਸ ਜਟੀ ਨੂੰ ਗਾਲ੍ਹਾਂ ਕੱਢਦਿਆ ਕਿਹਾ ਸੀ, "ਜਾਹ ਆਪਣਾ ਕੰਮ ਕਰ।"

ਉਸ ਸਮਾਜ ਦੇ ਮੁੰਡੇ-ਕੁੜੀਆਂ ਬਾਹਰਲੇ ਲੋਕਾਂ ਨਾਲ ਸੰਪਰਕ ਨਹੀਂ ਰੱਖਦੇ, ਆਪਣੇ ਸਮਾਜ ਨੂੰ ਆਪਣੇ ਤੱਕ ਸੀਮਿਤ ਰੱਖਦੇ ਨੇ। ਇਹੀ ਕਬੀਲੇ ਦਾ ਰਿਵਾਜ ਏ। ਜਟੀ ਦਾ ਹਾਵ-ਭਾਵ ਦੇਖ ਕੇ ਉਸ ਦੀ ਦਾਦੀ ਨੂੰ ਡਰ ਲੱਗਾ ਸੀ।

ਉਤਸਵ ਉਨ੍ਹਾਂ ਦੇ ਡੇਰੇ ਫੇਰ ਨਹੀਂ ਆਇਆ। ਜਟੀ ਦੇ ਅੱਗੇ ਪਿੱਛੇ ਘੁੰਮਦਿਆਂ ਉਸ ਜਟੀ ਨੂੰ ਕਿੰਨੇ ਹੀ ਅਣਜਾਣੇ ਸੁਫਨੇ ਦਿਖਾਏ। ਆਪਣੇ ਘਰ ਦੇ ਸੁਪਨੇ, 'ਮਨ੍ਹਿਆਂ ਤੇ ਝੋਨੇ ਦੀਆਂ ਟੋਕਰੀਆਂ ਦੇ ਸੁਫਨੇ, ਨਵੇਂ ਸੁਫਨੇ, ਬੈਂਤ ਦੇ ਝੂਲੇ 'ਚ ਲੇਟੇ ਬੱਚੇ ਦੇ ਸੁਫਨੇ। ਉਸ ਘਰ 'ਚ ਜਟੀ ਸ਼ੀਸ਼ੇ 'ਚ ਮੂੰਹ ਦੇਖੇਗੀ, ਦੰਦ ਦੇ ਗਹਿਣੇ ਪਾਉਗੀ ਅਤੇ ਲਾਲ-ਨੀਲੀਆਂ ਅਨੇਕ ਰੰਗਾਂ ਦੀਆਂ ਸਾੜ੍ਹੀਆਂ ਉਸ ਘਰ ਦੇ ਵਿਹੜੇ 'ਚ ਸਕਾਉਂਦੀ ਰਹੇਗੀ।

ਚਟਾਈ ਤੋਂ ਵੀ ਜ਼ਿਆਦਾ ਖਿੱਚ ਭਰਪੂਰ ਡਿਜ਼ਾਇਨ ਵਾਲੇ ਸੁਫਨਿਆਂ ਦੇ ਜਾਲ ਬੁਣ-ਬੁਣ ਕੇ ਉਤਸਵ ਨੇ ਜਟੀ ਨੂੰ ਉਸ ਵਿਚ ਫਸਾ ਲਿਆ।

ਜਟੀ ਉਹ ਜਾਲ ਸੁਟ ਕੇ ਦੌੜ ਨਾ ਸਕੀ।

ਉਹ ਦੋਵੇਂ ਘਰ ਛੱਡ ਕੇ ਦੌੜ ਗਏ।

ਖੜਗਪੁਰ ਤੋਂ ਉਹ ਦੀਘਾ ਆਏ। ਕਾਜੂ-ਬਦਾਮਾਂ ਦੇ ਦਿਨਾਂ ਵਿੱਚ ਉਹ ਮਜ਼ਦੂਰੀ ਕਰਦੇ ਤੇ ਮੱਛੀਆਂ ਦਾ ਮੌਸਮ ਹੁੰਦਾ ਤਾਂ ਜਾਲ ਪਾ ਕੇ ਮੱਛੀਆਂ ਫੜਦੇ।

ਬਹੁਤ ਦੂਰ ਨਾ ਦੌੜਦੇ ਹੁੰਦੇ ਤਾਂ ਕਾਂ-ਮਾਰ ਜਾਤ ਦੇ ਸ਼ਾਪਾਂ-ਮਾਰੇ ਲੋਕ ਸਮਾਜ ਛੱਡ ਕੇ ਦੌੜਣ ਦੇ ਅਪਰਾਧ 'ਚ ਉਹਨਾ ਨੂੰ ਤੀਰਾਂ ਨਾਲ ਮਾਰ ਸੁਟਦੇ।

ਉਤਸਵ ਨੇ ਜਿਹੜੇ ਸੁਫਨੇ ਜਟੀ ਨੂੰ ਦਿਖਾਏ ਸਨ, ਉਹਨਾਂ ਨੂੰ ਠੀਕ-ਠੀਕ ਸਚ ਨਹੀਂ ਬਣਾ ਸਕਿਆ, ਫੇਰ ਵੀ ਜਟੀ ਬਹੁਤ ਸੁਖੀ ਸੀ। ਕੀ ਜ਼ਿੰਦਗੀ ਏ। ਦੋ ਆਦਮੀਆਂ ਲਈ ਥੋੜ੍ਹੀ ਜਿਹੀ ਰੋਟੀ ਪਕਾਓ, ਖਾਓ ਤੇ ਪਿਆਰ ਕਰੋ। ਹੱਥ 'ਚ ਪੈਸੇ ਆਏ ਤਾਂ ਕੱਪੜੇ ਖਰੀਦ ਲਓ, ਕੱਚ ਦੇ ਮਣਕਿਆਂ ਦੀ ਮਾਲਾ ਕੱਚ ਦੀਆਂ ਵੰਗਾਂ 'ਤੇ ਚਮਕੀਲੇ ਗੋਟੇ। ਗੁੱਤ ਕਰਨ ਅਤੇ ਕੱਪੜੇ ਪਾਉਣ ਦੇ ਤਰੀਕੇ ਵੀ ਬਦਲ ਗਏ। ਹੁਣ ਉਹ ਕਾਂ-ਮਾਰਿਆ ਨਹੀਂ ਸੀ। ਉਸ ਦੀ ਜਾਤ ਉਚੀ ਹੋ ਗਈ ਸੀ, ਉਸ ਦਾ ਵਰਗ ਬਦਲ ਗਿਆ ਸੀ। "ਜਟੀ, ਸਾਡੀ ਜਾਤ ਦੇ ਲੋਕ ਆਪਣੀਆਂ ਜ਼ਨਾਨੀਆਂ ਨਹੀਂ ਛੱਡਦੇ। ਅਸੀਂ ਕੌਲ ਕਰਾਰ ਕਰਕੇ ਜ਼ਨਾਨੀਆਂ ਰੱਖਦੇ ਤੇ ਸਾਰੇ ਕਬੀਲੇ ਨੂੰ ਗੋਸ਼ਤ-ਚੌਲ ਖਿਲਾਉਂਦੇ ਆਂ।" "ਇਹ ਸਭ ਕੁਝ ਰਹਿਣ ਦਿਓ।" ਜਟੀ ਡਰ ਕੇ ਕਹਿੰਦੀ।

ਉਸ ਨੂੰ ਲੱਗਦਾ ਕਿਤੇ ਇਹ ਘਰ, ਇਹ ਪਿਆਰ ਉਸ ਤੋਂ ਖੁੱਸ ਨਾ ਜਾਵੇ।

ਆਦਿ ਕਾਲ ਤੋਂ ਉਹਨਾਂ ਦੇ ਕਬੀਲੇ ਨੂੰ ਸ਼੍ਰਾਪ ਏ। ਜਿਨ੍ਹਾਂ ਨੇ ਅੱਡੀ 'ਚ ਤੀਰ ਮਾਰ ਕੇ ਭਗਵਾਨ ਦੀ ਹੱਤਿਆ ਕੀਤੀ ਸੀ, ਉਹਨਾਂ ਨੂੰ ਭਟਕਦਿਆਂ ਹੋਇਆਂ ਆਪਣਾ ਜੀਵਨ ਖਤਮ ਕਰਨਾ ਹੋਉਗਾ।

ਪਰ ਜਟੀ ਨੇ ਤਾਂ ਅਜਿਹਾ ਨਹੀਂ ਕੀਤਾ।

ਜੇਕਰ ਗੁੱਸੇ 'ਚ ਆ ਕੇ ਉਸ ਦੀ ਦਾਦੀ ਤੀਰ ਮਾਰੇ। ਉਸ ਦੀ ਮਾਂ, ਜਟੀ ਅਤੇ ਉਤਸਵ ਦੇ ਘਾਹ-ਫੂਸ ਦੇ ਪੁਤਲੇ ਬਣਾ ਕੇ ਸਲਾਈ ਨਾਲ ਉਸ ਵਿੱਚ ਛੇਕ ਕਰਦੇ ਰਹੇ। ਤਾਂ ਕੀ ਹੋਊਗਾ?

ਜਟੀ ਨੂੰ ਬਹੁਤ ਡਰ ਲੱਗਦਾ। ਉਤ ਉਤਸਵ ਨੂੰ ਹੌਲੀ-ਹੌਲੀ ਜਿਹੇ ਆਖਦੀ,

"ਉਨ੍ਹਾਂ ਦੀਆਂ ਗੱਲਾਂ ਰਹਿਣ ਦੇ। ਕੋਈ ਹੋਰ ਗੱਲ ਕਰੋ।"

"ਕੀ ਤੂੰ ਡਰਦੀ ਏ?"

"ਮਰ ਜਾਣਾ ਨਾ ਹੋਵੇ ਤਾਂ।"

ਮਿੱਠੀ ਘੂਰੀ ਵਿੱਚ ਜਟੀ ਉਸ ਨੂੰ ਗਾਲ੍ਹ ਕੱਢਦੀ ਅਤੇ ਪਿੱਠ ਕਰਕੇ ਗੁੱਤ ਕਰਨ ਲੱਗਦੀ। ਕੀ ਇਸ ਨੂੰ ਹੀ ਜਾਤ ਗੁਆਉਣਾ ਆਖਦੇ ਨੇ, ਬੱਲਿਉ ਉਠ ਕੇ ਉੱਚੀ ਜਾਤ ਵਿਚ ਜਾਣਾ ਕਹਿੰਦੇ ਨੇ? ਪਰ ਕਿਹਾ, ਉਹਦੇ 'ਚ ਏਦਾਂ ਜਿਗਰਾ ਨਹੀਂ ਹੁੰਦਾ ਸੀ। ਆਖ ਨਹੀਂ ਸਕਦੀ ਸੀ, "ਜਾ ਮਰ ਪਰ੍ਹੇ ਤੂੰ।"

ਵਿਚ-ਵਿਚਾਲੇ ਢੋਲ ਦੀ ਡੁਸ-ਡੁਸ ਸੁਣ ਕੇ ਜਟੀ ਚੌਂਕ ਪੈਂਦੀ ਸੀ।

ਪਾਖਮਾਰਾ ਅਜਿਹੇ ਹੀ ਢੋਲ ਤੇ ਹੌਲੀ-ਹੌਲੀ ਡੱਗੇ ਮਾਰਦਿਆਂ ਆਉਂਦੇ ਨੇ। ਉਹ ਦਲ ਬਣਾ ਕੇ ਘੁੰਮਦੇ ਨੇ ਅਤੇ ਸ਼ਹਿਦ ਦੀਆਂ ਮੱਖੀਆਂ ਵਾਂਗ ਇਕ ਜਗ੍ਹਾ ਛੱਤਾ ਬਣਾ ਕੇ ਰਹਿੰਦੇ ਨੇ। ਨਾਲ-ਨਾਲ ਰਹਿਣਾ ਉਹਨਾਂ ਲਈ ਸਭ ਤੋਂ ਵੱਡੀ ਚੀਜ਼ ਏ।

ਉਹ ਕੋਈ ਮਾਮੂਲੀ ਲੋਕ ਨਹੀਂ। ਉਹ ਤਾਂ ਜਰਾ ਵਿਆਧ ਦੇ ਬੰਸ਼ 'ਚੋਂ ਨੇ।

ਜਰਾ ਵਿਆਧ ਮਾਮੂਲੀ ਵਿਆਧ ਨਹੀਂ ਸਨ। ਉਹਨਾਂ ਨੇ ਜਿਨ੍ਹਾਂ ਨੂੰ ਮਾਰਿਆ, ਉਹ ਆਪ ਸ੍ਰੀ ਕ੍ਰਿਸ਼ਨ ਭਗਵਾਨ ਸਨ। ਸ੍ਰੀ ਕ੍ਰਿਸ਼ਨ ਭਗਵਾਨ ਦੇ ਪਿੰਡ ਅਤੇ ਟੱਬਰ ਦੇ ਸਾਰੇ ਲੋਕ ਇੰਨਾ ਪਾਪ ਕਰ ਰਹੇ ਸਨ ਅਤੇ ਉਸ ਦੇ ਲਈ ਇੰਨੀ ਸਜ਼ਾ ਭੁਗਤ ਰਹੇ ਸਨ ਕਿ ਆਪਣੇ ਦੁੱਖੀ ਮਨ ਨੂੰ ਸ਼ਾਂਤ ਕਰਨ ਲਈ ਕ੍ਰਿਸ਼ਨ ਉਜਾੜ ਜੰਗਲਾਂ ਵਿੱਚ ਜਾ ਕੇ ਦੋ ਪੱਲ ਅਰਾਮ ਕਰਨ ਲੱਗੇ। ਕਮਲ ਦੇ ਫੁੱਲਾਂ ਵਾਂਗ ਗੂੜ੍ਹੇ ਲਾਲ ਉਹਨਾਂ ਦੇ ਪੈਰ ਸਨ।

ਜਟੀ ਦੀ ਦਾਦੀ ਸਿਰ ਮਾਰ ਮਾਰ ਕੇ ਕਹਿੰਦੀ ਸੀ, "ਗੂੜ੍ਹੇ ਲਾਲ ਕਮਲ ਦੇ ਫੁੱਲ ਜਿਹੇ ਪੈਰ ਸਨ। ਉਸ ਨੇ ਸਰਪਤ ਦੀ ਓਟ 'ਚੋਂ ਦੇਖਿਆ ਤਾਂ ਉਸ ਦੀ ਅਕਲ ਚਕਰਾ ਗਈ। ਤਾੜ ਦੇਣੀ ਤੀਰ ਮਾਰ ਦਿੱਤਾ। ਫੇਰ ਜਾਣਦੀ ਏਂ ਕੀ ਹੋਇਆ?"

"ਅਸਮਾਨ 'ਚ ਹਨੇਰਾ ਫੈਲ ਗਿਆ, ਸੂਰਜ ਨੇ ਮੂੰਹ ਢੱਕ ਲਿਆ। ਦੁੱਖੀ ਹੋ ਕੇ ਸਮੁੰਦਰ ਨੇ ਪਾਣੀ ਵਿੱਚ ਰਹਿਣ ਵਾਲੇ ਸਾਰੇ ਪ੍ਰਾਣੀਆਂ ਨੂੰ ਕੱਢ ਬਾਹਰ ਸੁਟਿਆ। ਤੇ ਮੱਛੀ ਮਾਰਣ ਦੀ ਕੁੰਡੀ ਡੁੱਬ ਜਾਣ ਨਾਲ ਜਿਹੜੇ ਲੋਕ ਮਰ ਕੇ ਪਾਣੀ ਵਿੱਚ ਡੁੱਬ ਗਏ ਸਨ, ਉਹ ਜਿਉਂਦੇ ਹੋ ਕੇ ਰੋ ਪਏ। ਗੁਆਲੇ ਗਾਵਾਂ ਨੂੰ ਚੋਣ ਗਏ ਤਾਂ ਉਹਨਾਂ ਦੇ ਥਣਾਂ 'ਚੋਂ ਦੁੱਧ ਦੀ ਥਾਂ ਲਹੂ ਨਿੱਕਲਣ ਲੱਗਾ। ਸਵੇਰ ਦਾ ਵੇਲਾ ਸੀ, ਪਰ ਕਾਲੇ ਆਕਾਸ਼ 'ਚ ਰਾਤ ਵਾਂਗ ਤਾਰੇ ਨਿੱਕਲ ਆਏ।

'ਫੇਰ ਉਹ ਦੇਵਵਾਣੀ ਹੋਈ: ਜਿਹੜੇ ਭਗਵਾਨ ਨੂੰ ਮਾਰਦੇ ਨੇ, ਉਹਨਾਂ ਦੇ ਘਰ-ਟੱਬਰ ਨਹੀਂ ਹੁੰਦੇ। ਇਸੇ ਲਈ ਦੇਵਵਾਣੀ ਨੇ ਕਿਹਾ ਜਾਗ ਓਏ ਜਾਗ। ਵਿਆਧ ਓਏ ਵਿਆਧ। ਇਸੇ ਧਰਤੀ ਤੇ ਭਗਵਾਨ ਵਾਰ-ਵਾਰ ਆਉਂਦੇ ਨੇ ਤੇ ਤੇਰੇ ਜਿਹੇ ਕੋਈ-ਕੋਈ ਕਸਾਈ ਭਗਵਾਨ ਨੂੰ ਇਸੇ ਤਰ੍ਹਾਂ ਤੀਰ ਨਾਲ ਵਿੰਨ੍ਹਦੇ ਨੇ। ਹੁਣ ਤੁਸੀਂ ਆਪਣੀ ਜਾਤ-ਗੋਤ ਦੇ ਲੋਕਾਂ ਨੂੰ ਲੈ ਕੇ ਆ ਜਾਓ, ਦੌੜ ਜਾਓ-ਸਮਝ ਗਏ?"

"ਕਿਥੇ ਜਾਣਾ ?"

"ਜਿਥੇ ਦੋ ਅੱਖਾਂ ਲੈ ਜਾਣ।"

"ਕਬੀਲੇ ਨੂੰ ਲੈ ਕੇ ਜਾਣ ?"

"ਕਬੀਲਾ ਲੈ ਕੇ ਨਹੀਂ ਜਾਉਗੇ ਤਾਂ ਕੀ ਇੱਕਲੇ ਜਾਉਗੇ? ਹੁਣ ਤੁਹਾਡਾ ਕਬੀਲਾ

ਮਹਾਂ ਪਾਪੀਆਂ ਦਾ ਕਬੀਲਾ ਏ। ਉਸ ਕਬੀਲੇ 'ਚ ਜਿਹੜਾ ਆਪਣੇ ਕੁੜੀਆਂ-ਮੁੰਡਿਆਂ ਦਾ ਵਿਆਹ ਕਰੂੰਗਾ, ਉਹ ਜਿਉਂਦਾ ਨਹੀਂ ਰਹੂਗਾ। ਤਾਂ ਦੇਖਣਾ, ਵਿਆਹ-ਸ਼ਾਦੀ ਜੋ ਕਰਨੀ ਹੋਵੇ, ਆਪਣੇ ਸਮਾਜ ਵਿੱਚ ਕਰਨੀ। ਕਬੀਲੇ ਤੋਂ ਬਾਹਰ ਨਹੀਂ। ਤੇ ਸੁਣੋ, ਜਾਗ ਉਏ ਜਾਗ। ਵਿਆਧ ਉਏ ਵਿਆਧ। ਮੇਰੀ ਆਵਾਜ਼ ਤੁਹਾਡੇ ਕੰਨ ਵਿਚ ਜਾ ਰਹੀ ਏ?"

"ਸੁਣ ਰਿਹਾਂ।"

"ਤੇ ਦੇਖ, ਤੇਰੇ ਕਬੀਲੇ ਦਾ ਹਰੇਕ ਮੁੰਡਾ, ਹਰੇਕ ਕੁੜੀ ਕਬੀਲਾ ਛੱਡ ਕੇ ਨਾ ਜਾਵੇ। ਇਸੇ ਲਈ ਤੁਹਾਡੇ ਪਾਪ ਦੇ ਹਿੱਸੇਦਾਰ ਉਹ ਵੀ ਹੋਣਗੇ। ਜੰਮਦਿਆਂ ਉਹਨਾਂ ਨੂੰ ਦੇਵਤੇ ਨਾਲ ਵਿਆਹ ਦੇਣਾ।"

"ਵਿਆਹ ਦਊਂਗਾ।"

ਜਰਾ ਨੇ ਰੋਂਦਿਆਂ ਕਿਹਾ ਸੀ, "ਹਾਏ ! ਦੁਆਰਕਾ ਛੱਡ ਕੇ ਕੌਣ ਜਾਣਾ ਚਾਹੁੰਦਾ ਏ? ਕਿੰਨੀ ਸੁੰਦਰ ਏ ਦੁਆਰਕਾਪੁਰੀ। ਨੀਲੇ ਸਮੁੰਦਰ ਦੇ ਕੰਢੇ ਸੋਨੇ ਦੇ ਕਿੰਗਰਿਆਂ ਵਾਲੇ ਸੁੰਦਰ ਘਰ-ਦੁਆਰ ਨੇ।"

ਜਰਾ ਜੰਗਲਾਂ-ਪਹਾੜਾਂ ਵਿੱਚ ਰਹੇਗਾ। ਪਰ ਦੂਰੋਂ ਦੇਖ ਕੇ ਆਪਣੀਆਂ ਅੱਖਾਂ ਦੀ ਭੁੱਖ ਪੂਰੀ ਕਰਦਾ ਰਹੇਗਾ। ਦੂਜੇ ਦਾ ਸੁੱਖ ਦੂਜੇ ਦਾ ਆਨੰਦ ਦੇਖ ਕੇ ਘੱਟ ਸੁੱਖ ਨਹੀਂ ਮਿਲਦਾ।

ਉਸ ਮਗਰੋਂ ਜਰਾ ਵਿਆਧ ਨੂੰ ਘਟ ਸਜ਼ਾ ਨਹੀਂ ਮਿਲੀ। ਜਾਤੀ ਦੇ ਲੋਕਾਂ, ਪਰਿਵਾਰ ਦੇ ਲੋਕਾਂ, ਗੰਠੜੀ ਪੋਟਲੀ, ਸ਼ਿਕਾਰੀ ਕੁੱਤੇ, ਸਾਰਿਆਂ ਨੂੰ ਲੈ ਕੇ ਉਸ ਨੂੰ ਭਟਕਣਾ ਘੱਟ ਨਹੀਂ ਪਿਆ।

"ਕਿਥੇ ਸਤਿਆਪੁੱਤਰ, ਕਿਥੇ ਕੇਵਲ ਪੁੱਤਰ, ਕਿਥੇ ਚੋਲ, ਕਿਥੇ ਪਾਂਡਿ-ਕਿੰਨੇ ਹੀ ਰਾਜਾਂ ਵਿੱਚ ਭਟਕਦਾ ਰਿਹਾ ਜਰਾ। ਕਿਤੇ ਉਸ ਨੂੰ ਠਾਹਰ ਨਹੀਂ ਮਿਲੀ।

ਲੋਕ ਉਹਨਾਂ ਨੂੰ ਭਜਾ ਦਿੰਦੇ, ਕਹਿੰਦੇ, "ਹੂੰ-ਭਗਵਾਨ ਦੇ ਤੀਰ ਮਾਰ ਕੇ ਹੁਣ ਆਏ ਨੇ ਸਾਡੇ ਦੇਸ਼ ਦਾ ਸਤਿਆਨਾਸ਼ ਕਰਨ। ਬੱਲੇ ਓਏ ਚਲਾਕ ਗਿੱਦੜ।

ਦੁਆਰਕਾਪੁਰੀ ਸ਼ਮਸ਼ਾਨ ਬਣਾ ਦਿੱਤਾ, ਹੁਣ ਆਏ ਨੇ ਸਾਨੂੰ ਮਾਰਨ?"

ਜਰਾ ਨੂੰ ਕੋਈ ਟਿਕਾਣਾ ਨਹੀਂ ਮਿਲਿਆ। ਕਿਤੇ ਰੁਕ ਨਹੀਂ ਸਕਦਾ ਸੀ। ਇਧਰ-ਉਧਰ ਬੈਠ ਕੇ ਦੇਵਾਧਿਦੇਵ ਡੂੰਘੇ ਸਾਹ ਲੈਂਦੇ ਦੁਆਪਰ ਯੁੱਗ ਬੀਤ ਗਿਆ, ਕਲਯੁੱਗ ਆਇਆ ਘੁੰਮਦਿਆਂ ਘੁਮਾਉਂਦਿਆਂ ਜਰਾ ਦੀ ਉਮਰ ਪਤਾ ਨਹੀਂ ਕਿੰਨੇ ਸਾਲਾਂ ਦੀ ਹੋ ਗਈ। ਪੈਰਾਂ ਵਿੱਚ ਰੱਟਣ ਪੈ ਗਏ। ਸਰੀਰ ਵਿੱਚ ਦੁੱਖ ਘਰ ਕਰ ਗਿਆ। ਪਤਾ ਨਹੀਂ ਕਿਸੇ ਨੇ ਇਕ ਦਿਨ ਦਇਆ ਕਰਕੇ ਆਖਿਆ, "ਰਾੜ੍ਹ ਜਾਣਦੇ ਹੋ? ਬੰਗ ਦੇਸ਼ ਜਾਣਦੇ ਹੋ? ਗੌੜ ਦੇਸ਼ ਜਾਣਦੇ ਹੋ? ਉਥੇ ਚਲੇ ਜਾਓ। ਗੰਗਾ ਜਿਥੇ ਸਮੁੰਦਰ ਵਿਚ ਮਿਲਦੀ ਏ, ਉਸੇ ਦੇਸ਼ ਵਿੱਚ ਚਲੇ ਜਾਓ। ਉਸ ਦੇਸ਼ ਵਿਚ ਸਾਰੇ ਪਾਪੀ ਸਰਾਪੀ ਲੋਭੀ-ਹੰਕਾਰੀ ਤੇ ਸ਼ੈਤਾਨ ਜਾ ਵੱਸਦੇ ਨੇ। ਉਹ ਦੇਸ਼ ਕਿਸੇ ਨੂੰ ਨਹੀਂ ਮੋੜਦੇ। ਉਸ ਦੇਸ਼ ਵਿਚ ਚਲੇ ਜਾਓ।"

"ਜਰਾ ਇਸ ਦੇਸ਼ ਵਿਚ ਆਇਆ।

"ਕਬੀਲੇ ਦੇ ਘੇਰੇ ਵਿੱਚ ਹੀ ਵਿਆਹ-ਸ਼ਾਦੀ, ਸਿਵਿਆਂ ਵਿਚ ਹੀ ਸੁਹਾਗਰਾਤ, ਸਿਵਿਆਂ ਦੇ ਘੜੇ ਤੋਂ ਪਾਣੀ ਲੈ ਕੇ ਜ਼ਨਾਨੀਆਂ ਚੌਲ ਬਣਾਉਂਦੀਆਂ ਅਤੇ ਟੱਬਰ ਨੂੰ ਖੁਆਉਂਦੀਆਂ। ਉਹਨਾਂ ਦੇ ਇਸਤਰੀ-ਪੁਰਖ ਵਧੇਰੇ ਆਜ਼ਾਦ ਨੇ। ਉਹਨਾਂ ਦੀਆਂ ਕੁੜੀਆਂ

ਬੇਅੰਤ ਰੂਪਵਤੀਆਂ ਨੇ। ਤਾਂਬੇ ਰੰਗ ਦੇ ਵਾਲਾਂ ਦਾ ਜੂੜਾ ਉੱਚਾ ਕਰਕੇ ਬੰਨ੍ਹਦੀਆਂ ਨੇ ਤੇ ਮੂੰਗਿਆਂ ਦੀ ਮਾਲਾ ਨਾਲ ਸਜਾਉਂਦੀਆਂ ਨੇ। ਉਹਨਾਂ ਦੇ ਜਿਸਮ ਦੀ ਸੁੰਦਰਤਾ ਪੱਥਰ 'ਚੋਂ ਘੜੀ ਮੂਰਤੀ ਜਿਹਾ ਹੁੰਦੀ ਏ। ਪੁਸ਼ਤ-ਦਰ-ਪੁਸ਼ਤ ਉਹ ਆਪਣੇ ਕਬੀਲੇ ਵਿਚ ਹੀ ਵਿਆਹ ਕਰਦੇ ਆ ਰਹੇ ਨੇ। ਉਹਨਾਂ ਦੇ ਖ਼ੂਨ ਦੀ ਪਵਿੱਤਰਤਾ ਬਹੁਤ ਪੁਰਾਣੇ ਸਮੇਂ ਤੋਂ ਬਣੀ ਹੋਈ ਏ। ਇਸੇ ਕਾਰਨ ਉਹ ਦੇਖਣ ਵਿੱਚ ਇੰਨੇ ਸੁੰਦਰ ਨੇ।

ਘੱਟ ਹੁੰਦੇ-ਹੁੰਦੇ, ਮਰਦੇ ਮਰਦੇ, ਹੁਣ ਇਹਨਾਂ ਦੇ ਕਬੀਲੇ ਵਿਚ ਸਿਰਫ ਇਕ ਸੌ ਜਣੇ ਰਹਿ ਗਏ ਨੇ। ਉਹ ਕਦੇ ਆਪਣਾ ਦਲ ਛੱਡ ਕੇ ਨਹੀਂ ਜਾਂਦੇ। ਸ਼ਹਿਰਾਂ ਤੇ ਪਿੰਡਾਂ ਦੇ ਰਸਤਿਆਂ ਤੇ ਤੁਰਦੇ ਡੁਮ-ਡੁਮ ਢੋਲਕੀ ਵਜਾਉਂਦੇ, ਇਹ ਤੁਰੇ ਜਾਂਦੇ ਨੇ।

"ਪਾਖਮਾਰਾ ਜਾਂਦੇ ਨੇ ਪਾਖਮਾਰਾ ਜਾਂਦੇ ਨੇ", ਇਨ੍ਹਾਂ ਨੂੰ ਦੇਖ ਕੇ ਲੋਕ ਕਹਿੰਦੇ ਨੇ। ਜਿਥੋਂ ਤੀਕ ਮੁਮਕਿਨ ਹੋਵੇ, ਇਹ ਸ਼ਹਿਰਾਂ ਵਿੱਚ ਨਹੀਂ ਆਉਂਦੇ। ਕਦੇ ਕਦਾਈਂ ਟ੍ਰਾਈਬਲ ਵੈਲਫੇਅਰ ਆਫਿਸ ਵਿਚ ਆਪਣੇ ਨਾਂ ਲਿਖਵਾਉਣ ਜਾਂਦੇ ਨੇ। ਇਹਨਾਂ ਵਿੱਚ ਕਿਸੇ ਦੇ ਮਰ ਜਾਣ ਤੇ ਵੀ ਉਸ ਦਾ ਨਾਂ ਕਟਾਉਣ ਇਹ ਆਉਂਦੇ ਨੇ।

ਸਰਕਾਰੀ ਖਾਤਿਆਂ ਵਿਚ ਉਹਨਾਂ ਨੂੰ ਸੁਰੱਖਿਅਤ ਉਪ ਜਾਤੀ ਮੰਨਿਆ ਗਿਆ ਏ। ਜਟੀ ਅੱਧੇ ਮਨ ਨਾਲ ਉਤਸਵ ਦੀ ਗੱਲ ਸੁਣਦੀ ਸੀ ਅਤੇ ਉਸ ਦੇ ਅੱਧੇ ਮਨ ਵਿੱਚ ਡੁਮ-ਡੁਮ-ਡੁਮ-ਡੁਮ ਦੀ ਆਵਾਜ਼ ਵਜਦੀ ਰਹਿੰਦੀ ਸੀ।

ਜੇ ਉਹ ਲੋਕ ਆ ਜਾਣ? ਉਹ ਸੋਚਦੀ।

ਉਸ ਦੇ ਮਾਂ-ਪਿਉ, ਦਾਦੀ ਤੇ ਕਬੀਲੇ ਦੇ ਲੋਕ?

ਜੇ ਉਹ ਲੋਕ ਆ ਕੇ ਆਖਣ, "ਤੁਰ ਸਾਡੇ ਨਾਲ? ਆ ਜੰਗਲ ਵਿਚ ਤੁਰ ਆਪਣੇ ਕਬੀਲੇ ਵਿਚ ਮੁੜ ਆ?"

ਤਾਂ ਜਟੀ ਕੀ ਕਰੇਗੀ?

ਉਸ ਦਾ ਡਰ ਦੇਖ ਕੇ ਉਤਸਵ ਹੱਸਦਾ ਸੀ ਤੇ ਗਾਣਾ ਜੋੜ ਕੇ ਗਾਉਂਦਾ ਸੀ:

ਤੇਰਾ ਡਰ ਏ ਫਜ਼ੂਲ
ਪ੍ਰੀਤ ਦੇ ਫੰਦੇ ਵਿੱਚ ਫਸਣ ਨਾਲ
ਤੈਨੂੰ ਇੰਨਾ ਡਰ ਲੱਗਦਾ।

ਜਟੀ ਹੱਸ ਦੇ ਆਖਦੀ, "ਮੋਇਆ ਕਿਸੇ ਥਾਂ ਦਾ ਨਾ ਹੋਵੇ ਤਾਂ।" ਉਤਸਵ ਕਹਿੰਦਾ, "ਮੇਰੇ ਜਿਉਂਦਿਆਂ ਕਿਹਦੀ ਹਿੰਮਤ ਏ ਤੈਨੂੰ ਲੈ ਜਾਵੇ? ਤੇਰੇ ਉਹ ਜੰਗਲੀ ਕੁਨਬੇ ਵਾਲੇ ਕੀ ਕਰ ਲੈਣਗੇ? ਉਹ ਉਤਸਵ ਨੂੰ ਚੰਗੀ ਤਰ੍ਹਾਂ ਜਾਣਦੇ ਨੇ? ਇਕ ਵਾਰ ਦਰੋਗਾ ਸਾਹਿਬ ਦੇ ਗੇੜਾ ਮਾਰ ਆਵਾਂ ਤਾਂ ਸਾਰੇ ਸਾਲਿਆਂ ਨੂੰ ਠੀਕ ਕਰਾ ਦਿਉਂਗਾ?"

ਫੇਰ ਵੀ ਜਟੀ ਦਾ ਡਰ ਮੁੱਕਦਾ ਨਹੀਂ ਸੀ। ਹੌਲੀ-ਹੌਲੀ ਉਤਸਵ ਨੇ ਉਸ ਦੇ ਡਰ ਨੂੰ ਭੁਲਾ ਜ਼ਰੂਰ ਦਿੱਤਾ ਸੀ।

ਇਸ ਪਿੱਛੋਂ ਉਸ ਦੀ ਗੋਦੀ ਵਿਚ ਡਾਢਾ ਮੋਟਾ ਅਤੇ ਕਾਲਾ ਕਲੂਟਾ ਇਕ ਬੇਟਾ ਆ ਗਿਆ। ਉਤਸਵ ਵਾਂਗ ਹੀ ਉਸ ਦੇ ਸਿਰ ਤੇ ਸੰਘਣੇ, ਕਾਲੇ, ਘੁੰਘਰਾਲੇ ਵਾਲ ਸਨ। ਜਿਵੇਂ ਬਾਪ ਦੇ ਚਿਹਰੇ ਨੂੰ ਸੱਚੇ ਵਿਚ ਢਾਲ ਕੇ ਬੱਚੇ ਦੀ ਧੌਣ ਤੇ ਧਰ ਦਿੱਤਾ ਗਿਆ ਹੋਵੇ। ਕੋਈ ਵੀ ਦੇਖ ਦੇ ਆਖ ਸਕਦਾ ਸੀ ਕਿ ਉਹ ਉਤਸਵ ਦਾ ਹੀ ਮੁੰਡਾ ਏ। ਸਿਰਫ ਉਸ ਦੀਆਂ ਅੱਖਾਂ ਜਟੀ ਜਿਹੀਆਂ ਸਨ, ਸਾਫ, ਵੱਡੀਆਂ-ਵੱਡੀਆਂ ਤੇ ਨੀਲੀਆਂ।

ਉਤਸਵ ਦੀ ਉੱਚੀ ਜਾਤ ਵਿਚ ਜਾਣ ਦੀ ਤਮੰਨਾ ਬਹੁਤ ਵੱਧ ਗਈ ਸੀ। ਜਟੀ

ਨੂੰ ਤਾਂ ਉਸ ਨੇ ਆਪਣੀ ਜਾਤ ਦਾ ਬਣਾ ਹੀ ਲਿਆ ਸੀ। ਉਤਸਵ ਜਾਣਦਾ ਸੀ ਕਿ ਉਹ ਚਟਾਈਆਂ ਬੁਣਨ ਵਾਲੀ ਜਾਤੀ ਦਾ ਏ। ਚਿੜੀਆਂ ਫੜਨ ਵਾਲਿਆਂ ਦੀ ਜਾਤ ਤੋਂ ਉਸ ਦੀ ਜਾਤ ਉਚੀ ਸੀ। ਤੇ ਹੁਣ ਉਹ ਮਜ਼ਦੂਰ ਬਣ ਗਿਆ ਏ।

ਇਸ ਨਾਲ ਉਸ ਦੀ ਜਾਤ ਇਕ ਪੋਟਾ ਉਪਰ ਹੋ ਗਈ।

ਇਕ ਮੁੰਡੇ ਦਾ ਬਾਪ ਬਣਨ ਮਗਰੋਂ ਉਤਸਵ ਨੂੰ ਲੱਗਾ ਕਿ ਉਸ ਨੂੰ ਹੋਰ ਉਪਰ ਉਠਣਾ ਚਾਹੀਦਾ ਏ। ਉਹਨੂੰ ਹੁਣ ਗਰੀਬ ਗੁਰਬਿਆਂ ਦੇ ਕਬੀਲੇ ਵਿਚ ਨਹੀਂ ਰਹਿਣਾ ਚਾਹੀਦਾ।

ਸਫੈਦਪੋਸ਼ਾਂ ਦੇ ਛੋਟੇ ਜਿਹੇ ਕਬੀਲੇ ਦੀ ਇਕ ਨੁੱਕਰ ਵਿਚ ਆਸਨ ਲਗਾਉਣਾ ਚਾਹੁੰਦਾ ਏ।

ਉਤਸਵ ਨੇ ਜਟੀ ਨੂੰ ਇਹ ਗੱਲ ਦੱਸੀ।

"ਜਟੀ, ਓਏ ਜਟੇਸ਼ਵਰੀ। ਮੈਂ ਬੀ. ਡੀ. ਆਫਿਸ ਗਿਆ ਸੀ। ਜਾਣਦੀ ਏਂ। ਉਥੋਂ ਦੇ ਬਾਬੂ ਲੋਕਾਂ ਨੇ ਕੀ ਆਖਿਐ?"

"ਕੀ ?"

"ਹੁਣ ਕੋਈ ਰੁਕਾਵਟ ਨਹੀਂ। ਮੈਂ ਪੈਸੇ ਖਰਚ ਕੇ ਕਚਹਿਰੀਉਂ ਆਪਣਾ ਨਾਂ ਝੱਟ ਬਦਲਾ ਸਕਦਾਂ। ਕਾਂਦੋਰੀ-ਫਾਂਦੋਰੀ ਜੋ ਵੀ ਸੁਣਦਾ ਏ, ਸਮਝ ਜਾਂਦਾ ਏ ਅਸੀਂ ਛੋਟੀ ਜਾਤ ਦੇ ਆਂ।"

"ਆਪਣਾ ਨਾਂ ਬਦਲ ਲਵੇਂਗਾ?"

"ਕਿਉਂ ਨਹੀਂ ? ਉਤਸਵ ਕਾਂਦੋਰੀ-ਅਜੀਬ ਨਹੀਂ ਲੱਗਦਾ ਸੁਣਨ ਵਿੱਚ? ਉਸਤਵ ਦਾਸ, ਸਾਧਨ ਚੰਦਰ ਦਾਸ ਸੁਣਨ ਵਿਚ ਕਿੰਨੇ ਚੰਗੇ ਲੱਗਦੇ ਨੇ। ਇਸ ਮਗਰੋਂ ਕੋਈ ਦੂਜਾ ਕੰਮ ਹੱਥ ਵਿੱਚ ਲੈ ਕੇ ਜੇ ਆਪਾਂ ਸ਼ਹਿਰ ਚਲੇ ਜਾਈਏ ਤਾਂ ਸਮਝੋ ਕੰਮ ਹੋ ਗਿਆ।"

"ਕਿਉਂ ?"

"ਵੱਡਾ ਸ਼ਹਿਰ ਜਗਨ ਨਾਥ ਤੀਰਥ ਜਿਹਾ ਹੁੰਦਾ ਏ। ਉਥੇ ਕੋਈ ਕਿਸੇ ਦੀ ਖਬਰ ਨਹੀਂ ਲੈਂਦਾ ਫਿਰਦਾ। ਨਾ ਸੁਣ ਕੇ ਲੋਕ ਸੋਚਣਗੇ, ਇਹ ਮੁੰਡਾ ਜ਼ਰੂਰ ਉੱਚੀ ਜ਼ਾਤ ਦਾ ਏ, ਨਹੀਂ ਤਾਂ ਨਾਂ ਦੇ ਪਿਛੇ ਦਾਸ ਕਿਉਂ ਲਾਉਂਦਾ?"

ਉਸ ਦੀਆਂ ਗੱਲਾਂ ਸੁਣ ਕੇ ਜਟੀ ਦਾ ਦਿਲ ਅਚਾਨਕ ਖਿੜ ਉਠਿਆ ਸੀ। ਲੱਕ ਤੇ ਹੱਥ ਰੱਖ ਕੇ ਉਸ ਨੇ ਨੱਚਣਾ ਸ਼ੁਰੂ ਕਰ ਦਿੱਤਾ ਅਤੇ ਇਕ ਪਲ ਮਗਰੋਂ ਕਿਹਾ ਸੀ, "ਚਲ ਹੁਣੇ ਚਲਦੇ ਆਂ। ਹੁਣੇ ਉਚੀ ਜਾਤ ਵਿਚ ਪਹੁੰਚ ਜਾਈਏ।"

ਉਤਸਵ ਨੇ ਪਿਆਰ ਨਾਲ ਉਸ ਨੂੰ ਸਮਝਾਇਆ ਸੀ, "ਤੂੰ ਤਾਂ ਕਮਲੀ ਏਂ। ਹੁਣੇ ਕੀ? ਬੱਚੇ ਨੂੰ ਹੋਰ ਵੱਡਾ ਹੋਣ ਦਿਉ। ਇਹ ਅੰਨ ਖਾਣ ਲੱਗ ਜਾਵੇ। ਦੇਵਤਾ ਨੂੰ ਪਹਿਲਾਂ ਪੂਜਾ ਚੜ੍ਹਾ ਲਵਾਂ, ਫੇਰ ਇਹ ਸਭ ਕਰੂੰਗਾ।"

ਜਟੀ ਦੇ ਮਨ ਵਿੱਚ ਇਕ ਵਿਚਾਰ ਆਇਆ, ਜਿਸ ਦੇ ਪੁਰਖਿਆਂ ਨੇ ਕਦੇ ਭਗਵਾਨ ਦਾ ਕਤਲ ਕੀਤਾ ਹੋਵੇ, ਕੀ ਉਹ ਆਪਣੇ ਕਬੀਲੇ ਦੇ ਦੇਵਤਾ ਨੂੰ ਕਿਸੇ ਹੋਰ ਦੇਵਤਾ ਦੀ ਪੂਜਾ ਕਰਦੈ? ਜੇ ਇਸ ਨਾਲ ਪਾਪ ਹੋਵੇ? ਜੇ ਕੋਈ ਨੁਕਸਾਨ ਹੋ ਜਾਵੇ?

ਫਿਰ ਉਸ ਨੇ ਸੋਚਿਆ ਉਤਸਵ ਠੀਕ ਹੀ ਆਖ ਰਿਹਾ ਏ। ਸਭ ਕੁਝ ਛੱਡ ਕੇ ਸ਼ਹਿਰ ਦੌੜ ਜਾਣ ਨਾਲ ਤੇ ਸਰਕਾਰ ਦੀ ਕਚਹਿਰੀ 'ਚ ਪੜ੍ਹਾ ਲਿਖੀ ਕਰਕੇ ਜਾਤ ਬਦਲ ਲੈਣ ਤੇ ਉਸ ਦੇ ਮਾਂ-ਬਾਪ ਉਸ ਨੂੰ ਫੜ ਨਹੀਂ ਸਕਣਗੇ।

"ਠੀਕ ਏ ! ਇਹ ਚੰਗਾ !" ਜਟੀ ਨੇ ਅੱਖਾਂ ਬੰਦ ਕਰ ਕੇ ਆਖਿਆ ਸੀ।

ਪਰ ਪਾਖਮਾਰਿਆਂ ਦੇ ਵਡੇਰੇ ਜਰਾ ਵਿਆਧ ਨੂੰ ਜਿਸ ਦੇਵਤਾ ਨੇ ਦੇਵਵਾਣੀ ਸੁਣਾਈ ਸੀ ਉਹ ਇਨ੍ਹਾਂ ਦੀਆਂ ਗੱਲਾਂ ਸੁਣ ਕੇ ਹੱਸ ਪਏ ਸਨ।

ਸਾਧਨ ਦੀ ਅੰਨ ਖੁਆਣ ਦੀ ਰੀਤ ਹੋ ਗਈ। ਉਤਸਵ ਉਨ੍ਹੀਂ ਦਿਨੀਂ ਖੜਗਪੁਰ ਸਟੇਸ਼ਨ ਤੇ ਕੁਲੀ ਦਾ ਕੰਮ ਕਰਦਾ ਸੀ। ਉਸ ਨੇ ਕੁਲੀਆਂ ਨੂੰ ਚੌਲ ਸੀਲ ਖੁਆਇਆ। ਇਸ ਮਗਰ ਚੋਰੀ ਨਾਲ ਖਰੀਦੀ ਗਈ ਕੱਚੀ ਸ਼ਰਾਬ ਪੀ ਕੇ ਉਸ ਨੇ ਉਲਟੀ ਕੀਤੀ ਅਤੇ ਹਸਪਤਾਲ ਜਾ ਕੇ ਮਰ ਗਿਆ।

ਆਪਣੇ ਜਿਆਏ ਹੋਏ ਸੁਫਨ, ਜੀ ਭਰ ਕੇ ਪਿਆਰ ਅਤੇ ਮਿੱਠੇ ਗੀਤ ਲੈ ਕੇ ਉਤਸਵ ਚਲਾ ਗਿਆ, ਫੇਰ ਜਟੀ ਇਕੱਲੀ ਹੋ ਗਈ। ਹੁਣ ਉਹ ਆਜ਼ਾਦ ਸੀ। ਜਿਥੇ ਉਸ ਦਾ ਮਨ ਮੰਨੇ, ਜਾ ਸਕਦੀ ਸੀ। ਪਰ ਪੰਘੂੜੇ ਵਿਚ ਸੁੱਤਾ ਹੋਇਆ ਬੱਚਾ ਰੋਂਦਾ ਸੀ ਅਤੇ ਬਿਟਰ-ਬਿਟਰ ਉਸ ਨੂੰ ਤੱਕਦਾ ਸੀ।

ਜਟੀ ਨੂੰ ਪਤਾ ਲੱਗ ਰਿਹਾ ਸੀ ਕਿ ਉਸ ਨੂੰ ਕੀ ਕਰਨਾ ਚਾਹੀਦਾ ਏ। ਕੀ ਉਹ ਆਪਣੇ ਸਮਾਜ ਵਿਚ ਫੇਰ ਮੁੜ ਜਾਵੇ? ਆਪਣੀ ਦਾਦੀ ਦੇ ਪੈਰ ਫੜ ਕੇ ਰੋਵੇ? ਜਟੀ ਨੂੰ ਪਤਾ ਏ ਕਿ ਦਾਦੀ ਦੇ ਤੀਰ ਨੇ ਉਹ ਉਤਸਵ ਦੀ ਜਾਨ ਲਈ ਏ, ਭਾਵੇਂ ਪੁਲਿਸ ਅਤੇ ਡਾਕਟਰ ਕੁਝ ਹੋਰ ਕਾਰਣ ਦੱਸਣ।

ਡਰੀ ਹੋਈ ਚਿੜੀ ਵਾਂਗ ਆਪਣੇ ਬੱਚੇ ਨੂੰ ਛਾਤੀ ਨਾਲ ਲਾਈ ਜਟੀ ਆਪਣੇ ਕਬੀਲੇ ਵਿਚ ਚਲੀ ਗਈ।

ਹਾਏ ਰੱਬਾ, ਉਸ ਦੇ ਕੁਨਬੇ ਤੇ ਟੱਬਰ ਦੇ ਆਦਮੀ ਕਿਥੇ ਗਏ? ਉਹਨਾਂ ਦੀਆਂ ਰੰਗ-ਬਿਰੰਗੀਆਂ ਪੋਸ਼ਾਕਾਂ, ਕੁੱਤੇ, ਬੱਕਰੀਆਂ ਤੇ ਖੋਤੇ, ਉਹਨਾਂ ਦੀ ਪਿੱਠ ਤੇ ਲੱਦੇ ਸਮਾਨ ਅਤੇ ਖੁਲ੍ਹ ਖੁਲ੍ਹ ਕੇ ਹੱਸਦੀ ਹੋਈ ਦਾਦੀ ਕਿਥੇ ਗਏ ਸਾਰੇ?

ਨਾ ਉਹ ਸਿਵਿਆਂ ਵਿਚ ਸਨ, ਨਾ ਜੰਗਲਾਂ ਵਿੱਚ, ਨਾ ਸੜਕ ਦੇ ਕੰਢੇ। ਉਹ ਕਿਤੇ ਵੀ ਨਹੀਂ ਸਨ। ਜਟੀ ਦੌੜੀ-ਦੌੜੀ ਸ਼ਹਿਰ ਦੇ ਵਿਚ ਟ੍ਰਾਈਬਲ ਬੋਰਡ ਦੇ ਦਫਤਰ ਗਈ। "ਪਾਖਮਾਰਿਆ ਦਾ ਟਿਕਾਣਾ ਮੈਨੂੰ ਦੱਸ ਦਿਓ। ਬਾਬੂ, ਮੈਂ ਤੁਹਾਡੇ ਪੈਰੀਂ ਪੈਂਦੀ ਆਂ।" ਜਟੀ ਨੇ ਚਪੜਾਸੀ ਦੇ ਪੈਰ ਫੜ ਲਏ।

"ਉਏ ! ਜਾ ਕੇ ਕਿਸੇ ਸਿਵਿਆਂ ਵਿਚ ਦੇਖ ਨਾ। ਸਾਨੂੰ ਕੀ ਪਤਾ ਉਹ ਕਿਥੇ ਨੇ?" ਜਟੀ ਦੀਆਂ ਅੱਖਾਂ ਵਿੱਚੋਂ ਹੰਝੂ ਡਿੱਗਣ ਲੱਗੇ ਸਨ। ਆਪਣਾ ਕਬੀਲਾ ਛੱਡ ਕੇ ਅਤੇ ਆਪਣੀ ਜਾਤ ਛੱਡ ਕੇ ਉਹ ਉਤਸਵ ਦੇ ਸਮਾਜ ਵਿਚ ਚਲੀ ਗਈ ਸੀ। ਕਿੰਨਾ ਲਾਲਚ ਦਿੱਤਾ ਸੀ ਉਤਸਵ ਨੇ, ਕਿੰਨੇ ਸੁਫਨੇ ਦਿਖਾਏ ਸਨ, ਪਰ ਸਾਰੇ ਸੁਫਨੇ ਖੋਹ ਕੇ ਆਪ ਹੀ ਚਲਾ ਗਿਆ।

ਹੁਣ ਜਟੀ ਕੀ ਕਰੇ?

ਇੰਨਾ ਰੂਪ, ਅਜਿਹੀ ਸਿਹਤ, ਤੇ ਅਜਿਹੀ ਜਵਾਨੀ ਲੈ ਕੇ ਜਟੀ ਕਿਥੇ ਜਾਵੇ? ਹਾਰ ਕੇ ਉਹ ਸਟੇਸ਼ਨ ਤੇ ਜਾ ਬੈਠੀ, ਗੋਦੀ ਵਿਚ ਬੱਚਾ ਲਈ। ਗਲ੍ਹਾਂ ਤੇ ਹੱਥ ਰੱਖੀ ਉਹ ਆਕਾਸ਼-ਪਤਾਲ ਦੀਆਂ ਗੱਲਾਂ ਸੋਚਦੀ ਰਹੀ, ਸੋਚਦੀ ਰਹੀ।

ਜਟੀ ਆਪਣੇ ਬੱਚੇ ਦੇ ਬਾਰੇ ਵਿੱਚ ਸੋਚ ਰਹੀ ਸੀ ਅਤੇ ਉਸਨੂੰ ਦੇਖਣ ਵਾਲੇ ਕੁਝ ਲੋਕ ਜਟੀ ਦੇ ਬਾਰੇ ਵਿੱਚ ਸੋਚ ਰਹੇ ਸਨ।

ਹੁਣ ਕੀ ਕਰੇ ਜਟੀ, ਕਿਥੇ ਜਾਵੇ? ਜਟੀ ਨੇ ਕੁਲੀ ਲਾਈਨ ਦੇ ਹਨੂਮਾਨ ਮੰਦਰ

ਦੇ ਸੰਨਿਆਸੀ ਤੋਂ ਸਲਾਹ ਪੁੱਛੀ।

ਸੰਨਿਆਸੀ ਨੇ ਕਿਹਾ, "ਮੰਦਰ ਵਿੱਚ ਰਹੁ।"

ਸੰਨਿਆਸੀ ਨੇ ਅੱਖਾਂ ਬੰਦ ਕੀਤਿਆਂ ਹੀ ਜਟੀ ਨੂੰ ਇਹ ਸਲਾਹ ਦਿੱਤੀ। ਬਜ਼ੁਰਗ ਸੰਨਿਆਸੀ ਨੇ ਬਹੁਤ ਸਾਰੇ ਮੰਦਰਾਂ ਵਿਚ ਪੂਜਾ ਕਰਨ ਮਗਰੋਂ ਹੁਣ ਹਨੂੰਮਾਨ ਜੀ ਦੇ ਮੰਦਰ ਨੂੰ ਪੱਕੇ ਪੈਰੀਂ ਫੜ ਲਿਆ ਏ। ਹੁਣ ਉਸ ਦੀ ਹਾਲਤ ਵੀ ਥੋੜ੍ਹੀ ਚੰਗੀ ਹੋ ਗਈ ਏ।

ਜਟੀ ਉਥੇ ਆ ਕੇ ਰਹਿਣ ਲੱਗੀ, ਤਾਂ ਹਨੂੰਮਾਨ ਮੰਦਰ ਦੀ ਭੀੜ ਵੀ ਵਧਣ ਲੱਗੀ।

ਸੰਨਿਆਸੀ ਮਨ ਹੀ ਮਨ ਡਰ ਗਿਆ।

ਕਈ ਦਿਨਾਂ ਬਾਅਦ ਤਿੰਨ ਚਾਰ ਜਣੇ ਜਟੀ ਕੋਲ ਆਏ ਅਤੇ ਬੋਲੇ, "ਇਸ ਬੁੱਢੇ ਕੋਲ ਰਹਿਣ ਨਾਲ ਕੀ ਹੋਊਗਾ? ਸਾਡੇ ਨਾਲ ਤੁਰ। ਅਸੀਂ ਤੈਨੂੰ ਸ਼ਹਿਰ ਦੀ ਸੈਰ ਕਰਾਂਵਾਂਗੇ।"

ਜਟੀ ਆਪਣੀਆਂ ਨਾੜਾਂ ਵਿਚ ਹਜ਼ਾਰਾਂ ਸਾਲ ਪੁਰਾਣਾ ਖ਼ੂਨ ਇਉਂ ਹੀ ਸੰਭਾਲੀ ਹੋਈ ਏ। ਜੰਗਲ ਪਹਾੜ ਤੇ ਜੰਗਲ ਦੇ ਪਸ਼ੂ-ਪੰਛੀ ਉਸ ਦੇ ਲਈ ਜਿਵੇਂ ਜਾਣੂ ਤੇ ਪਿਆਰੇ ਨੇ, ਉਸੇ ਤਰ੍ਹਾਂ ਅਜਨਬੀ ਬੰਦਿਆਂ ਤੋਂ ਉਸ ਨੂੰ ਡਰ ਲੱਗਦਾ ਏ।

ਜਟੀ ਨੇ ਉਹਨਾਂ ਨੂੰ ਗਾਲ੍ਹਾਂ ਕੱਢ ਕੇ ਭਜਾ ਦਿੱਤਾ।

ਸ਼ਾਇਦ ਉਹਨਾਂ ਨੇ ਜਾ ਕੇ ਪੁਲਿਸ ਕੋਲ ਸ਼ਿਕਾਇਤ ਕੀਤੀ।

ਕਈ ਦਿਨਾਂ ਬਾਅਦ ਪੁਲਿਸ ਆਈ। ਉਹਨਾਂ ਸੰਨਿਆਸੀ ਨੂੰ ਡਰਾਇਆ, "ਸਾਨੂੰ ਸਾਰੀ ਖ਼ਬਰ ਮਿਲ ਗਈ ਏ।"

"ਖ਼ਬਰ ? ਖ਼ਬਰ ਨਾਲ ਮੈਨੂੰ ਕੀ, ਬਾਬਾ ? ਮੈਂ ਸੰਨਿਆਸੀ ਬੰਦਾ ਹੋਇਆ। ਦੇਵਤਾ ਦੀ ਸੇਵਾ ਕਰਨ ਵਿਚ ਜੀਵਨ ਬਿਤਾ ਰਿਹਾਂ?"

"ਦੇਵਤਾ ਦੀ ਸੇਵਾ ਵਿਚ ਦਿਨ ਬਿਤਾ ਰਿਹੈਂ ਜਾਂ ਦੇਵੀ ਨੂੰ ਲੈ ਕੇ ਪਿਆ ਰਿਹੈਂ?"

"ਰਾਮ ਰਾਮ। ਤੁਹਾਡੇ ਮੂੰਹ ਵਿੱਚ ਕੀੜੇ ਪੈਣਗੇ.........।"

ਮੰਦਰ ਵਿੱਚ ਜ਼ਨਾਨੀ ਰਖਦੈਂ ਤੇ ਅੱਖਾਂ ਦਿਖਾਉਂਦੈਂ। ਕੀ ਕੀ ਬਦਮਾਸ਼ੀਆਂ ਇਥੇ ਹੁੰਦੀਆਂ ਨੇ, ਸਾਨੂੰ ਸਭ ਪਤਾ ਏ। ਇਥੇ ਸ਼ਰਾਬ ਕੱਢੀ ਜਾਂਦੀ ਏ, ਜੂਏ ਦਾ ਅੱਡਾ ਚੱਲਦਾ ਏ।"

"ਝੂਠ ਏ।"

ਸੰਨਿਆਸੀ ਦਾ ਗੋਰਾ ਚਿਹਰਾ ਲਾਲ ਹੋ ਗਿਆ।

ਪੁਲਿਸੀਆ ਬਾਲ-ਬੱਚੇਦਾਰ ਆਦਮੀ ਸੀ। ਉਸ ਸੰਨਿਆਸੀ ਨੂੰ ਨੇਕ ਸਲਾਹ ਦਿੱਤੀ, "ਗੱਲ ਝੂਠ ਏ, ਇਹ ਗੱਲ ਜਿਵੇਂ ਤੂੰ ਜਾਣਦੈਂ, ਉਵੇਂ ਹੀ ਮੈਂ ਵੀ ਜਾਣਦਾਂ। ਇਸ ਕੁੜੀ ਕਰਕੇ ਹੀ ਸਾਰਾ ਤਮਾਸ਼ਾ ਏ। ਤੂੰ ਇਹਨੂੰ ਕੱਢ ਕਿਉਂ ਨਹੀਂ ਦਿੰਦਾ?"

"ਕੱਢ ਦਿਊਂਗਾ ਤਾਂ ਉਹਨਾਂ ਬਦਮਾਸ਼ਾਂ ਦੇ ਜਾਲ ਵਿਚ ਫਸ ਜਾਊਂਗੀ, ਉਹ ਤਾਂ ਇਹੋ ਚਾਹੁੰਦੇ ਨੇ।"

"ਤਾਂ ਜਾ ਮਰ।" ਪੁਲਿਸ ਵਾਲੇ ਨੇ ਹਾਰ ਕੇ ਕਿਹਾ।

ਜਾਣ ਤੋਂ ਪਹਿਲਾਂ ਪੁਲਸੀਏ ਨੇ ਇਕ ਵਾਰ ਫੇਰ ਸੰਨਿਆਸੀ ਨੂੰ ਹੋਰ ਸਮਝਾਇਆ, "ਕਿਉਂ ਗੁੰਡਿਆਂ-ਬਦਮਾਸ਼ਾਂ ਤੂੰ ਐਵੇਂ ਨਰਾਜ਼ ਕਰਦੈਂ? ਜਦੋਂ ਤਾਈਂ ਤੇਰੇ ਕੋਲ ਗੁੜ ਏ,

ਉਦੋਂ ਤਾਈਂ ਮੱਖੀਆਂ ਤਾਂ ਆਉਣਗੀਆਂ ਈ। ਉਹ ਸੁੰਦਰ ਜਵਾਨ ਕੁੜੀ ਜਦੋਂ ਤਾਈਂ ਮੰਦਰ ਵਿੱਚ ਏ, ਉਦੋਂ ਤਾਈਂ ਇਹ ਬਦਮਾਸ਼ ਇਥੇ ਆਉਣਗੇ। ਅੱਜ ਕੱਲ੍ਹ ਤਾਂ ਇਨ੍ਹਾਂ ਦਾ ਰਾਜ ਏ। ਜੇ ਇਹ ਲੋਕ ਆ ਕੇ ਉਸ ਨੂੰ ਜ਼ਬਰਦਸਤੀ ਚੁੱਕ ਕੇ ਲੈ ਜਾਣ ਤਾਂ ਵੀ ਕਿਸੇ ਦੇ ਬਾਪ ਦੀ ਹਿੰਮਤ ਨਹੀਂ ਕਿ ਉਹਨਾਂ ਨੂੰ ਰੋਕੇ।"

ਸੰਨਿਆਸੀ ਬੜੀ ਚਿੰਤਾ ਵਿਚ ਪੈ ਗਿਆ। ਜਟੀ ਇਹ ਸਮਝ ਗਈ ਸੀ ਕਿ ਜੇ ਉਹ ਇਥੇ ਕੁਝ ਦਿਨ ਹੋਰ ਰਹੀ ਤਾਂ ਉਹ ਵੀ ਮੁਸੀਬਤ 'ਚ ਫਸੂਗੀ ਤੇ ਸੰਨਿਆਸੀ ਵੀ।

"ਲਓ ਇਹ ਸਾਰੇ ਭਾਂਡੇ ਟੀਡੇ ਰੱਖ ਲਓ। ਜਦੋਂ ਤਾਈਂ ਟੱਬਰ-ਟੀਹਰ ਸੀ, ਉਦੋਂ ਤਾਈਂ ਇਹਨਾਂ ਦੀ ਲੋੜ ਸੀ। ਸਾਰਾ ਸਮਾਨ ਰਖ ਲਓ ਤੇ ਮੈਨੂੰ ਥੋੜ੍ਹੇ ਜਿੰਨੇ ਪੈਸੇ ਦੇ ਦਿਓ।"

"ਕਿਥੇ ਜਾਏਂਗੀ? ਤੇ ਤੇਰੇ ਬੱਚੇ ਦਾ ਕੀ ਹੋਊਗਾ?"

"ਪਤਾ ਨਹੀਂ ।"

"ਤੇਰਾ ਇਸ ਦੁਨੀਆਂ ਦੇ ਵਿਚ ਕੋਈ ਹੈ?"

"ਪਤਾ ਨਹੀਂ ।"

ਅੰਤ ਨੂੰ ਸੰਨਿਆਸੀ ਨੇ ਡੂੰਘਾ ਸਾਹ ਲਿਆ ਤੇ ਉਸ ਤੋਂ ਕੁਝ ਪੁੱਛਣਾ ਛੱਡ ਦਿੱਤਾ ਸੀ। ਉਸ ਨੇ ਉਸ ਨੂੰ ਇਕ ਲਾਲ ਕੱਪੜਾ ਦਿੱਤਾ, ਨਾਲ ਹੀ ਇਕ ਤ੍ਰਿਸੂਲ ਅਤੇ ਆਖਿਆ, "ਇਕ ਦਿਨ ਤੈਨੂੰ ਸੂਰ ਕੁੱਤੇ ਪਾੜ ਕੇ ਖਾ ਜਾਣਗੇ, ਇਹ ਮੈਨੂੰ ਪਤਾ ਏ। ਫੇਰ ਵੀ ਇਹ ਕੱਪੜਾ ਤੇ ਤ੍ਰਿਸੂਲ ਲੈ ਲੈ ਲਾਲ ਕੱਪੜਾ ਪਾ ਕੇ ਤ੍ਰਿਸੂਲ ਹੱਥ 'ਚ ਲੈ ਕੇ, ਜਿਥੇ ਤੇਰਾ ਮਨ ਕਰੇ ਚਲੀ ਜਾ। ਇਸ ਘੋਰ ਕਲਯੁਗ 'ਚ ਵੀ ਸਾਧੂ ਸੰਨਿਆਸੀ ਥਰਡ ਕਲਾਸ ਵਿਚ ਜਿੰਨਾ ਮਰਜੀ ਘੁੰਮ ਲੈਂਦੇ ਨੇ। ਕੋਈ ਉਹਨਾਂ ਨੂੰ ਤੰਗ ਨਹੀਂ ਕਰਦਾ।

"ਕੋਈ ਕੁਝ ਪੁੱਛੇ ਤਾਂ ਕੀ ਆਖਾਂ?"

"ਆਖੀਂ ਮੈਂ ਜਟੀ ਠੁਕਰਾਣੀ ਹਾਂ।"

"ਠੁਕਰਾਣੀ ?"

ਸਚਮੁੱਚ ਗੱਡੀ ਵਿੱਚ ਕਿਸੇ ਨੇ ਜਟੀ ਠੁਕਰਾਣੀ ਨੂੰ ਨਹੀਂ ਟੋਕਿਆ। ਉਸ ਦਾ ਰੂਪ, ਰੰਗੀਨ ਕੱਪੜਾ ਅਤੇ ਪਿਛੇ ਪਿੱਠ ਤੇ ਝੋਲੀ 'ਚ ਬੱਚਾ ਅਤੇ ਹੱਥ ਵਿਚ ਤ੍ਰਿਸੂਲ ਦੇਖ ਦੇ ਸਾਰੇ ਮੂੰਹ ਅੱਡੀਂ ਉਹਨੂੰ ਦੇਖਦੇ ਰਹੇ।

ਗੱਡੀ ਵਿੱਚ ਜਟੀ ਖਿੜਕੀ ਤੋਂ ਬਾਹਰ ਵੱਲ ਦੇਖ ਰਹੀ ਸੀ। ਦੋਵੇਂ ਅੱਖਾਂ 'ਚੋਂ ਹੰਝੂਆਂ ਦੀ ਝੜੀ ਲੱਗੀ ਸੀ। ਉਸ ਬੰਦੇ ਨੇ ਉਸ ਨੂੰ ਕਿੰਨਾ ਮਾਨ ਦਿੱਤਾ, ਕਿੰਨਾ ਪਿਆਰ ਕੀ ਪਤਾ। ਕੀ ਇਸੇ ਨੂੰ ਉਚੀ ਜਾਤ ਵਿਚ ਚਲੇ ਜਾਣਾ ਆਖਦੇ ਨੇ? ਹਾਏ, ਜੇ ਉਤਸਵ ਜਿਉਂਦਾ ਹੁੰਦਾ, ਤਾਂ ਉਹ ਦੇਖਦਾ ਕਿ ਨਾ ਕਚਹਿਰੀ ਨਾ ਅਦਾਲਤ ਸਿਰਫ ਇਕ ਰੰਗਦਾਰ ਕੱਪੜਾ ਤੇ ਤ੍ਰਿਸੂਲ ਦੇ ਜ਼ੋਰ ਤੇ ਉਹ ਕਿੰਨੀ ਉਚੀ ਜਾਤ ਵਿਚ ਪਹੁੰਚ ਗਈ ਏ।

ਇਕ ਹੋਰ ਬੰਦਾ ਜਟੀ ਨੂੰ ਨਿਸ਼ਾਨਾ ਬਣਾ ਰਿਹਾ ਸੀ। ਉਹ ਗੱਡੀ ਵਿਚ ਗੀਤ ਗਾਉਂਦਾ ਸੀ। ਕਦੇ ਭਜਨ ਤੇ ਕਦੇ ਫਿਲਮੀ ਗੀਤ। ਬੰਦਾ ਅੱਧਖੜ ਸੀ ਅਤੇ ਦੁਨੀਆ ਵਿਚ ਉਸ ਦਾ ਕੋਈ ਨਹੀਂ ਸੀ।

ਜਟੀ ਵੱਲ ਵੇਖ ਕੇ ਉਸ ਆਖਿਆ, "ਹਾਵੜਾ ਤੱਕ ਤੂੰ ਪਹੁੰਚ ਗਈ ਏ ਧੀਏ। ਹੁਣ ਤੂੰ ਕਿਥੇ ਜਾਏਗੀ?"

ਜਟੀ ਨੇ ਕੋਈ ਜੁਆਬ ਨਾ ਦਿੱਤਾ।

ਉਹ ਹਾਵੜਾ ਸਟੇਸ਼ਨ 'ਤੇ ਆਦਮੀਆਂ ਦੇ ਜੰਗਲ ਨੂੰ ਜੁੜਦਿਆਂ ਖਿਡਰਦਿਆਂ ਵੇਖ ਰਹੀ ਸੀ। ਕੀ ਇਹੋ ਉਹ ਤੀਰਥ ਖੇਤਰ ਏ ਜਿਸ ਦੀ ਗੱਲ ਕਰ ਰਿਹਾ ਸੀ ਉਤਸਵ। ਕਿੰਨੇ ਕੁ ਆਦਮੀ ਨੇ ਇਥੇ। ਇਹਨਾਂ ਦੀ ਗਿਣਤੀ ਕਰਨੀ ਵੀ ਮੁਸ਼ਕਲ ਏ। ਸ਼ਾਇਦ ਜੰਗਲ ਵਿਚ ਕਿਸੇ ਰੁੱਖ ਤੇ ਇੰਨੇ ਪੱਤੇ ਵੀ ਨਾ ਹੋਣਗੇ। ਇਸ ਭੀੜ 'ਚ ਉਹ ਜਾਵੇ ਵੀ ਤਾਂ ਕਿਥੇ ਜਾਵੇ।

"ਮੈਂ ਆਖਿਐ, ਕਿਥੇ ਜਾਵੇਗੀ ?" ਉਸ ਬੰਦੇ ਨੇ ਫਿਰ ਪੁੱਛਿਆ।

"ਇਹ ਤਾਂ ਨਹੀਂ ਜਾਣਦੀ ?" ਜੱਟੀ ਨੇ ਜੁਆਬ ਦਿੱਤਾ।

ਉਸ ਆਦਮੀ ਨੇ ਪੁੱਛਿਆ, "ਮੇਰੇ ਘਰ ਚਲੇਂਗੀ ?"

"ਕਿਥੇ ?"

ਜਟੀ ਨੂੰ ਉਸ ਤੋਂ ਡਰ ਨਹੀਂ ਲੱਗਾ। ਫੇਰ ਵੀ ਜਟੀ ਦੇ ਅੰਦਰ ਆਦਿਮ ਮਿਲਾਪਪੁਣੇ ਦੀ ਰੁਚੀ ਕੰਮ ਕਰ ਰਹੀ ਸੀ। ਬੰਦੇ ਨੂੰ ਦੇਖ ਕੇ ਇਕ ਪਲ ਵਿਚ ਹੀ ਉਹ ਸਮਝ ਗਈ ਸੀ ਕਿ ਕਿਸ ਤੋਂ ਡਰਨਾ ਏ.ਤੇ ਕਿਸ ਤੋਂ ਨਹੀਂ। ਉਸ ਮਾੜਕੂ ਜਿਹੇ ਬੰਦੇ ਨੂੰ ਦੇਖ ਕੇ ਉਸ ਨੂੰ ਡਰ ਨਹੀਂ ਲੱਗਾ।

ਇਸ ਤੋਂ ਬਿਨਾਂ ਉਸ ਦੀਆਂ ਅੱਖਾਂ ਦੇ ਸਾਹਮਣੇ ਜੋ ਹੈਰਾਨੀ ਭਰਿਆ ਦ੍ਰਿਸ਼ ਸੀ, ਉਸ ਨੇ ਉਸ ਦੀਆਂ ਅੱਖਾ ਨੂੰ ਬੰਨ੍ਹ ਰੱਖਿਆ ਸੀ।

"ਮੇਰੇ ਨਾਲ ਚੱਲ।"

"ਕਿਥੇ ?"

"ਮੇਰੇ ਡੇਰੇ ਤੇ, ਮੈਂ ਗੱਡੀ 'ਚ ਗਾਣਾ ਗਾ ਕੇ ਗੁਜਾਰਾ ਕਰਦਾਂ।"

"ਗਾਣਾ ਗਾਉਂਦਾ ਏ?"

"ਹੂੰ।"

ਉਸ ਬੰਦੇ ਨੇ ਸਭ ਕੁਝ ਜਟੀ ਨੂੰ ਸਮਝਾ ਦਿੱਤਾ। ਉਹ ਗਾਣੇ ਗਾ ਕੇ ਭਿਖਿਆ ਮੰਗਦਾ ਏ।

ਜੇ ਜਟੀ ਸਾਧਨ ਨੂੰ ਗੋਦੀ ਵਿਚ ਲੈ ਕੇ ਉਸ ਦੇ ਨਾਲ-ਨਾਲ ਘੁੰਮੇ ਤਾਂ ਭਿੱਖਿਆ ਮਿਲਣਾ ਹੋਰ ਅਸਾਨ ਹੋ ਜਾਉਗਾ।

"ਤੇਰਾ ਘਰ ਕਿਥੇ ਏ ?"

"ਤੂੰ ਨਖਰੇ ਜਿਹੇ ਨਾ ਕਰ ਭਾਈ, ਤੁਰਨਾ ਏ ਤਾਂ ਤੁਰ।"

ਇਕ ਸਾਲ ਜਟੀ ਦਾ ਉਸ ਦੇ ਨਾਲ ਚੰਗੀ ਤਰ੍ਹਾਂ ਗੁਜਾਰਾ ਹੋ ਗਿਆ। ਉਹ ਬੰਦਾ ਗਾਣਾ ਗਾਉਂਦਾ ਅਤੇ ਜਟੀ ਉਸ ਦੇ ਨਾਲ-ਨਾਲ ਤੁਰਦੀ ਜਾਂਦੀ ਸੀ। ਤਰਕਾਲਾਂ ਨੂੰ ਜੋ ਵੀ ਕਮਾਈ ਹੁੰਦੀ, ਉਸ ਨਾਲ ਚੌਲ-ਦਾਲ ਖਰੀਦ ਕੇ ਜਟੀ ਖਾਣਾ ਪਕਾਉਂਦੀ। ਖਾਣਾ ਖਾ ਕੇ ਉਹ ਬੰਦਾ ਕਮਰੇ ਦੇ ਬਾਹਰ ਜਾਂਦਾ ਅਤੇ ਜਟੀ ਕਮਰੇ ਦੇ ਅੰਦਰ ਚਿਟਕਣੀ ਲਾ ਕੇ ਸੌਂ ਜਾਂਦੀ।

"ਸਾਧਨ ਮੇਰੇ ਸਾਧਨ। ਮੇਰੇ ਬਾਪੂ।"

ਜਟੀ ਦੁਲਾਰਦੀ ਬੱਚੇ ਨੂੰ। ਕਦੇ-ਕਦੇ ਬੱਚਾ ਉਸ ਦੇ ਲਾਡ ਨਾਲ ਵਿਆਕੁਲ ਹੋ ਜਾਂਦਾ।

ਸਟੇਸ਼ਨ ਦੇ ਨੇੜੇ-ਨੇੜੇ ਨੇਪਾਲੀ ਤੇ ਭੂਟੀਆਂ ਬੁੱਢੇ-ਬੁੱਢੀਆਂ ਤਵੀਤ ਮਾਲਾ,

ਚਿੜੀਆਂ ਦੇ ਪੰਜੇ ਤੇ ਡੱਡੂਆਂ ਦੀ ਖੱਲ-ਵਗੈਰਾ ਵੇਚਦੇ ਸਨ। ਉਹਨਾਂ ਨੂੰ ਦੇਖ ਕੇ ਜਟੀ ਦੇ ਦਿਮਾਗ ਵਿਚ ਵੀ ਅਜਿਹਾ ਹੀ ਕੁਝ ਕਰਨ ਦੀ ਇੱਛਾ ਹੋਈ। ਜਦੋਂ ਉਸ ਨੂੰ ਕੋਈ ਆਖ਼ਦਾ, "ਤੂੰ ਤਾਂ ਸਾਧਣੀ ਏ ਤੈਨੂੰ ਤਾਂ ਬਹੁਤ ਸਾਰੀਆਂ ਜੜੀਆਂ-ਬੂਟੀਆਂ ਦਾ ਗਿਆਨ ਦੇਵੇਗਾ। ਮੈਨੂੰ ਗਠੀਆ ਏ। ਕੋਈ ਟੋਟਕਾ ਜਾਣਦੀ ਏ ਤਾਂ ਮੈਨੂੰ ਦੱਸ?" ਉਦੋਂ ਜਟੀ ਨਰਾਜ਼ ਨਹੀਂ ਹੁੰਦੀ ਸੀ, ਸਗੋਂ ਆਪਣੀ ਦਾਦੀ ਕੋਲੋਂ ਜਿਹੜੇ ਵੀ ਟੂਣੇ-ਟੋਟਕੇ ਉਸ ਸਿਖੇ ਸਨ, ਉਸ ਨੂੰ ਯਾਦ ਕਰਨ ਦੀ ਕੋਸ਼ਿਸ਼ ਕਰਦੀ। ਕਿਸੇ-ਕਿਸੇ ਨੂੰ ਦਵਾ ਵੀ ਦਿੰਦੀ।

ਚੰਗਾ ਹੀ ਚਲ ਰਿਹਾ ਸੀ। ਬਾਕੀ ਜੀਵਨ ਵੀ ਇਵੇਂ ਹੀ ਚਲ ਸਕਦਾ ਸੀ। ਉਸ ਬੰਦੇ ਨੇ ਇਕ ਦਿਨ ਕਮਰੇ ਅੰਦਰ ਸੌਣ ਦੀ ਇੱਛਾ ਜ਼ਾਹਿਰ ਕੀਤੀ। ਵਿਚਾਰਾ ਕਿੰਨੇ ਦਿਨ ਦਰਵਾਜ਼ੇ 'ਤੇ ਸੌਂਦਾ? ਜਟੀ ਕਿਵੇਂ ਜਾਣਦੀ ਕਿ ਦਰਵਾਜ਼ੇ ਤੇ ਸੌਣ ਵਿੱਚ ਕਿੰਨੀ ਤਕਲੀਫ ਏ?

ਜਟੀ ਨੇ ਤ੍ਰਿਸੂਲ ਹੱਥ ਵਿਚ ਫੜ ਲਿਆ ਤੇ ਆਖਿਆ, "ਪਤੈ ਮੈਂ ਕੌਣ ਆਂ? ਕਿਸ ਸਮਾਜ ਦੀ ਕੁੜੀ ਆਂ, ਜਾਣਦੈਂ ਮੇਰੀ ਮਾਂ ਕੌਣ ਐ, ਬਾਪ ਕੌਣ ਐ, ਤੇ ਮੇਰੀ ਜਾਤ ਬਰਾਦਰੀ ਦੇ ਲੋਕ ਕੌਣ ਨੇ? ਤੂੰ ਮੇਰੇ ਨਾਲ ਅਜਿਹੀ ਗੱਲ ਕਰਦਾ ਏ? ਤੀਰ ਮਾਰ-ਮਾਰ ਕੇ ਤੇਰੀ ਜਾਨ ਕੱਢ ਦਿਆਂਗੀ।"

ਦੂਜੇ ਦਿਨ ਹੀ ਜਟੀ ਉਹ ਸਹਾਰਾ ਛੱਡ ਕੇ ਤੁਰ ਆਈ। ਬਹੁਤ ਸੋਚ-ਵਿਚਾਰ ਬਾਅਦ ਉਹ ਠੁਕਰਾਣੀ ਬਣ ਗਈ। ਜੇ ਠੁਕਰਾਣੀ ਨਾ ਬਣਦੀ ਤਾਂ ਉਹ ਆਪਣੇ ਬੇਟੇ ਨੂੰ ਜਿਉਂਦਾ ਨਹੀਂ ਰੱਖ ਸਕਦੀ ਸੀ ਤੇ ਖੁਦ ਨੂੰ ਬੁਰੇ ਲੋਕਾਂ ਦੀਆਂ ਨਜ਼ਰਾਂ ਤੇ ਬਚਾ ਕੇ ਨਹੀਂ ਰੱਖ ਸਕਦੀ ਸੀ।

ਜਟੀ ਸਮਝ ਗਈ ਕਿ ਆਪਣੇ ਚਹੁੰ ਪਾਸੀਂ ਅਲੌਕਿਕਤਾ ਦੀ ਲਛਮਣ ਰੇਖਾ ਖਿਚਿਆਂ ਬਿਨਾਂ ਉਹ ਆਪਣੇ ਆਪ ਨੂੰ ਸੁਰਖਿਅਤ ਨਹੀਂ ਰਖ ਸਕੇਗੀ।

"ਸੋਹਣੇ ਚਿਹਰੇ ਵਾਲੇ ਦੇ ਇਸ ਦੁਨੀਆ ਵਿਚ ਵੈਰੀ ਹੀ ਵੈਰੀ ਨੇ।" ਜਟੀ ਬੁੜਬੁੜਾਈ ਸੀ।

## ਤਿੰਨ

ਸਾਧਨਾ। ਹੁਣ ਤੈਨੂੰ ਆਪਣੀ ਮਾਂ ਦਾ ਸ਼ਰਾਧ ਕਰਨਾ ਹੋਊਗਾ, ਭਰਾਵਾ।" ਪੰਜ ਬੰਦੇ ਇਕੱਠੇ ਹੋਏ।

"ਮਾਂ ਦਾ ਸ਼ਰਾਧ ਕਰੂੰਗਾ, ਪੰਚੋ। ਮਾਂ ਨੂੰ ਮੈਂ 'ਹਾਥੀ ਦਊਂਗਾ, ਘੋੜਾ ਦਊਂਗਾ, ਜ਼ਮੀਨ ਦਊਂਗਾ, ਸੋਨਾ-ਚਾਂਦੀ ਸਭ ਦਊਂਗਾ। ਮੈਂ ਸਹੁੰ ਖਾਧੀ ਏ।

ਉਥੇ ਹਾਜ਼ਰ ਲੋਕਾਂ ਨੇ ਇਕ ਦੂਜੇ ਵਲ ਦੇਖਿਆ। ਸਾਧਨ ਦੀ ਗੱਲ ਕਿਸੇ ਪਾਗਲ ਦੇ ਸਿਆਪੇ ਜਿਹੀ ਸੀ, ਪਰ ਸਾਧਨ ਨੇ ਸਹੁੰ ਖਾਧੀ ਸੀ, ਇਹ ਗੱਲ ਸੱਚ ਏ।

ਇਸ ਤੋਂ ਬਿਨ੍ਹਾਂ, ਜਟੀ ਠੁਕਰਾਣੀ ਤਾਂ ਕੋਈ ਮਾਮੂਲੀ ਔਰਤ ਨਹੀਂ ਸੀ। ਉਹ ਠੁਕਰਾਣੀ ਸੀ, ਅਲੌਕਿਕ ਤੇ ਦੇਵਤਿਆਂ ਦੇ ਜਗਤ ਦੀ ਦੁਆਰਪਾਲ।

"ਕੀ ਕਰਾਂ? ਮੈਂ ਸਹੁੰ ਜਿਉਂ ਚੁੱਕੀ ਏ।"

"ਤਾਂ ਜਾ ਹੁਣ ਭਿਖਿਆ ਮੰਗ। ਦਰਵਾਜ਼ੇ ਜਾ ਜਾ ਕੇ ਭਿਖਿਆ ਮੰਗ ਕੇ ਲੈ ਆ।"

ਸਾਧਨ ਗਲ 'ਚ ਝੋਲੀ ਲਟਕਾਈ ਭਿਖਿਆ ਮੰਗਣ ਨਿੱਕਲਿਆ।

ਮਾਂ ਸੀ ਨਹੀਂ, ਹੁਣ ਸ਼ਾਮ ਹੁੰਦਿਆਂ-ਹੁੰਦਿਆਂ ਚੌਲ ਕੌਣ ਖਿਲਾਉਂਦਾ? ਮੱਛੀ ਨੂੰ ਭੁੰਨ ਕੇ ਅਤੇ ਛਿੱਲ ਕੇ ਅਦਰਕ, ਨਿੰਬੂ, ਮਿਰਚ, ਲੂਣ ਅਤੇ ਤੇਲ ਮਿਲਾ ਕੇ ਕੌਣ ਖਲਾਉਂਦਾ, "ਆ ਮੇਰੇ ਬਾਪੂ। ਮੇਰੀ ਗੋਦ ਵਿਚ ਬੈਠ ਜਾ।"

ਅੱਖਾਂ ਵਿਚ ਹੰਝੂ ਆ ਗਏ। ਗਲ ਵਿਚ ਝੋਲਾ ਅਤੇ ਲਕ ਵਿਚ ਉਹ ਪਾਟਿਆ ਕੰਬਲ ਬੰਨੀ ਸਾਧਨ ਭਿੱਖਿਆ ਮੰਗਲ ਨਿਕਲਿਆ।

ਕੋਈ ਕੁਝ ਦੇਣਾ ਹੀ ਨਹੀਂ ਚਾਹੁੰਦਾ ਸੀ। ਘੁੰਮਦਿਆਂ-ਘੁੰਮਦਿਆਂ ਪੈਰਾਂ ਦੀਆਂ ਉਂਗਲੀਆਂ ਅਕੜਾ ਕੇ ਸਾਧਨ ਨੇ ਇੱਕੀ ਰੁਪਏ ਜਮ੍ਹਾਂ ਕੀਤੇ, ਨਾਲ ਹੀ ਇਕ ਸੇਰ ਚੌਲ। ਇਕ ਸੇਰ ਚੌਲ ਦੇ ਕੇ ਅਨਾਦਿ ਡਾਕਟਰ ਨੇ ਜਟੀ ਨਾਲ ਆਪਣੇ ਜਨਮ ਭਰ ਦਾ ਸੰਪਰਕ ਖਤਮ ਕਰ ਦਿੱਤਾ।

ਅਖੀਰ 'ਚ ਬਲਰਾਮ ਕਾਲੀਘਾਟ ਗਿਆ। ਸਾਰਿਆਂ ਤੋਂ ਭੱਦੇ ਅਤੇ ਸਾਰਿਆਂ ਤੋਂ ਬੁਝੇ ਹੋਏ ਚਿਹਰੇ ਵਾਲੇ ਪੁਰੋਹਿਤ ਨੂੰ ਅਸ਼ਟਾਂਗ ਨਮਸਕਾਰ ਕਰਕੇ ਉਸ ਨੇ ਕਿਹਾ, "ਮੈਂ ਬੜੀ ਮੁਸੀਬਤ ਵਿਚ ਪੈ ਗਿਆਂ, ਪੰਡਿਤ ਜੀ। ਮੈਂ ਨਹੀਂ, ਮੇਰਾ ਇਕ ਮਿੱਤਰ। ਕੋਈ ਅਜਿਹਾ ਉਪਾਅ ਦੱਸੋ ਕਿ ਸੱਪ ਵੀ ਮਰੇ ਅਤੇ ਲਾਠੀ ਵੀ ਨਾ ਟੁੱਟੇ।

"ਕਿਵੇਂ ? ਦੱਸੋ ਮੁਸ਼ਕਲ ਕੀ ਏ ?"

ਬਲਰਾਮ ਦੀ ਮੁਸ਼ਕਲ ਸੁਣ ਕੇ ਉਹ ਬੰਦਾ ਹੱਸ ਪਿਆ। ਬਲਰਾਮ ਨੇ ਕਿਹਾ, "ਤੁਸੀਂ ਲੋਕ ਤਾਂ ਹਮੇਸ਼ਾ ਸ਼ਹਿਦ ਦੀ ਥਾਂ ਗੁੜ ਦਿੰਦੇ ਤੇ ਸੋਨੇ ਦੀ ਥਾਂ ਸਵਾ ਰੁਪਿਆ, ਜਰਾ ਦੇਖੋ, ਸ਼ਾਸਤਰਾਂ ਵਿਚ ਕੋਹੀ ਵਿਧਾਨ ਏ ਜਾਂ ਨਹੀਂ ?"

"ਪਹਿਲਾਂ ਪੈਸੇ ਇਥੇ ਰੱਖੋ, ਫੇਰ ਦੱਸਾਂਗਾ।" ਨੱਕ 'ਚ ਨਸਵਾਰ ਲੈਂਦਿਆਂ ਬ੍ਰਾਹਮਣ ਦੇਵਤਾ ਨੇ ਕਿਹਾ।

"ਕਿੰਨੈ ਪੈਸੇ ?"

"ਇਹ ਸੌ ਦਾ ਇਕ ਪੱਤਾ।"

"ਜੇ ਸੌ ਰੁਪਏ ਜੇਬ 'ਚ ਹੁੰਦੇ ਤਾਂ ਕੀ ਮੈਂ ਤੁਹਾਡੇ ਜਿਹੇ ਗਰੀਬ ਚਵਾਨੀ ਵਾਲੇ ਬ੍ਰਾਹਮਣ ਕੋਲ ਆਉਂਦਾ?"

"ਠੀਕ ਏ, ਅੱਸੀ ਰੁਪਏ ਦੇ ਦਿਓ।"

ਬ੍ਰਾਹਮਣ ਨੇ ਲਲਚਾਈਆਂ ਅੱਖਾਂ ਨਾਲ ਬਲਰਾਮ ਵੱਲ ਦੇਖਿਆ। ਪਰ ਗਰੀਬ ਬ੍ਰਾਹਮਣ ਕਿਹੜੇ ਹੌਂਸਲੇ ਨਾਲ ਮੁੱਲ-ਭਾਅ ਕਰੇਗਾ? ਕਾਲੀਘਾਟ ਦੇ ਬ੍ਰਾਹਮਣ ਅੱਜ ਕੱਲ੍ਹ ਭੁੱਖੇ ਕੀੜੀਆਂ ਵਾਂਗ ਇਧਰ-ਉਧਰ ਡੋਲਦੇ ਰਹਿੰਦੇ ਨੇ। ਬਲਰਾਮ ਨੇ ਥੋੜ੍ਹਾ ਜਿਹਾ ਸੋਚਿਆ। ਆਣ-ਜਾਣ ਦਾ ਖਰਚਾ, ਥੋੜ੍ਹਾ ਨਸ਼ੇ-ਪਾਣੀ ਦਾ ਖਰਚ ਕੱਟ ਕੇ ਕਿੰਨਾ ਬਚੇਗਾ। ਫੇਰ ਸਖਤ ਆਵਾਜ਼ 'ਚ ਬੋਲਿਆ, "ਦੇਖੋ ਠਾਕੁਰ। ਤੁਹਾਡੇ ਹੱਥ ਵਿਚ ਮੈਂ ਆਹ ਨਗਦ ਅਠਾਰ੍ਹਾਂ ਰੁਪਏ ਰੱਖਾਂਗਾ। ਬੋਲੋ ਕੰਮ ਕਰਾ ਦਿਓਗੇ ਕਿ ਨਹੀਂ? ਛੇਤੀ ਬੋਲੋ, ਨਹੀਂ ਤਾਂ ਮੈਂ ਤੁਰਦਾਂ। ਪੈਸਾ ਸੁਟਣਾ ਹੋਏ ਤਾਂ ਪੁਰੋਹਿਤਾਂ ਦੀ ਕਮੀ ਨਹੀਂ ਏ। ਤੁਹਾਡੇ ਨਾਲ ਮੁੱਲ-ਭਾਅ ਕਰਨ ਦਾ ਮੇਰੇ ਕੋਲ ਇਕਦਮ ਟਾਈਮ ਨਹੀਂ ਏ।"

"ਆਪਣੇ ਮਿੱਤਰ ਨੂੰ ਲੈ ਆਓ। ਪਰ ਬੇਟਾ, ਮਾਰਕੰਡੇ ਦਾ ਕੱਪੜਾ, ਪਿੱਤਰਾਂ ਦਾ ਕੱਪੜਾ, ਘਿਉ ਫੁੱਲ, ਤਿੱਲ, ਲੱਕੜੀ, ਗਊ ਦੇ ਦੁੱਧ ਦੇ ਪੰਜ ਪਦਾਰਥ, ਪੰਜ ਭਾਂਤ ਦੇ ਅਨਾਜ ਆਦਿ ਲੈ ਆਓਗੇ ਨਾ?"

"ਲੈ ਉਏ ਮੇਰੇ ਚਲਾਕ ਚਾਚਾ। ਜੇ ਇਹੋ ਸਭ ਕੁਝ ਮੈਨੂੰ ਲੈ ਕੇ ਆਣਾ ਪੈਣਾ ਤਾਂ ਇਥੇ ਕੀ ਤੁਹਾਡੇ ਪਰਨੇ ਦੀ ਬਦਬੂ ਲੈਣ ਆਇਆਂ?"

ਪੰਡਿਤ ਜੀ ਦੁੱਖੀ ਹੋ ਗਏ। ਬਲਰਾਮ ਸਾਧਨ ਨੂੰ ਲੈ ਕੇ ਆ ਗਿਆ। ਪੰਡਿਤ ਨੇ ਸਾਰਾ ਬੰਦੋਬਸਤ ਕਰ ਰੱਖਿਆ ਸੀ।

"ਦੱਖਣ ਵੱਲ ਮੂੰਹ ਕਰਕੇ ਬੈਠ ਜਾਹ।" ਪੰਡਤ ਨੇ ਖੜਕਦੀ ਆਵਾਜ਼ ਵਿਚ ਕਿਹਾ।

ਦੂਜੇ ਪਾਸੇ ਛੋਟੇ-ਛੋਟੇ ਵਾਲਾਂ, ਲਾਲ ਅੱਖਾਂ ਅਤੇ ਛੱਤਰੀ ਦੇ ਕੱਪੜੇ ਜਿਹੇ, ਘਸਮੈਲੇ ਜਿਹੇ ਰੰਗਵਾਲਾ ਇਕ ਬੰਦਾ ਬੈਠਾ ਸੀ।

"ਇਹ ਅਗਰਦਾਨੀ ਨੇ। ਦਾਨ ਲੈਣਗੇ।"

ਅਗਰਦਾਨੀ ਨੇ ਅੱਖਾਂ ਖੋਲ੍ਹ ਕੇ ਕਿਹਾ, "ਲਿਆਓ ਦੇਖੀਏ ਮਾਮਾ ! ਹਜ਼ਾਰ ਰੁਪਏ ਦਾ ਸਰਾਧ ਏ ਨਾ? ਦਸ ਮਿੰਟਾਂ ਵਿੱਚ ਸਭ ਖਤਮ ਕਰੋ। ਮੈਂ ਇਕ ਵਾਰ ਠੇਕੇ 'ਤੇ ਜਾਣਾ ਏ।"

"ਇਹ ਲਉ ! ਹੁਣੇ ਲਉ ! ਬਾਬੂ ਪ੍ਰਾਰਥਨਾ ਕਰੋ।"

ਪ੍ਰਾਰਥਨਾ ਮਗਰੋਂ ਸਰਾਧ ਸ਼ੁਰੂ ਹੋਇਆ। ਇਕ-ਇਕ ਚੀਜ਼ ਪੁਰੋਹਿਤ ਸਾਧਨ ਦੇ ਹੱਥਾਂ ਨੂੰ ਛੁਹਾਂਦਾ ਸੀ। ਫੇਰ ਬਿਜਲੀ ਦੀ ਤੇਜ਼ੀ ਨਾਲ ਮੋੜ ਲੈਂਦਾ ਸੀ। ਇਕ ਇਕ ਰੁਪਏ ਦੇ ਅਠਾਰਾਂ ਨੋਟ ਹੱਥ ਵਿਚ ਫੜੀ ਬਲਰਾਮ ਬੈਠਾ ਸੀ। ਵਿੱਚ-ਵਿਚਾਲੇ ਉਹ ਪੰਡਿਤ ਵੱਲ ਦੇਖ ਲੈਂਦਾ ਸੀ।

ਭੂਤ ਰੀਤਾਂ ਬਹੁਤ ਛੇਤੀ ਖਤਮ ਹੋ ਗਈਆਂ। ਚਾਰ ਆਨਿਆਂ ਦੇ ਇਸ ਪਰਨੇ ਦਾ ਇਕ ਇਕ ਸੂਤ ਪਾੜ ਕੇ ਸਾਧਨ ਲੋਕ ਅਤੇ ਲੋਕ ਤੋਂ ਪਰਾਂ ਦੋਹਾਂ ਨੂੰ ਅਨੰਤ ਚੀਜ਼ਾਂ ਦਾਨ ਕਰਦਾ ਗਿਆ। ਮਗਰੋਂ ਪੰਡਿਤ ਬੋਲਿਆ "ਬੋਲੋ, ਮਾਂ ਨੂੰ ਕੀ ਦੇਣਾ ਚਾਹੁੰਦੇ ਹੋ?"

"ਇਕ ਹਾਥੀ।"

"ਤਾਂ ਲਿਆਉ ਵੀਹ ਆਨੇ ਸੁੱਟੋ। ਇਸੇ ਨਾਲ ਤੁਸੀਂ ਹਾਥੀ ਦਾਨ ਦਾ ਪੁੰਨ ਪ੍ਰਾਪਤ ਕਰ ਲਉਂਗੇ ਸਮਝਿਆ? ਚੀਜ਼ ਦੇ ਬਦਲੇ ਵਿਚ ਉਸ ਦਾ ਮੂਲ ਤਾਰ ਕੇ ਇਸੇ ਤਰ੍ਹਾਂ ਦਾਨ ਦੀ ਰਸਮ ਪੂਰੀ ਹੋਵੇਗੀ।"

ਸਾਧਨ ਇੰਨਾ ਘਬਰਾਇਆ ਸੀ ਕਿ ਚੁਪਚਾਪ ਜੋ ਕੁਝ ਦੱਸਿਆ ਜਾ ਰਿਹਾ ਸੀ,

ਮਸ਼ੀਨ ਵਾਂਗ ਉਦਾਂ ਕਰਦਾ ਰਿਹਾ ਸੀ। ਕਿਹੋ ਜਿਹੀ ਹੈਰਾਨੀ ਦੀ ਗੱਲ ਏ।

....ਉਹ ਸੋਚ ਰਿਹਾ ਸੀ, ਪੰਜ ਚੁਆਨੀਆਂ ਦੇਣ ਨਾਲ ਹਾਥੀ-ਦਾਨ ਦਾ ਫਲ ਮਿਲਦਾ ਏ ਜੇ ਇਹ ਗੱਲ ਸਾਧਨ ਪਹਿਲਾਂ ਜਾਣਦਾ ਤਾਂ.......

"ਸਵਾ ਰੁਪਿਆ ਰੱਖੋ ਘੋੜਾ ਦਾਨ ਹੋ ਗਿਆ।"

ਇਸ ਤੋਂ ਮਗਰੋਂ ਇਕ ਅਜੀਬ ਮੁਕਾਬਲਾ ਸ਼ੁਰੂ ਹੋਇਆ। ਸਾਧਨ ਬੋਲਦਾ ਹਾਥੀ, ਜ਼ਮੀਨ ਸੋਨਾ, ਚੌਲ, ਕੱਪੜੇ ਤ੍ਰੈਜਸ ਤੇ ਪੰਡਿਤ ਹਰੇਕ ਸ਼ਬਦ ਦੇ ਬਦਲੇ 'ਚ ਸਵਾ ਰੁਪਿਆ, ਸਵਾ ਰੁਪਿਆ ਕਰਦਾ ਰਿਹਾ। ਉਧਰ ਬਲਰਾਮ ਸਿਰਫ ਇਹ ਹਿਸਾਬ ਲਗਾਉਣ 'ਚ ਲੱਗਾ ਹੋਇਆ ਸੀ ਕਿ ਇਹ ਸਭ ਕੁਝ ਅਠਾਰਾਂ ਰੁਪਿਆਂ ਦੇ ਵਿਚ ਵਿਚ ਹੋ ਜਾਂਦਾ ਏ ਕਿ ਨਹੀਂ।

ਬ੍ਰਾਹਮਣ ਨੂੰ ਗਊਦਾਨ ਵੀ ਸਵਾ ਰੁਪੈ 'ਚ ਈ ਮੁਕਾ ਦਿਉ, ਪੰਡਤ ਜੀ ਬਲਰਾਮ ਨੇ ਬੈਠੇ ਬੈਠੇ ਨੇ ਆਖਿਆ।

ਧੂਏਂ ਕਰਕੇ ਅੱਖਾਂ ਘੁਟ ਕੇ ਮੀਟ ਕੇ ਪੰਡਤ ਨੇ ਆਖਿਆ, "ਦੱਸੋ ਸਵਾ ਰੁਪਏ

'ਚ ਕੋਈ ਗਾਂ ਮਿਲਦੀ ਏ ?"

"ਨਹੀਂ ਮਿਲਦੀ ਤਾਂ ਮਾਮਾ-ਭਾਣਜਾ ਬੈਠ ਕੇ ਅੰਗੂਠਾ ਚੁੰਘੋ। ਦਾਨ ਨਹੀਂ ਮਿਲੂਗਾ।"

ਸਾਧਨ ਨੇ ਉਸ ਵੇਲੇ ਆਪਣੀ ਮਾਂ ਦੀ ਇਕ ਪਾਟੀ ਚਿੱਟੀ ਧੋਤੀ ਪਾਈ ਹੋਈ ਸੀ। ਪਿੰਡਦਾਨ ਲਈ ਇਕ ਮਿੱਟੀ ਦੇ ਛੋਟੇ ਜਿਹੇ ਭਾਂਡੇ 'ਚ ਚੌਲਾਂ ਦੇ ਕੁਝ ਦਾਣੇ ਪਕਾਏ ਜਾ ਰਹੇ ਸਨ। ਚੌਲਾਂ ਦੀ ਖੁਸ਼ਬੂ ਨੱਕ 'ਚ ਆਉਂਦਿਆਂ ਹੀ ਸਾਧਨ ਅੰਦਰੋਂ ਹਿੱਲ ਗਿਆ।

"ਲੈ ਸਾਧਨ ਪ੍ਰਾਰਥਨਾ ਕਰ ਤੇ ਪੰਡਿਤ ਜੀ ਨੂੰ ਪ੍ਰਣਾਮ ਕਰਕੇ ਖੜ੍ਹਾ ਹੋ ਜਾ।"

ਸਾਧਨ ਉਠ ਖੜ੍ਹਾ ਹੋਇਆ। ਉਸ ਦੀਆਂ ਨਜ਼ਰਾਂ ਜ਼ਮੀਨ ਤੇ ਟਿੱਕੀਆਂ ਹੋਈਆਂ ਸਨ। ਸਾਧਨ ਨੇ ਪਰਨੇ 'ਚ ਅਨਾਦਿ ਡਾਕਟਰ ਦੇ ਦਿੱਤੇ ਇਕ ਸੇਰ ਚੌਲ ਬੰਨ੍ਹੇ ਹੋਏ ਸਨ। ਬ੍ਰਾਹਮਣ ਨੇ ਸਾਰੇ ਚੌਲ ਕਿਉਂ ਨਹੀਂ ਉਬਾਲੇ? ਚੌਲ ਤਾਂ ਮਾਂ ਦੇ ਨਾਂ ਤੇ ਦਿੱਤੇ ਗਏ ਸਨ ਤਾਂ ਫੇਰ ਕੁਝ ਦਾਣੇ ਹੀ ਕਿਉਂ ਉਬਾਲੇ ਗਏ? ਸਾਧਨ ਨੂੰ ਸ਼ੱਕ ਹੋਇਆ। ਉਹਨੇ ਨੱਕ 'ਚੋਂ ਇਕ ਅਜੀਬ ਆਵਾਜ਼ ਕੱਢੀ।

"ਮੇਰੇ ਹੱਥ 'ਚ ਅਠਾਰ੍ਹਾਂ ਰੁਪੈ ਰੱਖ ਤੂੰ। ਪੁੱਤ ਹਰੀਸ਼ ਚੰਦਰ ਹੋ ਗਿਆ? ਭਗਵਾਨ ਰਾਮ ਚੰਦਰ ਬਣ ਗਿਐਂ ?"

ਇਸ ਦੇ ਜੁਆਬ 'ਚ ਬਲਰਾਮ ਹੱਸਦਾ ਹੱਸਦਾ ਇਕਦਮ ਰੁਕ ਗਿਆ। ਉਸ ਨੇ ਦੇਖਿਆ, ਸਾਧਨ ਬੈਠ ਕੇ ਪਰਨੇ 'ਚ ਚੌਲ ਬੰਨ੍ਹ ਰਿਹਾ ਏ।

"ਕੀ ਕਰ ਰਿਹੈਂ ਪੁੱਤ? ਇਹ ਚੌਲ ਤਾਂ ਮੇਰੇ ਲਈ ਨੇ?"

"ਚੁੱਪ ਸਾਲਾ !" ਸਾਧਨ ਨੇ ਬ੍ਰਾਹਮਣ ਨੂੰ ਗਾਲ੍ਹ ਕੱਢੀ। ਉਸੇ ਬ੍ਰਾਹਮਣ ਨੇ ਉਸ ਦੇ ਹੱਥੋਂ ਜਟੀ ਠੁਕਰਾਣੀ ਦੇ ਨਾਂ ਬੇਅੰਤ ਮਾਣਤਾਣ ਵਾਲਾ ਦਾਨ ਕਰਾਇਆ। ਜਟੀ ਠੁਕਰਾਣੀ ਇਸ ਸਮੇਂ ਤੀਰ ਵਾਂਗ ਤੇਜ਼ੀ ਨਾਲ ਸਵਰਗ ਵੱਲ ਜਾ ਰਹੀ ਹੈ? ਜਿਹੜੇ ਦੇਵਤਾ ਨੂੰ ਉਸ ਦੇ ਆਦਿਮ ਪੁਰਖਿਆ ਨੇ ਮਾਰਿਆ ਸੀ, ਉਨ੍ਹਾਂ ਦੇ ਪੈਰਾਂ ਕੋਲ ਜਾ ਉਹ ਰੁਕੇਗੀ? ਕ੍ਰਿਸ਼ਨ ਦੇ ਨਿਵਾਸ ਸਥਾਨ 'ਤੇ?

ਸਾਧਨ ਭੁੱਲ ਗਿਆ ਸੀ ਕਿ ਇਹ ਸਭ ਕਿਉਂ ਹੋਇਆ ਸੀ?

"ਸਾਧਨ ਕੀ ਕਰ ਰਿਹੈ ਤੂੰ?"

"ਚੌਲ ਲੈ ਜਾਂਦਾ ਹਾਂ। ਪਕਾਊਂਗਾ।"

"ਉਏ, ਇਹ ਤਾਂ ਇਨ੍ਹਾਂ ਬ੍ਰਾਹਮਣਾ ਦੇ ਚੌਲ ਨੇ। ਤੈਨੂੰ ਨਹੀਂ ਖਾਣੇ ਚਾਹੀਦੇ।"

"ਚੁਪ ਹੋ ਜਾ ਉਏ ਬਲਰਾਮ।"

ਪਾਗਲ ਹਾਥੀ ਵਾਂਗ ਚੀਕ ਪਿਆ ਸਾਧਨ, "ਘਰ 'ਚ ਫੁੱਟੀ ਕੌਡੀ ਨਹੀਂ, ਜਿਹਦੇ ਨਾਲ ਮੈਂ ਚੌਲ ਖਰੀਦ ਸਕਾਂ। ਇਹ ਚੌਲ ਮੈਂ ਨਹੀਂ ਛੱਡਣ ਲੱਗਾ।"

"ਜਾ ਸਾਲਾ ਕਮਲਾ।"

"ਇਹ ਚੌਲ ਮੇਰੇ ਨੇ। ਖ਼ਬਰਦਾਰ ਬਲਰਾਮ। ਮੇਰੇ ਕੋਲ ਨਾ ਆਉਣਾ।"

ਪੁਰੋਹਤ ਨੇ ਨਿਸਫਲ ਗੁੱਸੇ ਨਾਲ ਕਿਹਾ, "ਦੱਸੋ ਕੋਈ ਸਰਾਧ ਦੇ ਚੌਲ ਲੈ ਕੇ ਪਕਾਉਂਦੈ? ਇਹ ਤਾਂ ਬ੍ਰਾਹਮਣ ਦਾ ਹੱਕ ਏ। ਜਾ ਪੁੱਤ। ਤੇਰਾ ਸਰਾਧ ਨਿਸਫਲ ਹੋ ਗਿਐ।

"ਕਿਉਂ ਨਿਸਫਲ ਹੋਊਗਾ, ਮੈਂ ਤਾਂ ਹਾਥੀ ਨਹੀਂ ਦਿੱਤਾ? ਗਊ ਨਹੀਂ ਦਿੱਤੀ? ਸੋਨਾ, ਚਾਂਦੀ, ਜ਼ਮੀਨ ਨਹੀਂ ਦਿੱਤੀ? ਕਿਹੜਾ ਸਾਲਾ ਮੇਰੀ ਮਾਂ ਦਾ ਸਰਾਧ ਖਤਮ ਕਰੇਗਾ। ਦੇਖਾਂ ਤਾਂ?"

ਗਰਦਨ 'ਚ ਚੌਲਾਂ ਦੀ ਪੋਟਲੀ ਲਮਕਾਈਂ ਸਾਧਨ ਘਰ ਆਇਆ। ਸਾਧਨ ਘਰ

ਜਾਊ.ਗਾ ਅੰਗੀਠੀ 'ਚ ਅੱਗ ਬਾਲੂਗਾ ਤੇ ਚੌਲ ਪਕਾਊਗਾ।

ਚੌਲਾਂ ਦੀ ਖੁਸ਼ਬੂ ਬੜੀ ਚੰਗੀ ਹੁੰਦੀ ਏ। ਜਿੰਨੇ ਦਿਨ ਸਾਧਨ ਚੌਲ ਉਬਾਲੂਗਾ, ਗਰਮ ਚੌਲ ਖਾਂਦਾ ਰਹੂਗਾ, ਓਨੇ ਦਿਨ ਸੰਝ-ਸਵੇਰੇ ਦੀ ਮਾਂ ਉਸ ਦੇ ਨਾਲ ਬੱਝੀ ਰਹੇਗੀ।

ਮਾਂ ਨੂੰ ਯਾਦ ਕਰਕੇ ਪੰਡਿਤ ਪ੍ਰਤੀ ਆਪਣੇ ਭੈੜੇ ਵਰਤਾਉ ਦਾ ਸਾਧਨ ਨੂੰ ਪਛਤਾਵਾ ਹੋਇਆ ਤੇ ਉਸ ਦੀਆਂ ਅੱਖਾ ਵਿੱਚ ਹੰਝੂ ਆ ਗਏ। ਉਸ ਨੇ ਚਿਤ ਹੀ ਚਿਤ 'ਚ ਮਾਂ ਨੂੰ ਆਖਿਆ, "ਮਾਂ ਜਿਵੇਂ-ਕਿਵੇਂ ਤੂੰ ਸਵਰਗ ਚਲੀ ਜਾਵੀਂ। ਸਾਧਨ ਹੁਣ ਚੌਲ ਉਬਾਲ ਕੇ ਖਾਊਗਾ। ਬੁਰਾ ਨਾ ਮੰਨੀ।"

# ਬਾਂਏਨ

ਭਗੀਰਥ ਜਦੋਂ ਬਹੁਤ ਛੋਟਾ ਸੀ, ਉਦੋਂ ਉਸ ਦੀ ਮਾਂ ਚੰਡੀ ਨੂੰ ਬਾਂਏਨ (ਸ਼ਮਸ਼ਾਨ ਦੀ ਸਾਧਨੀ ਦੀ ਓਪਰੀ ਹਵਾ) ਨੇ ਫੜ ਲਿਆ ਸੀ। ਬਾਂਏਨ ਸ਼ਮਸ਼ਾਨ 'ਚ ਮੁਰਦੇ ਸਾਂਭਦੀ ਸੀ।

ਲੋਕਾਂ ਨੇ ਚੰਡੀ ਨੂੰ ਪਿੰਡੋਂ ਬਾਹਰ ਕੱਢ ਦਿੱਤਾ। ਬਾਂਏਨ ਨੂੰ ਮਾਰਿਆ ਨਹੀਂ ਜਾਂਦਾ। ਕਿਉਂਕਿ ਬਾਂਏਨ ਦੇ ਮਰਨ ਤੇ ਪਿੰਡ ਦੇ ਬੱਚੇ ਜਿਉਂਦੇ ਨਹੀਂ ਬਚਦੇ। ਜੇ ਕਿਸੇ ਨੂੰ ਡੈਣ ਫੜ੍ਹ ਲਵੇ ਤਾਂ ਉਸ ਨੂੰ ਸਾੜ ਕੇ ਮਾਰ ਦਿੰਦੇ ਨੇ, ਪਰ ਬਾਂਏਨ ਹੋਣ ਤੇ ਉਸਨੂੰ ਜਿਊਂਦਿਆਂ ਰੱਖਿਆ ਜਾਂਦਾ ਏ।

ਇਸ ਲਈ ਚੰਡੀ ਨੂੰ ਪਿੰਡੋ ਬਾਹਰ ਕਰਕੇ, ਰੇਲ ਲਾਈਨ ਦੇ ਖੂੰਜੇ ਉਸ ਲਈ ਕੁੱਲੀ ਬਣਾ ਦਿੱਤੀ ਗਈ।

ਭਗੀਰਥ ਦੂਜੀ ਮਾਂ ਕੋਲ ਰਹਿ ਕੇ ਵੱਡਾ ਹੋਇਆ। ਉਸ ਦਾ ਚੰਗਾ ਮਾੜਾ ਸਲੂਕ ਝੱਲਦਾ ਰਿਹਾ। ਆਪਣੀ ਮਾਂ ਕਿਸ ਨੂੰ ਆਖਦੇ ਨੇ, ਇਹ ਭਗੀਰਥ ਨਹੀਂ ਜਾਣਦਾ। ਉਸ ਨੇ ਮੈਦਾਨ ਦੇ ਉਸ ਪਾਰ ਛਾਤਿਮ ਦੇ ਰੁੱਖ ਦੇ ਹੇਠਾਂ ਇਕ ਕੁੱਲੀ ਦੇਖੀ। ਅਤੇ ਸੁਣਿਆ ਕਿ ਉਥੇ ਚੰਡੀ ਬਾਂਏਨ ਇਕੱਲੀ ਰਹਿੰਦੀ ਏ।

ਉਸ ਨੇ ਕਦੇ ਸੋਚਿਆ ਵੀ ਨਹੀਂ ਸੀ ਕਿ ਚੰਡੀ ਬਾਂਏਨ ਕਿਸੇ ਦੀ ਮਾਂ ਹੋ ਸਕਦੀ ਏ। ਉਸ ਨੇ ਦੂਰੋਂ ਦੇਖਿਆ ਏ, ਢਾਅਰੇ ਉਪਰ ਲਾਲ ਕੱਪੜੇ ਦੀ ਝੰਡੀ। ਵਿੱਚ-ਵਿੱਚ ਉਸ ਨੇ ਦੇਖਿਆ ਏ, ਪਾਗਲਾਂ ਵਾਂਗ ਝੋਨੇ ਦੇ ਖੇਤ ਦੀ ਵੱਟ ਫੜ੍ਹ ਕੇ ਚੇਤ ਮਹੀਨੇ ਦੀ ਤੇਜ਼ ਧੁੱਪ ਵਾਲੀ ਦੁਪਹਿਰ ਵਿਚ ਲਾਲ ਕੱਪੜੇ ਪਾਈ ਪਤਾ ਨਹੀਂ ਕੌਣ ਇਕ ਸੋਟੀ ਨਾਲ ਟੀਨ ਖੜਕਾਉਂਦੀ-ਖੜਕਾਉਂਦੀ ਛੱਪੜੀ ਵੱਲ ਜਾ ਰਹੀ ਏ ਤੇ ਉਸ ਦੇ ਮਗਰ-ਮਗਰ ਇਕ ਕੁੱਤਾ ਦੌੜ ਰਿਹਾ ਏ।

ਬਾਂਏਨ ਜਦੋਂ ਕਿਤੇ ਜਾਂਦੀ ਏ ਤਾਂ ਟੀਨ ਖੜਕਾ ਕੇ ਲੋਕਾਂ ਨੂੰ ਚੇਤੰਨ ਕਰਦੀ ਜਾਂਦੀ ਏ। ਬਾਂਏਨ ਜੇ ਕਿਸੇ ਦੇ ਛੋਟੇ ਬੱਚੇ ਜਾਂ ਗੱਭਰੂ ਨੂੰ ਦੇਖਦੀ ਏ ਤਾਂ ਝਟ ਦੇਣੀ ਆਪਣੀਆਂ ਅੱਖਾਂ ਨਾਲ ਉਸ ਦੇ ਜਿਸਮ ਦਾ ਸਾਰਾ ਖੂਨ ਚੂਸਦੀ ਏ।

ਇਸੇ ਲਈ ਬਾਂਏਨ ਨੂੰ ਇਕੱਲਿਆਂ ਰਹਿਣਾ ਪੈਂਦਾ ਏ। ਬਾਂਏਨ ਨੂੰ ਜਾਂਦਿਆਂ ਦੇਖ ਕੇ ਬੱਚੇ ਬੁੱਢੇ ਸਾਰੇ ਰਸਤਾ ਛੱਡ ਕੇ ਪਰੇ ਹਟ ਜਾਂਦੇ ਨੇ।

ਇਕ ਦਿਨ ਸਿਰਫ ਇਕ ਦਿਨ ਭਗੀਰਥ ਨੇ ਆਪਣੇ ਬਾਪੂ ਮਲਿੰਦਰ ਨੂੰ ਬਾਂਏਨ ਨਾਲ ਗੱਲਾਂ ਕਰਦਿਆਂ ਵੇਖਿਆ ਸੀ।

"ਅੱਖਾਂ ਹੇਠਾਂ ਕਰ ਭਗੀਰਥ" ਉਸ ਦੇ ਬਾਪੂ ਨੇ- ਡਰਾਇਆ ਸੀ।

"ਬਾਂਏਨ ਮਲ੍ਹਕ ਦੇਣੀ ਆ ਕੇ ਛੱਪੜੀ ਦੇ ਕੰਢੇ ਖੜ੍ਹੀ ਸੀ।"

ਭਗੀਰਥ ਨੇ ਇਕ ਨਜ਼ਰ ਦੇਖਿਆ ਸੀ, ਛੱਪੜੀ ਦੇ ਪਾਣੀ 'ਚ ਲਾਲ ਕੱਪੜਾ ਤਾਂਬੇ ਰੰਗਾ ਚਿਹਰਾ ਤੇ ਸਿਰ ਤੇ ਜਟਾਂ।

ਉਸ ਨੇ ਦੇਖਿਆ ਸੀ ਬਾਂਏਨ ਦੀਆਂ ਅੱਖਾਂ 'ਚ ਕਿਹੋ ਜਿਹੀ ਭੁੱਖ ਸੀ, ਜਿਵੇਂ ਭਗੀਰਥ ਨੂੰ ਅੱਖਾਂ ਨਾਲ ਨਿਗਲ ਜਾਊਗੀ।

ਨਹੀਂ, ਭਗੀਰਥ ਵੱਲ ਨਹੀਂ ਦੇਖਿਆ ਸੀ ਬਾਂਏਨ ਨੇ। ਭਗੀਰਥ ਨੇ ਜਿਵੇਂ ਕਾਲੇ

ਪਾਣੀ 'ਚ ਬਾਂਏਨ ਦਾ ਲਾਲ ਪਰਛਾਵਾਂ ਦੇਖਿਆ ਸੀ, ਉਵੇਂ ਹੀ ਬਾਂਏਨ ਨੇ ਵੀ ਭਗੀਰਥ ਦਾ ਪਰਛਾਵਾਂ ਦੇਖਿਆ ਸੀ। ਭਗੀਰਥ ਨੇ ਸਹਿਮ ਕੇ ਅੱਖਾਂ ਬੰਦ ਕਰ ਲਈਆਂ ਸਨ ਅਤੇ ਆਪਣੇ ਪਿਉ ਦੀ ਧੋਤੀ ਮੁੱਠ ਵਿੱਚ ਕਸ ਕੇ ਫੜ ਲਈ ਸੀ।

"ਕਿਉਂ ਆਈ ਏਂ?" ਭਗੀਰਥ ਦੇ ਬਾਪੂ ਨੇ ਹੌਲੀ ਜਿਹੀ ਝਿੜਕ ਕੇ ਪੁੱਛਿਆ ਸੀ।

"ਮੇਰੇ ਕੋਲ ਸਿਰ ਦਾ ਤੇਲ ਨਹੀਂ ਏ, ਗੰਗਾ ਪੁੱਤਰ। ਘਰ 'ਚ ਮਿੱਟੀ ਦਾ ਤੇਲ ਨਹੀਂ ਏ। ਮੈਨੂੰ ਇਕੱਲਿਆਂ ਡਰ ਲੱਗਦਾ ਏ, ਜੀ।"

ਬਾਂਏਨ ਰੋ ਰਹੀ ਸੀ। ਪਾਣੀ ਦੇ ਉਪਰ ਚੰਡੀ ਬਾਂਏਨ ਦੇ ਪਰਛਾਵੇਂ ਦੀਆਂ ਅੱਖਾਂ 'ਚੋਂ ਹੰਝੂ ਕਿਰ ਰਹੇ ਸਨ।

"ਕਿਉਂ? ਇਸ ਸ਼ਨੀਚਰ ਨੂੰ ਸ਼ਨੀ ਦੀ ਰਸਦ ਨਹੀਂ ਦਿੱਤੀ?"

ਹਰੇਕ ਸ਼ਨੀ ਨੂੰ ਡੋਮਪਾੜਾ ਦਾ ਇਕ ਬੰਦਾ ਸ਼ਨੀ ਦੀ ਰਸਦ ਲੈ ਕੇ ਚੰਡੀ ਬਾਂਏਨ ਨੂੰ ਦੇ ਜਾਂਦਾ ਏ। ਉਸ ਰਸਦ 'ਚ ਚੌਲ, ਦਾਲ, ਲੂਣ ਤੇ ਤੇਲ ਵਗੈਰਾ ਹੁੰਦੇ ਨੇ। ਰਸਦ ਲੈ ਕੇ ਜਾ ਕੇ ਡੋਮ ਛਾਤਿਮ ਦੇ ਰੁੱਖ ਹੇਠਾਂ ਰੱਖ ਦਿੰਦਾ ਏ। ਫੇਰ ਛਾਤਿਮ ਦੇ ਰੁੱਖ ਨੂੰ ਗਵਾਹ ਬਣਾ ਕੇ ਕਹਿੰਦਾ ਏ, "ਬਾਂਏਨ ਲਈ ਸ਼ਨੀ ਦੀ ਰਸਦ ਦੇ ਕੇ ਜਾ ਰਿਹੈਂ।" ਇਸ ਤੋਂ ਮਗਰੋਂ ਉਹ ਤੇਜ਼ੀ ਨਾਲ ਦੌੜ ਕੇ ਆਪਣੇ ਘਰ ਚਲਿਆ ਜਾਂਦਾ ਏ।

"ਰਸਦ ਦਾ ਸਮਾਨ ਕੁੱਤਾ ਖਾ ਗਿਆ।"

"ਪੈਸੇ ਲਵੇਂਗੀ ? ਲੈ।"

"ਮੈਨੂੰ ਸਮਾਨ ਵੇਚੇਗਾ ਕੌਣ?"

ਮੈਂ ਸਮਾਨ ਖਰੀਦ ਦਿਆਂਗਾ, ਤੂੰ ਹੁਣ ਜਾ।"

"ਮੈਂ ਕੱਲੀ ਨਹੀਂ ਰਹਿ ਸਕਦੀ।"

"ਤਾਂ ਬਾਂਏਨ ਕਿਉਂ ਹੋਈ ? ਜੋ ਆਖਦਾਂ, ਕਰ।"

ਭਗੀਰਥ ਦੇ ਬਾਪੂ ਨੇ ਛੱਪੜੀ ਦੇ ਕੰਢਿਉ ਚਿੱਕੜ ਦੀ ਲੱਪ ਭਰ ਲਈ।

"ਗੰਗਾ ਪੁੱਤਰ। ਇਹ ਬੱਚਾ ਕੀ......।"

ਭੈੜੀ ਜਿਹੀ ਗਾਲ੍ਹ ਕੱਢ ਕੇ ਭਗੀਰਥ ਦੇ ਬਾਪੂ ਨੇ ਚਿੱਕੜ ਉਸ ਤੇ ਵਗਾਹ ਕੇ ਮਾਰਿਆ। ਚੰਡੀ ਬਾਂਏਨ ਦੌੜ ਗਈ ਸੀ।

"ਬਾਪੂ, ਤੂੰ ਬਾਂਏਨ ਦੇ ਨਾਲ ਗੱਲ ਕੀਤੀ ?"

ਭਗੀਰਥ ਬਹੁਤ ਡਰ ਗਿਆ। ਜੋ ਬਾਂਏਨ ਨਾਲ ਗੱਲਬਾਤ ਕਰਦਾ ਏ, ਉਹ ਅਵੱਸ਼ ਹੀ ਮਰ ਜਾਂਦਾ ਏ।

ਭਗੀਰਥ ਨੂੰ ਲੱਗਾ ਕਿ ਉਸ ਦਾ ਬਾਪੂ ਵੀ ਮਰ ਜਾਵੇਗਾ। ਫੇਰ ਬਾਪੂ ਦੇ ਮਰਨ ਦੀ ਗੱਲ ਸੋਚਦਿਆਂ ਭਗੀਰਥ ਨੂੰ ਲੱਗਦਾ ਜਿਵੇਂ ਉਸ ਦੇ ਸਿਰ ਤੇ ਬਿਜਲੀ ਡਿੱਗੀ ਹੋਵੇ। ਬਾਪੂ ਦੇ ਮਰਨ ਤੇ ਉਸ ਦੀ ਮਤਰੇਈ ਮਾਂ ਜ਼ਰੂਰ ਉਸ ਨੂੰ ਕੁੱਟ ਕੇ ਭਜਾ ਦੇਵੇਗੀ।

"ਇਸ ਵੇਲੇ ਬਾਂਏਨ ਹੋ ਗਈ ਏ ਜ਼ਰੂਰ ਪਰ ਉਹ ਤੇਰੀ ਮਾਂ ਏ।"

ਭਗੀਰਥ ਦੇ ਬਾਪੂ ਨੇ ਹੈਰਾਨ ਕਰਨ ਵਾਲੇ ਗੰਭੀਰ ਸੁਰ 'ਚ ਇਹ ਗੱਲ ਆਖੀ। ਭਗੀਰਥ ਦੇ ਗਲ 'ਚ ਜਿਵੇਂ ਰੋੜਾ ਅਟਕ ਗਿਆ ਹੋਵੇ। ਮਾਂ, ਕਿਤੇ ਬਾਂਏਨ ਵੀ ਕਿਸੇ ਦੀ ਮਾਂ ਹੁੰਦੀ ਏ? ਬਾਂਏਨ ਵੀ ਕੀ ਬੰਦਾ ਹੁੰਦੀ ਏ? ਬਾਂਏਨ ਤਾਂ ਮਿੱਟੀ ਪੁੱਟ ਕੇ ਮਰੇ ਬੱਚੇ ਨੂੰ ਕੱਢ ਲੈਂਦੀ ਏ, ਉਸ ਨੂੰ ਖਿਡਾਉਂਦੀ ਏ। ਬਾਂਏਨ ਦੀ ਨਜ਼ਰ ਪੈ ਜਾਵੇ ਤਾਂ ਖੜ੍ਹਾ ਰੁੱਖ

ਮਿੰਟਾਂ 'ਚ ਸੁੱਕ ਜਾਂਦਾ ਏ। ਭਗੀਰਥ ਤਾਂ ਇਕ ਜਿਊਂਦਾ ਬੱਚਾ ਏ। ਉਹ ਕਿਵੇਂ ਬਾਏਨ ਦੀ ਕੁੱਖੋਂ ਜੰਮਿਆ? ਭਗੀਰਥ ਦੀ ਸਮਝ 'ਚ ਕੁਝ ਨਹੀਂ ਆ ਰਿਹਾ ਸੀ।

"ਪਹਿਲਾਂ ਉਹ ਬੰਦਾ ਸੀ, ਤੇਰੀ ਮਾਂ ਸੀ।" ਭਗੀਰਥ ਦੇ ਬਾਪੂ ਨੇ ਆਖਿਆ।

"ਤੇਰੀ ਬਹੂ ਸੀ?"

"ਹੂੰ ਮੇਰੀ ਬਹੂ ਸੀ।"

ਪਤਾ ਨਹੀਂ ਕੀ ਸੋਚ ਕੇ ਮਲਿੰਦਰ ਨੇ ਡੂੰਘਾ ਸਾਹ ਲਿਆ ਅਤੇ ਆਖਿਆ, "ਮੈਂ ਤੈਨੂੰ ਸਭ ਕੁਝ ਦੱਸਾਂਗਾ ਭਗੀਰਥ। ਤੈਨੂੰ ਕੋਈ ਡਰ ਨਹੀਂ ਏ।"

ਹੈਰਾਨ ਹੋ ਕੇ ਭਗੀਰਥ ਵੀ ਆਪਣੇ ਬਾਪੂ ਵੱਲ ਦੇਖਦਾ ਹੋਇਆ ਨਾਲ-ਨਾਲ ਤੁਰ ਪਿਆ ਸੀ। ਮਲਿੰਦਰ ਗੰਗਾ ਪੁੱਤਰ ਦੇ ਗਲੇ ਤੋਂ ਅਜਿਹੀ ਸੁਰ ਭਗੀਰਥ ਨੇ ਕਦੇ ਨਹੀਂ ਸੁਣੀ ਸੀ। ਸਿਰਫ ਡੋਮ ਨਹੀਂ, ਉਹ ਸਿਵਿਆਂ ਦੇ ਡੋਮ ਨੇ। ਅੱਜ ਕੱਲ੍ਹ ਮਿਊਨਸਪਲਟੀ ਸਿਵਿਆਂ 'ਚ ਸਿਰਫ ਇਕ ਡੋਮ ਰਹਿਣ ਦਿੰਦੀ ਏ। ਭਗੀਰਥ ਦੇ ਘਰ ਵਾਲੇ ਬਾਂਸ ਅਤੇ ਬੈਂਤ ਦਾ ਕੰਮ ਕਰਦੇ ਨੇ। ਨਾਲੇ ਸਰਕਾਰੀ ਮੁਰਗੀ ਫਾਰਮ ਦੇ ਕੰਮ ਕਰਦੇ ਨੇ।

ਗੰਦ ਢੋਅ ਕੇ ਲੈ ਜਾਂਦੇ ਨੇ ਅਤੇ ਉਸ ਦੀ ਖਾਦ ਬਣਾਉਂਦੇ ਨੇ। ਇਕੱਲੇ ਮਲਿੰਦਰ ਨੂੰ ਛੱਡ ਕੇ ਉਸ ਖਿੱਤੇ 'ਚ ਕੋਈ ਡੋਮ ਆਪਣਾ ਨਾਂ ਵੀ ਨਹੀਂ ਲਿਖਣਾ ਜਾਣਦਾ ਸੀ। ਇਸੇ ਕਰਕੇ ਕੁਝ ਦਿਨ ਪਹਿਲਾਂ ਮਲਿੰਦਰ ਨੂੰ ਸਦਰ ਦੇ ਲਾਸ਼ ਘਰ 'ਚ ਕੰਮ ਮਿਲ ਗਿਆ ਸੀ।

ਉਹ ਸਰਕਾਰੀ ਕੰਮ ਸੀ। ਮਲਿੰਦਰ ਗੰਗਾ ਪੁੱਤਰ ਲਿਖ ਕੇ ਹਰ ਮਹੀਨੇ 2 ਰੁਪਏ ਲੈਂਦਾ ਸੀ। ਭਗੀਰਥ ਜਾਣਦਾ ਸੀ, ਉਸ ਦਾ ਬਾਪੂ ਵਿੱਚ-ਵਿੱਚ ਲਾਵਾਰਿਸ ਮੁਰਦੇ ਨੂੰ ਚੂਨਾ ਤੇ ਬਲੀਚਿੰਗ ਪਾਊਡਰ 'ਚ ਗਾਲ ਕੇ ਪਿੰਜਰ ਕੱਢਦਾ ਏ। ਜੇ ਪੂਰੇ ਬੰਦੇ ਦਾ ਪਿੰਜਰ ਹੋਵੇ ਤਾਂ ਬੜੇ ਕੰਮ ਦਾ ਹੁੰਦਾ ਏ। ਡਾਕਟਰੀ ਪੜ੍ਹਾਈ ਲਈ ਬੰਦੇ ਦਾ ਪਿੰਜਰ ਬਹੁਤ ਕੰਮ ਦਾ ਹੁੰਦਾ ਏ।

ਸਰਕਾਰੀ ਬਾਬੂ ਕਲਕੱਤਾ ਦੇ ਡਾਕਟਰਾਂ ਨੂੰ ਇਹ ਪਿੰਜਰ ਮਹਿੰਗੇ ਭਾਅ ਤੇ ਵੇਚ ਦਿੰਦੇ ਨੇ।

ਭਗੀਰਥ ਦੇ ਪਿਤਾ ਨੂੰ 10, 15 ਰੁਪਈਏ, ਉਹ ਜੋ ਵੀ ਦਿੰਦੇ ਨੇ, ਉਹ ਉਸ 'ਚ ਖੁਸ਼ ਰਹਿੰਦਾ ਏ।

ਇਸ ਉਪਰਲੀ ਆਮਦਨੀ ਨੂੰ ਵਿਆਜ 'ਤੇ ਦੇ ਕੇ ਭਗੀਰਥ ਦੇ ਬਾਪੂ ਨੇ ਕੁਝ ਸੂਰ ਖਰੀਦ ਲਏ ਨੇ।

ਮਲਿੰਦਰ ਕੱਪੜੇ ਪਾ ਕੇ ਤੇ ਪੈਰਾਂ 'ਚ ਜੁੱਤੀ ਅੜਾ ਕੇ ਸਦਰ ਜਾਂਦਾ ਏ। ਮਹੱਲੇ 'ਚ ਵੀ ਲੋਕ ਉਸ ਦੀ ਇੱਜ਼ਤ ਕਰਦੇ ਨੇ।

ਉਹੋ ਮਲਿੰਦਰ ਅੱਖਾਂ ਲਾਲ ਕਰੀ ਚੰਡੀ ਬਾਏਨ ਦੀ ਕੁੱਲੀ ਉਪਰ ਗੇਰੂਏ ਰੰਗੇ ਅਸਮਾਨ ਵਿੱਚ ਕਿਸੇ ਔਰਤ ਦੇ ਮੱਥੇ 'ਤੇ ਲੱਗੇ ਸੰਧੂਰ ਵਾਂਗ ਉਸ ਲਾਲ ਕੱਪੜੇ ਦੀ ਝੰਡੀ ਨੂੰ ਦੇਰ ਤੱਕ ਦੇਖਦਾ ਰਿਹਾਂ।

ਫੇਰ ਬੁੜ-ਬੁੜ ਕਰ ਕੇ ਬੋਲਿਆ, "ਹਨੇਰੇ ਤੋਂ ਡਰਦੀ ਏ। ਅਜਿਹੀ ਔਰਤ ਨੂੰ ਵਿਧਾਤਾ ਨੇ ਬਾਏਨ ਬਣਾ ਦਿੱਤਾ ਸੀ। ਮਰ ਜਾਂਦੀ ਤਾਂ ਉਸ ਨੂੰ ਸ਼ਾਂਤੀ ਮਿਲਦੀ, ਪਰ ਬਾਏਨ ਆਪਣੇ ਆਪ ਨਾ ਮਰੇ ਤਾਂ ਕੌਣ ਉਸ ਦੀ ਜਾਨ ਲੈ ਸਕਦਾ ਏ? ਜਾਣਦੈਂ ਪੁੱਤ ?"

ਬਹੁਤ ਦੁਖੀ ਨਾ ਹੁੰਦਾ ਤਾਂ ਮਲਿੰਦਰ ਇੰਨਾ ਬੋਲਣ ਵਾਲਾ ਬੰਦਾ ਨਹੀਂ।

"ਬਾਪੂ। ਬੰਦੇ ਨੂੰ ਬਾਂਏਨ ਕੌਣ ਬਣਾਉਂਦਾ ਏ?"

"ਵਿਧਾਤਾ।"

ਮਲਿੰਦਰ ਨੇ ਚੰਗੀ ਤਰ੍ਹਾਂ ਦੇਖ ਲਿਆ ਏ ਕਿ ਭਗੀਰਥ ਦੇ ਆਲੇ-ਦੁਆਲੇ ਦੁਪਹਿਰ ਦੀ ਧੁੱਪ 'ਚ ਕੋਈ ਪਰਛਾਂਵਾ ਚਲ ਰਿਹਾ ਏ ਜਾਂ ਨਹੀਂ। ਬਾਂਏਨ ਭਾਂਤ-ਭਾਂਤ ਦੇ ਰੂਪ ਬਦਲ ਸਕਦੀ ਏ। ਬਾਜ਼ਾਰਾਂ 'ਚ ਫੁੱਲ ਤੇ ਮੱਖਣ ਵੇਚਣ ਵਾਲਿਆਂ ਵਾਂਗ ਉਹ ਕਈ ਤਰ੍ਹਾਂ ਦੇ ਛਲ-ਫਰੇਬ ਜਾਣਦੀ ਏ। ਮੰਨ ਲਓ ਕਿਸੇ ਛੋਟੇ ਬੱਚੇ ਨੂੰ ਬਾਂਏਨ ਲੈਣਾ ਚਾਹੁੰਦੀ ਏ। ਹੁਣ ਉਹ ਤੁਰਦੀ ਏ ਤਾਂ ਚਾਰੇ ਪਾਸੀਂ ਧੁੱਪ ਪੈਣ ਤੇ ਵੀ ਉਸ ਦੇ ਚਿਹਰੇ ਤੇ ਛਾਂ ਰਹਿੰਦੀ ਏ। ਅਦਿਖ ਹੋ ਕੇ ਬਾਂਏਨ ਆਪਣੇ ਪੱਲੇ ਦਾ ਪਰਛਾਂਵਾ ਬੱਚੇ ਦੇ ਸਿਰ 'ਤੇ ਸੁੱਟ ਕੇ ਤੁਰਦੀ ਏ। ਬੱਚੇ ਦੇ ਮਰ ਜਾਣ ਤੇ ਕੋਈ ਜ਼ੋਰ ਦਿੰਦਾ ਏ ਤਾਂ ਬਾਂਏਨ ਹੱਸ ਕੇ ਆਖਦੀ ਏ, "ਮੈਂ ਕੀ ਜਾਣਾਂ? ਉਸ ਨੂੰ ਧੁੱਪ 'ਚ ਆਉਂਦਿਆਂ ਦੇਖ ਕੇ ਮੈਂ ਤਾਂ ਸਿਰਫ ਛਾਂ ਦੇਣ ਗਈ ਸੀ। ਤੁਹਾਡਾ ਬੱਚਾ ਕੋਈ ਲੂਣ ਦਾ ਪੁਤਲਾ ਸੀ ਕਿ ਹੱਥ ਲਗਦਿਆਂ ਹੀ ਖੁਰ ਗਿਐ?"

ਭਗੀਰਥ ਦੇ ਨੇੜੇ-ਤੇੜੇ ਕੋਈ ਮੈਲਾ, ਬਦਬੋ ਮਾਰਦਾ ਲਾਲ ਕੱਪੜਾ ਜਾਂ ਉਸ ਦੀ ਛਾਂ ਨਾ ਦੇਖ ਕੇ ਮਲਿੰਦਰ ਜਿਵੇਂ ਨਿਸਚਿੰਤ ਹੋ ਗਿਆ। ਉਸ ਨੇ ਭਗੀਰਥ ਨੂੰ ਆਖਿਆ, "ਤੈਨੂੰ ਕੀ ਡਰ, ਮੇਰੇ ਬਾਪੂ? ਤੇਰੇ ਨਾਲ ਉਹ ਕੋਈ ਬੁਰਾ ਨਹੀਂ ਕਰੂਗੀ।"

ਫੇਰ ਵੀ ਭਗੀਰਥ ਨੂੰ ਭਰੋਸਾ ਨਾ ਹੋਇਆ।

ਉਸ ਦਾ ਮਨ ਉਧਰ ਹੀ ਲੱਗਾ ਰਹਿੰਦਾ ਸੀ। ਉਹ ਝੋਨੇ ਦੇ ਖੇਤ 'ਚ ਜਾਂਦਾ ਜਾਂ ਗਾਂ ਚਾਰਣ ਜਾਂਦਾ ਤਾਂ ਵਾਰ-ਵਾਰ ਉਸ ਦਾ ਮਨ ਕਰਦਾ ਸੀ ਕਿ ਉਹ ਰੇਲ ਲਾਈਨ 'ਤੇ ਦੌੜਦਾ ਹੋਇਆ ਉਥੇ ਜਲਾ ਜਾਵੇ। ਜਾ ਕੇ ਦੇਖ ਆਵੇ ਕਿ ਇਕੱਲੀ ਰਹਿ ਬਾਂਏਨ ਕਿਵੇਂ ਡਰਦੀ ਏ, ਕਿਵੇਂ ਉਹ ਆਪਣੇ ਸਿਰ ਤੇ ਤੇਲ ਚੋਪੜ ਕੇ ਚੇਤ ਦੀ ਹਵਾ 'ਚ ਆਪਣੇ ਵਾਲਾਂ ਦਾ ਪਾਣੀ ਸੁਕਾਉਂਦੀ ਏ।

ਪਰ ਭਗੀਰਥ ਜਾ ਨਹੀਂ ਸਕਿਆ ਸੀ। ਉਸ ਨੂੰ ਡਰ ਲਗਦਾ ਸੀ। ਉਸ ਨੂੰ ਡਰ ਲਗਦਾ ਸੀ ਕਿ ਇਕ ਵਾਰ ਜਾ ਕੇ ਕਿਤੇ ਉਹ ਫੇਰ ਮੁੜ ਹੀ ਨਾ ਸਕੇ ਜਾਂ ਕਿਤੇ ਬਾਂਏਨ ਭਗੀਰਥ ਨੂੰ ਰੁੱਖ ਜਾਂ ਪੱਥਰ ਬਣਾ ਕੇ ਉਥੇ ਹੀ ਨਾ ਰੱਖ ਲਵੇ।

ਕਈ ਦਿਨਾਂ ਤੀਕ ਭਗੀਰਥ ਦੂਰੋਂ ਦੇਖਦਾ ਰਿਹਾ।

ਉਸ ਨੂੰ ਛਾਤਿਮ ਦੇ ਰੁੱਖ ਅਤੇ ਕੁੱਲੀ ਵਿਚਕਾਰ ਦਾ ਅਸਮਾਨ ਇੰਜ ਜਾਪਦਾ ਸੀ ਜਿਵੇਂ ਕਿਸੇ ਦੀ ਖੋਪੜੀ ਹੋਵੇ।

ਉਸ ਖੋਪੜੀ ਤੇ ਸੰਧੂਰ ਦੀ ਛੋਟੀ ਜਿਹੀ ਬਿੰਦੀ ਵਾਂਗ ਲਾਲ ਕੱਪੜੇ ਦਾ ਨਿਸ਼ਾਨ ਕਦੇ ਅਡੋਲ ਰਹਿੰਦਾ ਏ ਤੇ ਕਦੇ ਹਵਾ 'ਚ ਡੋਲਣ ਲਗਦਾ। ਉਸ ਦਾ ਮਨ ਕਰਦਾ ਕਿ ਇਕ ਵਾਰ ਉਹ ਉਥੇ ਜਾਵੇ ਪਰ ਉਹ ਡਰਦਾ ਵੀ ਸੀ। ਸ਼ਾਇਦ ਉਸੇ ਡਰ ਕਰਕੇ ਪੁੱਠੇ ਪੈਰੀਂ ਦੌੜ ਕੇ ਘਰ ਤੁਰ ਜਾਂਦਾ।

ਹੈਰਾਨੀ ਦੀ ਗੱਲ ਏ ਕਿ ਬਾਂਏਨ ਦਾ ਮੁੰਡਾ ਹੋਣ ਤੇ ਵੀ ਕੋਈ ਉਸ ਨੂੰ ਅਣਡਿੱਠ ਨਹੀਂ ਕਰਦਾ ਸੀ ਸਗੋਂ ਉਸ ਦੀ ਜ਼ਿਆਦਾ ਖਾਤਿਰ ਹੁੰਦੀ ਸੀ। ਬਾਂਏਨ ਦੇ ਮੁੰਡੇ ਦੀ ਖਾਤਿਰਦਾਰੀ ਕਰਨ ਨਾਲ ਬਾਂਏਨ ਨੂੰ ਇਹ ਗੱਲ ਪਤਾ ਲੱਗ ਜਾਂਦੀ ਏ। ਇਸੇ ਲਈ ਉਹ ਵੀ ਲੋਕਾਂ ਨੂੰ ਚੰਗੀ ਨਜ਼ਰ ਨਾਲ ਦੇਖਦੀ ਏ।

ਉਹਨਾਂ ਦੇ ਬੱਚੇ-ਬੁੱਢੇ ਠੀਕ ਰਹਿੰਦੇ ਨੇ ਜਿਹੜੇ ਕਦੇ ਅਜਿਹਾ ਨਹੀਂ ਕਰਦੇ, ਉਹਨਾਂ ਦੇ ਘਰ ਬੱਚੇ ਮਰਦੇ ਹੀ ਰਹਿੰਦੇ ਹਨ।

ਭਗੀਰਥ ਦੀ ਨਵੀ ਮਾਂ ਕੁਝ ਨਹੀਂ ਆਖਦੀ। ਸ਼ੌਕਣ ਦੇ ਬੱਚੇ ਨਾਲ ਉਸ ਨੂੰ ਪਿਆਰ ਏ ਜਾਂ ਨਫਰਤ, ਮੋਹ ਏ ਜਾਂ ਵੈਰਾਗ, ਕੁਝ ਵੀ ਉਹ ਕਦੇ ਨਹੀਂ ਦੱਸਦੀ। ਉਸ ਦਾ ਵੱਡਾ ਕਾਰਨ ਏ ਕਿ ਉਸ ਦਾ ਆਪਣੇ ਕੋਈ ਮੁੰਡਾ ਨਹੀਂ। ਗੈਰਬੀ ਤੇ ਸੈਰਭੀ ਨਾਂ ਦੀਆਂ ਸਿਰਫ ਦੋ ਕੁੜੀਆਂ ਨੇ। ਪੁੱਤ ਨਾ ਹੋਵੇ ਤਾਂ ਜਨਾਨੀ ਦਾ ਖਸਮ ਤੇ ਜ਼ੋਰ ਨਹੀਂ ਚੱਲਦਾ। ਇਸ ਤੋਂ ਬਿਨਾਂ ਭਗੀਰਥ ਦੀ ਨਵੀਂ ਮਾਂ ਦਾ ਉਪੱਰਲਾ ਬੁੱਲ੍ਹ ਟੁੱਕਿਆ ਹੋਇਆ ਏ। ਮਸੂੜ੍ਹੇ ਦਿਸਦੇ ਨੇ। ਇਸੇ ਲਈ ਉਹ ਘਰੋਂ ਨਹੀਂ ਨਿਕਲਣਾ ਚਾਹੁੰਦੀ। ਕਹਿੰਦੀ ਏ, "ਦੱਸੋ ਤਾਂ ਕਿਹੜਾ ਮੂੰਹ ਦਿਖਾਉਣ ਜਾਵਾਂ? ਮੇਰਾ ਮੂੰਹ ਬੰਦ ਹੀ ਨਹੀਂ ਹੁੰਦਾ। ਹੱਸਦੀ ਨਹੀਂ ਹਾਂ, ਤਾਂ ਵੀ ਲੋਕ ਸਮਝਦੇ ਨੇ, ਇਹ ਔਰਤ ਹੱਸ ਰਹੀ ਏ। ਦੇਖੋ ਗੰਗਾਪੁੱਤਰ ਮੇਰੇ ਮਰਨ ਤੇ ਮੇਰਾ ਮੂੰਹ ਪਰਨੇ ਨਾਲ ਢੱਕ ਦੇਣਾ, ਸਮਝੇ? ਨਹੀਂ ਤਾਂ ਆਖਣਗੇ ਦਾਂਦੋ ਡੋਮਿਲ ਚਲ ਵਸੀ।"

ਸ਼ਾਮੀ ਸਿਰਫ ਕੰਮ ਕਰਦੀ ਰਹਿੰਦੀ ਏ, ਘਰ ਸੰਭਰਦੀ ਏ, ਖਾਣਾ ਪਕਾਉਂਦੀ ਏ, ਲੱਕੜਾਂ ਇਕੱਠੀਆਂ ਕਰਦੀ ਏ, ਗੋਹਾ ਪੱਥਦੀ ਏ, ਸੂਰ ਚਾਰਦੀ ਏ ਤੇ ਕੁੜੀਆਂ ਦੇ ਸਿਰਾਂ ਚੋਂ ਜੂੰਆਂ ਕੱਢਦੀ ਏ। ਭਗੀਰਥ ਨੂੰ 'ਬਾਪ' ਆਖ ਕੇ ਸਦਦੀ ਏ। ਕਹਿੰਦੀ ਏ", ਖਾਣਾ ਖਾ ਬਾਪ। ਨਹਾਉਣ ਜਾ, ਬਾਪ।" ਜਿਵੇਂ ਉਹਨਾਂ ਦੋਹਾਂ ਵਿਚਕਾਰ ਕੋਈ ਦੂਰ ਦੀ ਰਿਸ਼ਤੇਦਾਰੀ ਹੋਵੇ। ਬਾਂਏਨ ਮੁੰਡੇ ਨੂੰ ਜੇਕਰ ਠੀਕ ਨਹੀਂ ਰਖੇਗੀ ਤਾਂ ਬਾਂਏਨ ਉਸ ਦੀਆਂ ਦੋਹਾਂ ਕੁੜੀਆਂ ਨੂੰ ਤੀਰ ਮਾਰ ਦੇਵੇਗੀ। ਯਸ਼ੀ ਇਹ ਗੱਲ ਜਾਣਦੀ ਏ ਅਤੇ ਇਹ ਜਾਣਦੀ ਏ ਕਿ ਇਕ ਦਿਨ ਭਗੀਰਥ ਦੇ ਹੱਥਾਂ ਵੱਲ ਉਹਨਾਂ ਸਾਰਿਆਂ ਨੂੰ ਦੇਖਣਾ ਪਵੇਗਾ।

ਕਦੇ-ਕਦਾਈਂ ਉਹ ਡਰ ਕੇ ਗਲ੍ਹਾਂ ਤੇ ਹੱਥ ਰੱਖੀਂ ਬੈਠੀ ਸੋਚਦੀ ਰਹਿੰਦੀ ਏ ਕਿਸ ਨੂੰ ਪਤਾ, ਸਿਖਰ ਦੁਪਹਿਰੇ ਬਾਂਏਨ ਉਸ ਦੀਆਂ ਦੋਹਾਂ ਕੁੜੀਆਂ ਨੂੰ ਯਾਦ ਕਰਦੇ ਮਿੱਟੀ ਦੀਆਂ ਪੁਤਲੀਆਂ ਬਣਾ ਰਹੀ ਏ ਤੇ ਤੀਰਾਂ ਨਾਲ ਉਹਨਾਂ ਦਾ ਨਿਸ਼ਾਨਾ ਬਿਨ੍ਹ ਰਹੀ ਏ। ਅਜਿਹੇ ਵੇਲੇ ਯਸ਼ੀ ਜਿੰਨੀ ਕਰੂਪ ਨੇ ਉਸ ਤੋਂ ਵੀ ਜ਼ਿਆਦਾ ਰੂਪ ਦਿਸਦੀ ਏ।

ਬੜੇ ਦੁੱਖ ਨਾਲ ਮਲਿੰਦਰ ਨੇ ਡੋਮਪਾੜਾ ਦੀ ਸਭ ਤੋਂ ਬਦਸੂਰਤ ਔਰਤ ਨਾਲ ਵਿਆਹ ਕੀਤਾ ਸੀ। ਕਈ ਪਿੰਡਾਂ 'ਚ ਡੋਮਪਾੜਾ ਦੀਆਂ ਸਭ ਤੋਂ ਸੁੰਦਰ ਕੁੜੀਆਂ ਬਾਂਏਨ ਹੋ ਗਈਆਂ। ਉਦੋ ਤੋਂ ਮਲਿੰਦਰ ਸੁਹਣੀਆਂ ਕੁੜੀਆਂ ਨੂੰ ਅੱਖ-ਭਰ ਕੇ ਦੇਖਦਾ ਵੀ ਨਹੀਂ ਸੀ।

ਮਲਿੰਦਰ ਆਪਣੀ ਪਹਿਲੀ ਬੀਵੀ ਨੂੰ ਬਹੁਤ ਚਾਹੁੰਦਾ ਸੀ।

ਸ਼ਾਇਦ ਉਹੋ ਪਿਆਰ ਦੀ ਗੱਲ ਸੋਚ ਕੇ ਇਕ ਦਿਨ ਉਸ ਨੇ ਭਗੀਰਥ ਨਾਲ ਚੰਡੀ ਬਾਂਏਨ ਦੇ ਬਾਰੇ 'ਚ ਗੱਲਬਾਤ ਕੀਤੀ ਸੀ। ਦੋਵੇਂ ਬਾਪ-ਬੇਟੇ ਰੇਲ-ਲਾਈਨ ਦੇ ਕੋਲੋਂ ਜਾ ਰਹੇ ਸਨ। ਮਲਿੰਦਰ ਦੇ ਹੱਥ 'ਚ ਮੀਟ ਦੀ ਇਕ ਪੋਟਲੀ ਸੀ। ਮਲਿੰਦਰ ਦੀ ਇਹ ਅਜੀਬੋ ਗਰੀਬ ਕਮਜ਼ੋਰੀ ਏ। ਆਪਣੇ ਹੱਥੀਂ ਪਾਲੇ ਸੂਰਾਂ ਨੂੰ ਉਹ ਵੱਢ ਨਹੀਂ ਸਕਦਾ। ਸੂਰ ਜਦੋਂ ਵੱਡੇ ਹੋ ਜਾਂਦੇ ਨੇ ਤੇ ਉਹ ਵੱਢਣ ਲਾਇਕ ਹੋ ਜਾਂਦੇ ਨੇ ਤਾਂ ਉਹ ਪੂਰੇ ਦਾ ਪੂਰਾ ਸੂਰ ਕਿਸੇ ਨੂੰ ਵੇਚ ਦਿੰਦਾ ਏ। ਜੋ ਖਰੀਦਦਾ ਏ ਉਹ ਮਲਿੰਦਰ ਨੂੰ ਵੀ ਥੋੜ੍ਹਾ ਮੀਟ ਦੇ ਦਿੰਦਾ ਏ।

"ਚਲੋ, ਇਸ ਰੁੱਖ ਦੀ ਛਾਂ 'ਚ ਥੋੜ੍ਹੀ ਦੇਰ ਬੈਠਦੇ ਆਂ।"

ਜਿਵੇਂ ਆਪਣੇ ਤੇਰ੍ਹਾਂ ਸਾਲ ਦੇ ਮੁੰਡੇ ਤੋਂ ਮਲਿੰਦਰ ਨੇ ਆਗਿਆਂ ਮੰਗੀ ਅਤੇ ਬੋਹੜ ਦੇ ਇਕ ਮੁੱਢ ਨਾਲ ਢੋਅ ਲਾ ਕੇ ਬੈਠ ਗਿਆ। ਭਗੀਰਬ ਨੇ ਪੁੱਛਿਆ," ਇਧਰੋਂ ਡਾਕੂ ਜਾਂਦੇ ਨੇ, ਹੈ ਨਾ ਬਾਪੂ?"

ਭਗੀਰਬ ਉਨ੍ਹੀਂ ਦਿਨੀ ਪ੍ਰਾਇਮਰੀ ਸਕੂਲ ਵਿਚ ਪੜ੍ਹਨ ਜਾਂਦਾ ਸੀ। ਸਰਕਾਰੀ ਸਕੂਲ ਦੀ ਕੰਧ ਤੇ ਉਹਨਾ ਦੇ ਮਾਸਟਰ ਜੀ ਨੇ ਇਕ ਵਾਰ ਮੁੰਡਿਆ ਕੋਲੋਂ ਕੰਧ-ਪਤ੍ਰਿਕਾ ਲਿਖਵਾਈ ਸੀ। ਉਹ ਆਪ ਈ ਅੱਖਰ ਲਿਖ ਕੇ ਲਿਆਏ ਸਨ। ਭਗੀਰਥ ਨੇ ਉਹਨਾਂ ਅੱਖਰਾਂ ਨੂੰ ਸਿਆਹੀ ਨਾਲ ਭਰਿਆ ਸੀ। ਉਹ ਲੇਖ ਨੂੰ ਪੜ੍ਹ ਕੇ ਭਗੀਰਬ ਨੂੰ ਪਤਾ ਲੱਗਾ ਸੀ ਕਿ 1955 ਦੇ ਅਛੂਤ ਕਾਨੂੰਨ ਮਗਰੋਂ ਉਹ ਲੋਕ ਅਛੂਤ ਨਹੀਂ ਰਹਿ ਗਏ ਸਨ।

ਉਹ ਜਾਣ ਗਿਆ ਸੀ ਕਿ ਸੰਵਿਧਾਨ ਨਾਂ ਦੀ ਇਕ ਚੀਜ਼ ਹੁੰਦੀ ਏ ਅਤੇ ਉਸਦੇ ਮੁਢ 'ਚ ਹੀ ਮੌਲਿਕ ਅਧਿਕਾਰਾਂ ਦੇ ਬਾਰੇ 'ਚ ਸਪਸ਼ਟ ਰੂਪ ਨਾਲ ਲਿਖਿਆ ਹੋਇਆ ਏ ਕਿ ਸਾਰੇ ਬਰਾਬਰ ਹੁੰਦੇ ਨੇ।

ਉਹ ਕੰਧ-ਪਤ੍ਰਿਕਾ ਅਜੇ ਵੀ ਟੰਗੀ ਹੋਈ ਏ ਪਰ ਭਗੀਰਥ ਅਤੇ ਉਸ ਦੀ ਜਾਤ ਦੇ ਦੂਜੇ ਬੱਚੇ ਜਾਣਦੇ ਨੇ ਕਿ ਉਹਨਾਂ ਦੇ ਜਮਾਤੀ ਤੇ ਮਾਸਟਰ ਲੋਕ ਉਨ੍ਹਾ ਨੂੰ ਆਪਣੇ ਤੋਂ ਥੋੜ੍ਹੀ ਦੂਰ ਰੱਖਣਾ ਹੀ ਪਸੰਦ ਕਰਦੇ ਨੇ। ਇਸ ਸਕੂਲ 'ਚ ਉਚੀ ਜਾਤ ਦੇ ਮੁੰਡੇ, ਜੋ ਬਹੁਤ ਗਰੀਬ ਜਾਂ ਅਸਮਰਥ ਨਾ ਹੋਣ, ਤਾਂ ਨਹੀਂ ਆਉਂਦੇ। ਆਉਣ ਵੀ ਕਿਉਂ ਅੱਜ ਕੱਲ੍ਹ ਚਹੁੰ ਪਾਸੀਂ ਸਕੂਲ ਹੀ ਸਕੂਲ ਨੇ।

ਜੋ ਵੀ ਹੋਵੇ, ਭਗੀਰਥ ਅੱਜ ਥੋੜ੍ਹੀ ਵੱਖਰੀ ਕਿਸਮ ਦੀ ਬੋਲੀ 'ਚ ਗੱਲ ਕਰਦਾ ਏ। ਮਲਿੰਦਰ ਨੂੰ ਉਸ ਦੀਆਂ ਗੱਲਾਂ ਚੰਗੀਆਂ ਲਗਦੀਆਂ ਨੇ ਅਤੇ ਅਕਸਰ ਉਹ ਆਪਣੇ ਆਪ ਨੂੰ ਭਗੀਰਥ ਦੇ ਮੁਕਾਬਲੇ 'ਚ ਇਕ ਅਯੋਗ ਬਾਪ ਸਮਝਦਾ ਏ।

ਭਗੀਰਥ ਨੇ ਡਾਕੂਆਂ ਬਾਰੇ ਸੁਆਲ ਕੀਤਾ ਸੀ। ਉਹਨੀਂ ਦਿਨੀ ਸੋਨਾਡਾਂਗਾ ਪਲਾਸ਼ੀ ਤੇ ਧੁਬੁਲਿਆਂ ਦੇ ਇਲਾਕਿਆਂ 'ਚ ਥਾਂ-ਥਾਂ ਤਰਕਾਲਾਂ ਮਗਰੋਂ ਦੀਆਂ ਰੇਲ-ਗੱਡੀਆਂ 'ਚ ਡਕੈਤੀਆਂ ਦੀ ਸੰਖਿਆ ਬਹੁਤ ਵਧ ਗਈ ਸੀ। ਇਕ ਪੱਖੋਂ ਸਾਰੇ ਲੋਕ ਡਾਕੇ ਮਾਰਦੇ ਨੇ। ਭੱਦਰ ਪੁਰਸ਼, ਗਰੀਬ ਵਿਦਿਆਰਥੀ, ਕਾਲੋਨੀਆਂ 'ਚ ਰਹਿਣ ਵਾਲੇ, ਪੱਕੇ ਮਕਾਨਾਂ ਦੇ ਮਾਲਕ ਤਰ੍ਹਾਂ-ਤਰ੍ਹਾਂ ਦਾ ਪਰੀਚੈ ਦੇ ਕੇ ਉਹ ਗੱਡੀ ਦੇ ਡੱਬੇ 'ਚ ਚੜ੍ਹਦੇ ਨੇ। ਇਸਦੇ ਮਗਰੋਂ ਠੀਕ ਸਮੇ ਤੇ ਜ਼ੰਜੀਰ ਖਿੱਚ ਕੇ ਗੱਡੀ ਨੂੰ ਹਨੇਰੇ ਮੈਦਾਨ 'ਚ ਰੋਕ ਦਿੰਦੇ ਨੇ। ਹਨੇਰੇ ਚੋਂ ਉਹਨਾਂ ਦੇ ਸਾਥੀ ਆ ਜਾਂਦੇ ਨੇ। ਇਸ ਮਗਰੋ ਸਭ ਮਿਲਾ ਕੇ ਜਿਸ ਨੂੰ ਜੋ ਮਿਲਦਾ ਏ, ਲੈ ਕੇ ਉਡੰਤ ਹੋ ਜਾਂਦੇ ਨੇ। ਵਿਸ਼ੇਸ਼ ਕਰਕੇ ਇਹ ਬੋਹੜ ਦਾ ਰੁੱਖ ਹਨੇਰਾ ਹੋਣ ਮਗਰੋ ਬੜਾ ਡਰਾਉਣਾ ਹੋ ਜਾਂਦਾ ਹੈ।

ਇਸ ਕਰਕੇ ਭਗੀਰਥ ਨੇ ਡਾਕੂਆਂ ਦੇ ਬਾਰੇ 'ਚ ਪੁੱਛਿਆ ਸੀ, ਪਰ ਮਲਿੰਦਰ ਨੇ ਉਸ ਦੀ ਗੱਲ ਵੱਲ ਧਿਆਨ ਨਹੀਂ ਦਿੱਤਾ। ਸੁੰਨੇ ਮੈਦਾਨ ਵਿਚ ਦੇਖਦਿਆਂ ਹੋਇਆਂ ਅਸਮਾਨ ਅਤੇ ਮੈਦਾਨ 'ਚ ਪਤਾ ਨਹੀਂ ਕੀ ਲੱਭਦਾ ਰਿਹਾ। ਫੇਰ ਬੋਲਿਆ," ਮੈਂ ਬੜਾ ਨਿਰਦਈ ਸੀ, ਸਮਝਿਆ ਬਾਪ। ਤੇਰੀ ਮਾਂ ਚੁਪਚਾਪ ਪਰਾਲੀ ਦੀ ਅੱਗ ਵਾਂਗ ਧੁਖਦੀ ਤੇ ਰੋਂਦੀ ਸੀ। ਵਿਧਾਤਾ ਦੀ ਇੱਛਾ।"

ਇਕ ਦਿਨ ਜਿਵੇ ਭਗਵਾਨ ਨੇ ਖੁਦ ਡੋਮਪਾੜਾ ਵਿਚ ਆ ਕੇ ਪਾਸਾ ਪਲਟ ਦਿੱਤਾ। ਚੰਡੀ ਬਾਂਏਨ ਹੋ ਗਈ। ਬੇਕਿਰਕ, ਨਿਰਦਈ, ਬੱਚੇ-ਮਾਰਨੀ ਤੇ ਮਲਿੰਦਰ ਹੋ ਗਿਆ ਪਰਾਲੀ

ਦੀ ਅੰਗੀਠੀ, ਹੋਣਾ ਹੀ ਪਿਆ ਏ।

ਇਕ ਬੰਦਾ ਜੇ ਪਸ਼ੂ ਹੋ ਜਾਵੇ, ਮਨੁੱਖ ਦੀ ਪਕੜ ਤੋਂ ਬਾਹਰ, ਅਲੋਕਿਕ ਜਗਤ ਦੇ ਅਦਿਖ ਦਰਵਾਜੇ ਖੋਲ੍ਹ ਕੇ ਉਸ 'ਚ ਪ੍ਰਵੇਸ਼ ਕਰ ਜਾਵੇ, ਤਾਂ ਦੂਜੇ ਆਦਮੀ ਨੂੰ ਹੋਰ ਆਦਮੀਆਂ ਜਿਹਾ ਹੋਣਾ ਹੀ ਪੈਂਦਾ ਏ। ਭਗੀਰਥ ਨੂੰ ਹੁਣ ਲੱਗਾ ਕਿ ਉਸ ਦਾ ਬਾਪੂ ਉਸ ਨੂੰ ਕੁਝ ਆਖਣਾ ਚਾਹੁੰਦਾ ਏ। ਭਗੀਰਥ ਨੂੰ ਥੋੜ੍ਹੀ ਹੈਰਾਨੀ ਹੋਈ। ਬਹੁਤ ਪਹਿਲਾਂ, ਇਕ ਦਿਨ ਉਸ ਦੇ ਬਾਪੂ ਨੇ ਬਾਏਨ ਨਾਲ ਗੱਲਬਾਤ ਕੀਤੀ ਸੀ। ਉਸ ਪਿਛੋ ਫੇਰ ਕਦੇ ਨਹੀਂ ਕੀਤੀ। ਅੱਜ ਫੇਰ ਉਹ ਬਾਏਨ ਦੀ ਗੱਲ ਕਿਉ ਕਰ ਰਿਹੈ। ਮਲਿੰਦਰ ਨੇ ਭਗੀਰਥ ਦਾ ਹੱਥ ਜ਼ੋਰ ਨਾਲ ਫੜ ਕੇ ਆਖਿਆ," ਡਰ ਕੀ ਏ? ਸਾਰੇ ਤਾਂ ਜਾਣਦੇ ਨੇ, ਤਾਂ ਤੂੰ ਹੀ ਆਪਣੀ ਮਾਂ ਦੀ ਕਹਾਣੀ ਤੋਂ ਕਿਉਂ ਅਣਜਾਣ ਰਹੇਂ?"

ਉਹ ਗੰਗਾਪੁੱਤਰ ਨੇ, ਡੋਮ ਨੇ, ਮਲਿੰਦਰ ਬਾਂਸ ਢੋਂਦਾ ਸੀ, ਲੱਕੜੀਆਂ ਵੱਢਦਾ ਸੀ ਤੇ ਚੰਡੀ ਲਾਸ਼ ਚੁਕਣ ਦਾ ਕੰਮ ਕਰਦੀ ਸੀ।

ਉਹਨਾਂ ਦਾ ਏਸ ਧੰਦੇ ਤੇ ਪੁਸ਼ਤ ਦਰ ਪੁਸ਼ਤ ਅਧਿਕਾਰ ਚਲਿਆ ਆਉਂਦਾ ਸੀ। ਉਨਾਂ ਦੇ ਵਡੇਰੇ ਇਸ ਪਿੰਡ ਦੇ ਚੜ੍ਹਦੇ ਪਾਸੇ ਬਾਉਲੀ ਦੇ ਕੰਢੇ ਬੋਹੜ ਦੇ ਰੁੱਖ ਦੇ ਹੇਠਾਂ ਕੱਚੇ ਮੁਰਦਾਘਾਟ ਤੇ ਕੰਮ ਕਰਦੇ ਸਨ। ਪੰਜਾਂ ਸਾਲਾਂ ਤੋਂ ਘਟ ਉਮਰ ਦਾ ਬੱਚਾ ਮਰੇ ਤਾਂ ਅੱਜ ਕਲ੍ਹ ਉਸ ਨੂੰ ਸਾੜਨਾ ਪੈਂਦਾ ਏ।

ਉਨ੍ਹੀ ਦਿਨੀਂ ਜਮੀਨ 'ਚ ਦਬਾ ਦਿੰਦੇ ਸਨ। ਇਸੇ ਮੁਰਦਾਘਾਟ 'ਚ ਚੰਡੀ ਦਾ ਬਾਪੂ ਕਹੀ ਨਾਲ ਟੋਆ ਪੁੱਟਦਾ। ਟੋਏ ਨੂੰ ਕੰਡਿਆਂ ਵਾਲੇ ਝਾੜਾਂ ਨਾਲ ਢੱਕ ਦਿੰਦਾ ਏ ਤੇ ਗਿੱਦੜਾਂ ਨੂੰ ਭਜਾਉਂਦਾ। ਐਤ..........ਐਤ.......... ਉਸ ਦੀ ਮਦਹੋਸ਼ ਆਵਾਜ਼ ਰਾਤ-ਬਰਾਤ ਹਰਦਮ ਸੁਣਾਈ ਪੈਂਦੀ ਸੀ। ਉਸ ਦੀ ਇਹ ਆਵਾਜ਼ ਬੜੀ ਡਰਾਉਣੀ ਹੁੰਦੀ ਸੀ।

ਚੰਡੀ ਦਾ ਬਾਪੂ ਗਾਂਜਾ ਤੇ ਸ਼ਰਾਬ ਪੀਂਦਾ ਰਹਿੰਦਾ ਸੀ ਅਤੇ ਸ਼ਨਿਚਰਵਾਰ ਦੇ ਦਿਨ ਇਕ ਰਸਦ ਲਈ ਬਰਤਨ ਹੱਥ 'ਚ ਲਈ ਪਿੰਡ 'ਚ ਜਾਂਦਾ ਸੀ। ਕਹਿੰਦਾ, "ਮੈਂ ਤੁਹਾਡਾਂ ਸੇਵਕ ਹਾਂ ਗੰਗਾਪੁੱਤਰ ਹਾਂ, ਮੇਰੀ ਰਸਦ ਦੇ ਦਿਓ।"

ਸਾਰੇ ਜਣੇ ਉਸ ਤੋਂ ਡਰਦੇ ਸਨ। ਛੋਟੇ ਬੱਚਿਆਂ ਨੂੰ ਉਸ ਦੀ ਨਜ਼ਰ ਤੋਂ ਦੂਰ ਰਖਦੇ ਸਨ। ਬਿਨਾਂ ਇਕ ਵੀ ਸ਼ਬਦ ਬੋਲਿਆਂ ਲੋਕ ਉਸ ਨੂੰ ਭਿਖਿਆ ਦੇ ਕੇ ਵਾਪਸ ਚਲੇ ਜਾਂਦੇ ਸਨ।

ਇਕ ਦਿਨ ਤਿੱਖੀਆਂ ਅੱਖਾਂ ਅਤੇ ਲਾਲ ਵਾਲਾਂ ਵਾਲੀ ਇਕ ਗੋਰੀ ਕੁੜੀ ਆ ਕੇ ਖੜ੍ਹੀ ਹੋ ਗਈ ਤੇ ਬੋਲੀ," ਮੇਰਾ ਨਾਂ ਚੰਡੀ ਏ, ਮੈਂ ਫਲਾਣੇ ਗੰਗਾਪੁੱਤਰ ਦੀ ਧੀ ਆਂ। ਮੇਰਾ ਬਾਪੂ ਮਰ ਗਿਐ। ਬਾਪੂ ਦੀ ਰਸਦ ਹੁਣ ਤੇ ਮੈਨੂੰ ਦਿਓ।"

"ਬਾਪੂ ਦਾ ਕੰਮ ਹੁਣ ਤੂੰ ਕਰੇਂਗੀ?"

"ਹੂੰ। ਕਰੂੰਗੀ।"

"ਤੈਨੂੰ ਭੈ-ਡਰ ਨਹੀਂ ਲਗਦਾ?"

ਡਰ-ਭੈਅ ਦੀ ਗੱਲ ਚੰਡੀ ਨਹੀਂ ਸਮਝਦੀ ਸੀ। ਬਾਲ-ਬੱਚਿਆਂ ਦੇ ਮਰਨ ਤੇ ਮਾਂ ਬਾਪ ਰੋਂਦੇ ਨੇ ਤਾਂ ਅਫ਼ਸੋਸ ਦੇ ਅਰਥ ਸਮਝ ਆਂਉਦੇ ਨੇ। ਪਰ ਲਾਸ਼ ਨੂੰ ਭਲਾ ਕੋਈ ਘਰ ਚ ਰੱਖ ਸਕਦਾ ਏ, ਜਾਂ ਰੱਖਣਾ ਚਾਹੁੰਦਾ ਏ? ਮਰੇ ਹੋਏ ਬੰਦੇ ਦੀ ਆਖਰੀ ਰਸਮ ਕਰਨੀ ਹੀ ਚੰਡੀ ਦਾ ਕੰਮ ਏ, ਉਸ ਦੀ ਰੋਜ਼ੀ ਏ। ਇਸ ਵਿਚ ਡਰਨ ਦੀ ਜਾਂ ਨਿਰਦੈਤਾ ਦੀ ਕੀ ਗੱਲ ਏ। ਜੇ ਹੋਵੇ ਤਾਂ ਉਸ ਨੂੰ ਕੀ ? ਕੀ ਇਹੀ ਵਿਧਾਤਾ ਦਾ ਨਿਯਮ ਗੰਗਾਪੁੱਤਰਾਂ

ਨੇ ਤਾਂ ਨਹੀਂ ਬਣਾਇਆ ਤਾਂ ਫੇਰ ਉਹਨਾਂ ਨਾਲ ਇੰਨੀ ਨਫਰਤ ਬੰਦਾ ਕਿਉਂ ਕਰਦਾ ਏ, ਕਿਉਂ ਇੰਨਾ ਡਰਦਾ ਏ?

ਇਸੇ ਚੰਡੀ ਨਾਲ ਮਲਿੰਦਰ ਨੇ ਵਿਆਹ ਕੀਤਾ ਸੀ। ਉਨੀਂ ਦਿਨੀਂ ਮਲਿੰਦਰ ਵੀ ਸਰਕਾਰ ਬਾਬੂ ਦੇ ਨਾਲ ਮਿਲ ਕੇ ਹੱਡੀਆਂ ਵੇਚਣ ਦਾ ਕੰਮ ਕਰਦਾ ਸੀ। ਗਾਂਵਾਂ ਤੇ ਬਲਦਾਂ ਦੀਆਂ ਹੱਡੀਆਂ ਨਾਲ ਖਾਦ ਬਣਦੀ ਏ, ਉਸ ਦੀ ਵੀ ਚੰਗੀ ਕੀਮਤ ਮਿਲਦੀ ਏ। ਮਲਿੰਦਰ ਦੇ ਹੱਥ 'ਚ ਪੈਸੇ ਸਨ, ਦਿਲ 'ਚ ਹਿੰਮਤ ਸੀ। ਰਾਤ ਨੂੰ ਮੈਦਾਨ ਵਿਚੋਂ ਲੰਘਦਿਆਂ ਹੋਇਆ ਉਹ ਜ਼ੋਰ ਨਾਲ ਆਖਦਾ," ਕਿਸੇ ਤੋਂ ਨਹੀਂ ਡਰਦਾ, ਮੈਂ ਅੱਗ ਖਾਏਂ, ਕਿਸੇ ਤੋ ਨਹੀਂ ਡਰਦਾ।"

ਸ਼ਾਮ ਵੇਲੇ ਲਾਲਟੈਨ ਹੱਥ 'ਚ ਫੜੀਂ ਬੋਹੜ ਦੇ ਰੁੱਖ ਹੇਠਾਂ ਘੁੰਮਦਿਆਂ ਚੰਗੀ ਨੂੰ ਦੇਖ ਕੇ ਉਸ ਨੇ ਆਖਿਆ ਸੀ, "ਕੁੜੇ। ਤੂੰ ਹਨੇਰੇ 'ਚ ਡਰਦੀ ਨਹੀਂ ?"

"ਨਹੀਂ, ਅਸੀਂ ਵੀ ਅੱਗ ਖਾਣੇ ਆਂ, ਜਾਣਦਾ ਏ?" ਚੰਡੀ ਦਾ ਹਾਸਾ.....ਦੇਖ ਕੇ ਮਲਿੰਦਰ ਹੱਕਾ ਬੱਕਾ ਰਹਿ ਗਿਆ। ਉਸੇ ਵਸਾਖ 'ਚ ਉਸ ਨੇ ਚੰਡੀ ਨਾਲ ਵਿਆਹ ਕਰ ਲਿਆ। ਦੂਜੇ ਵਸਾਖ 'ਚ ਚੰਡੀ ਦੀ ਗੋਦੀ 'ਚ ਭਗੀਰਥ ਆ ਗਿਆ।

ਭਗੀਰਥ ਨੂੰ ਗੋਦੀ 'ਚ ਲਈ ਚੰਡੀ ਇਕ ਦਿਨ ਰੋਂਦੀ-ਰੋਂਦੀ ਵਾਪਸ ਆਈ ਸੀ ਤੇ ਆਖਿਆ ਸੀ," ਗੰਗਾਪੁੱਤਰ, ਮੈਨੂੰ ਉਹਨਾਂ ਰੋੜਾ ਮਾਰਿਆ, ਕਿਹਾ ਤੇਰੀ ਨਜ਼ਰ ਮਾੜੀ ਏ,।"

"ਕੀਹਨੇ ਰੋੜਾ ਮਾਰਿਆ?"

"ਕਿਉਂ ਜੀ। ਤੁਸੀ ਕੀ ਉਸ ਨੂੰ ਮਾਰੋਗੇ?"

"ਰੋੜਾ ਮਾਰਿਆ ਕਿਉ?"

ਮਲਿੰਦਰ ਗੁੱਸੇ ਦਾ ਮਾਰਿਆ ਅਕਸਰ ਵਿਹੜੇ 'ਚ ਨੱਚਣ ਲੱਗਾ ਸੀ। ਗਾਲ੍ਹਾਂ ਕੱਢਦਿਆਂ ਉਸ ਨੇ ਚੀਕ ਕੇ ਆਖਿਆ ਸੀ," ਕੀਹਦੀ ਐਨੀ ਹਿੰਮਤ, ਜੋ ਮੇਰੀ ਔਰਤ ਨੂੰ ਰੋੜਾ ਮਾਰੇ?"

ਚੰਡੀ ਉਸ ਵੱਲ ਕੁਝ ਪਲ ਬਿਨਾਂ ਭਾਵ ਦੇਖਦੀ ਰਹੀ, ਫੇਰ ਬੋਲੀ, ਗੰਗਾਪੁੱਤਰ ਮੇਰਾ ਮਨ ਕਹੀ ਫੜਨ ਨੂੰ ਨਹੀਂ ਕਰਦਾ। ਮਨ ਨਹੀਂ ਕਰਦਾ, ਪਰ ਵਿਧਾਤਾ ਮੇਰੇ ਕੋਲੋਂ ਇਹ ਕੰਮ ਕਰਾਵੇ ਤਾਂ ਮੈਂ ਕੀ ਕਰੂੰਗੀ, ਬੋਲ ?"

ਚੰਡੀ ਨੇ ਧੌਣ ਹਿਲਾਈ ਸੀ ਅਤੇ ਹੈਰਾਨੀ ਨਾਲ ਆਪਣੇ ਹੱਥਾਂ ਤੇ ਪੈਰਾਂ ਨੂੰ ਦੇਖਿਆ ਸੀ। ਉਸ ਦੇ ਟੱਬਰ, ਚ ਭਰਾ, ਚਾਚਾ, ਦਾਦਾ ਕੋਈ ਹੁੰਦਾ ਤਾਂ ਕੁਲ ਦਾ ਕੰਮ ਕਰਦਾ, ਪਰ ਕੋਈ ਨਹੀਂ ਏ। ਉਹ ਲੋਕ ਆਦਿਮ ਕਾਲ ਤੋਂ ਸਿਵਿਆਂ 'ਚ ਕੰਮ ਕਰਦੇ ਆਏ ਨੇ। ਜਦੋਂ ਰਾਜਾ ਹਰੀਸ਼ਚੰਦਰ ਚੰਡਾਲ ਹੋਏ ਸੀ ਤਾਂ ਚੰਡੀ ਦੇ ਇਕ ਵਡੇਰੇ ਨੇ ਹੀ ਉਹਨਾਂ ਨੂੰ ਕੰਮ ਸਿਖਾਇਆ ਸੀ। ਜਦੋਂ ਹਰੀਸ਼ਚੰਦਰ ਮੁੜ ਰਾਜਾ ਬਣੇ, ਉਦੋਂ ਸਮੁੰਦਰ ਸਮੇਤ ਪ੍ਰਿਥਵੀ ਉਹਨਾਂ ਦੇ ਰਾਜ 'ਚ ਸੀ। ਉਹ ਆਪਣੀ ਦੌਲਤ ਖੁਲ੍ਹੇ ਹੱਥੀਂ ਦਾਨ ਕਰਨ ਲੱਗੇ।

"ਸਾਡੇ ਲੋਕਾਂ ਲਈ ਕੀ ਬੰਦੋਬਸਤ ਏ?" ਉਸ ਆਦਿਮ ਗੰਗਾਪੁੱਤਰ ਨੇ ਰਾਜ ਸਭਾ ਤੋਂ ਗਰਜਦਿਆਂ ਪੁੱਛਿਆ ਸੀ। ਉਹਨਾਂ ਲੋਕਾਂ ਦੇ ਕੰਨਾਂ 'ਚ ਰਾਵਣ ਦੀ ਚਿਤਾ ਸੜਣ ਦੀ ਧੂ-ਧੂ ਆਵਾਜ਼ ਗੂੰਜਦੀ ਰਹਿੰਦੀ ਸੀ, ਇਸੇ ਕਰਕੇ ਉਹ ਹਰ ਗੱਲ ਚੀਕ ਕੇ ਕਹਿੰਦੇ ਸਨ। ਹੌਲੀ ਜਿਹੇ ਬੋਲਣ ਤੇ ਸੁਣ ਨਹੀਂ ਸਕਦੇ ਸਨ।

"ਕਿਸ ਚੀਜ਼ ਦਾ ਬੰਦੋਬਸਤ?" ਰਾਜਾ ਨੇ ਪੁੱਛਿਆ।

"ਬ੍ਰਾਮਣ ਨੂੰ ਗਾਂ-ਬਲਦ ਮਿਲਣਗੇ, ਸੰਨਿਆਸੀ ਲਈ ਰੋਜ਼ ਭਿਖਿਆ, ਸਾਡੇ ਲਈ ਕੀ ਬੰਦੋਬਸਤ ਏ? ਸਾਨੂੰ ਤੁਸੀਂ ਕੀ ਦਿਤੈ?"

"ਧਰਤੀ ਦੇ ਸਾਰੇ ਸ਼ਮਸ਼ਾਨ ਤੁਹਾਨੂੰ ਦਿੱਤੇ।" ਰਾਜਾ ਨੇ ਆਖਿਆ।

"ਕੀ ਦਿਤੈ?"

"ਸਮੁੰਦਰ ਤੋ ਬਿਨਾਂ ਧਰਤੀ ਦੇ ਸਾਰੇ ਸ਼ਮਸ਼ਾਨ ਮੈ ਤੁਹਾਨੂੰ ਦਿੰਦਾਂ।"

ਰਾਜਾ ਨੇ ਉਚੀ ਦੇਣੀ ਕਿਹਾ।

"ਸਚ?"

"ਹੂੰ। ਦਿੱਤਾ, ਦਿੱਤਾ, ਦਿੱਤਾ।"

ਫੇਰ ਉਹ ਆਦਿਮ ਗੰਗਾਪੁੱਤਰ ਹੱਥ ਚੁੱਕ ਕੇ ਖੁਸ਼ੀ ਨਾਲ ਨੱਚ ਪਿਆ ਸੀ ਅਤੇ ਜੋਸ਼ ਨਾਲ ਬੋਲਿਆ ਸੀ" ਹਾਂ। ਸਾਨੂੰ ਸਾਰੇ ਸ਼ਮਸ਼ਾਨ ਮਿਲ ਗਏ, ਸਾਰੇ ਸਿਵੇ ਮਿਲ ਗਏ। ਇਸ ਧਰਤੀ ਤੇ ਜਿੰਨੇ ਸ਼ਮਸ਼ਾਨ ਨੇ ਸਾਰੇ ਸਾਡੇ।"

ਉਸੇ ਆਦਿ ਗੰਗਾ ਪੁੱਤਰ ਦੇ ਬੰਸ਼ ਦੀ ਕੁੜੀ ਹੋ ਕੇ ਚੰਡੀ ਕਿਵੇਂ ਆਪਣੇ ਵਡੇਰਿਆਂ ਦੇ ਕੰਮ ਨੂੰ ਨੱਕ ਵੱਟ ਕੇ ਛੱਡ ਦੇਵੇ ? ਇੰਜ ਛੱਡ ਦੇਣ ਨਾਲ ਉਂਜ ਵੀ ਚੰਡੀ ਨੂੰ ਬਹੁਤ ਡਰ ਲਗਦਾ। ਕਹੀਂ ਨਾਲ ਟੋਆ ਪੁਟਦਿਆਂ ਉਹ ਮੂੰਹ ਫੇਰ ਲੈਂਦੀ । ਉਸ ਨੂੰ ਮਲ੍ਹਿਆਂ ਕੰਡਿਆਂ ਨਾਲ ਢੱਕਣ ਮਗਰੋਂ ਵੀ ਉਸ ਦਾ ਡਰ ਨਾ ਜਾਂਦਾ । ਉਸ ਨੂੰ ਲਗਦਾ ਕਿਸੇ ਵੀ ਸਮੇਂ ਮੂੰਹ ਚੋਂ ਅੱਗ ਸੁੱਟਦਾ ਹੋਇਆ ਇਕ ਗਿੱਦੜ ਬੋਹੜ ਜਿਹੇ ਵੱਡੇ-ਵੱਡੇ ਪੰਜਿਆਂ ਨਾਲ ਮਿੱਟੀ ਪੁਟਣੀ ਸ਼ੁਰੂ ਕਰ ਦਵੇਗਾ।

"ਭਗਵਾਨ ਭਗਵਾਨ, ਭਗਵਾਨ।" ਚੰਡੀ ਬੁੜਬੜਾਉਂਦੀ ਅਤੇ ਰੋਂਦੀ ਤੇ ਦੌੜ ਕੇ ਘਰ ਆ ਜਾਂਦੀ । ਘਰ 'ਚ ਬੱਤੀ ਬਾਲ ਕੇ ਭਗੀਰਥ ਵੱਲ ਇਕ ਟੱਕ ਦੇਖਦੀ ਰਹਿੰਦੀ ਤੇ ਈਸ਼ਵਰ ਨੂੰ ਹਾਕਾਂ ਮਾਰਦੀ। ਉਸ ਸਮੇਂ ਚੰਡੀ ਕਾਮਨਾ ਕਰਦੀ ਕਿ ਪਿੰਡ ਦਾ ਹਰੇਕ ਬੱਚਾ ਲੰਮੀ ਉਮਰ ਭੋਗੇ, ਸੁਖੀ ਅਤੇ ਖੁਸ਼ ਰਹੇ। ਪਹਿਲਾਂ ਜਿਹੜੀ ਕਮਜ਼ੋਰੀ ਉਸ ਦੇ ਅੰਦਰ ਨਹੀਂ ਸੀ ਹੁਣ ਉਹ ਜਾਗ ਪਈ ਸੀ।

ਭਗੀਰਥ ਨੂੰ ਯਾਦ ਕਰਕੇ , ਉਸ ਦੇ ਮਨ 'ਚ ਹਰੇਕ ਬੱਚੇ ਲਈ ਦੁੱਖ ਹੁੰਦਾ ਬੇਅੰਤ ਦੁੱਖ ਹੁੰਦਾ । ਪਰ ਬੋਹੜ ਦੇ ਰੁੱਖ ਹੇਠਾਂ ਜ਼ਿਆਦਾ ਸਮਾਂ ਰੁਕਣਾ ਪੈਂਦਾ ਤਾਂ ਉਸ ਦੀਆਂ ਛਾਤੀਆਂ ਵਿਚ ਇੰਨਾ ਦੁੱਧ ਭਰ ਜਾਂਦਾ ਕਿ ਦਰਦ ਹੋਣ ਲਗਦਾ। ਮੂੰਹ ਹੇਠਾਂ ਨੂੰ ਕਰੀ ਟੋਆ ਪੁਟਦਿਆਂ ਉਹ ਚਿਤ ਹੀ ਚਿੱਤ 'ਚ ਆਪਣੇ ਬਾਪੂ ਨੂੰ ਕਸੂਰਵਾਰ ਮੰਨਦੀ ਕਿ ਕਿਉਂ ਅਜਿਹੇ ਬੇਦਰਦ ਕੰਮ ਲਈ ਉਸ ਨੂੰ ਸਹੁੰ ਖੁਆ ਗਿਆ।

"ਤੁਸੀਂ ਕੋਈ ਹੋਰ ਬੰਦਾ ਦੇਖ ਲਉ ਮੇਰਾ ਮਨ ਨਹੀਂ ਕਰਦਾ। ਚੰਡੀ ਨੇ ਇਕ ਦਿਨ ਆਖ ਦਿੱਤਾ । ਪਰ ਕਿਸੇ ਨੇ ਉਸ ਦੀ ਗੱਲ ਵੱਲ ਧਿਆਨ ਨਾ ਦਿੱਤਾ। ਮਲਿੰਦਰ ਉਸ ਦੀਆਂ ਗੱਲਾਂ ਜ਼ਿਆਦਾ ਨਹੀਂ ਸਮਝਦਾ ਸੀ ਕਿਉਕਿ ਦੂਜਾ ਬੰਦਾ ਜਿਸ ਚੀਜ਼ ਨੂੰ ਵੇਖ ਕੇ ਡਰ ਜਾਂਦਾ ਏ, ਨਫਰਤ ਕਰਦਾ ਏ, ਉਸੇ ਅਪਵਿੱਤਰ ਲਾਸ਼, ਹੱਡੀ ਤੇ ਚਮੜੇ ਤੋਂ ਉਸ ਦੀ ਰੋਜ਼ੀ ਚੱਲਦੀ ਸੀ। ਚੰਡੀ ਦੀਆਂ ਗੱਲਾਂ ਸੁਣ ਕੇ ਉਹ ਆਖਦਾ, "ਬੱਲੇ, ਤੂੰ ਐਵੇਂ ਡਰਦੀ ਏਂ।"

ਚੰਡੀ ਜ਼ਿਆਦਾ ਰੋਣ ਪਿਟਣ ਲਗਦੀ ਤਾ ਉਹ ਆਖਦਾ, "ਤੇਰੇ ਕੁਨਬੇ ਦਾ ਤਾਂ ਕੋਈ ਹੈ ਨਹੀਂ। ਤੂੰ ਹੀ ਦੱਸ ਕੌਣ ਆਊਗਾ ਇਹ ਕੰਮ ਕਰਨ?"

ਉਨ੍ਹੀਂ ਦਿਨੀਂ ਇਹ ਭਿਆਨਕ ਘਟਨਾ ਵਾਪਰੀ ਸੀ। ਮਲਿੰਦਰ ਦੀ ਇਕ ਰਿਸ਼ਤੇ

ਦੀ ਭੈਣ ਉਸ ਦੇ ਪਿੰਡ ਆਈ ਸੀ। ਉਸ ਦੀ ਕੁੜੀ ਦੋ-ਚਹੁੰ ਦਿਨਾਂ 'ਚ ਚੰਡੀ ਨਾਲ ਬਹੁਤ ਘੁਲ-ਮਿਲ ਗਈ ਸੀ। ਪਿੰਡ 'ਚ ਉਸ ਵੇਲੇ ਜ਼ੋਰਾਂ ਨਾਲ ਵੱਡੀ ਮਾਤਾ ਦੀ ਬਿਮਾਰੀ ਫੈਲੀ ਸੀ। ਨਨਾਣ ਦੀ ਧੀ ਨੂੰ ਗੋਦ 'ਚ ਲੈ ਕੇ ਨਨਾਣ ਦੇ ਨਾਲ, ਚੰਡੀ ਸ਼ੀਤਲਾ ਦੇਵੀ ਦੇ ਮੰਦਿਰ 'ਚ ਪੂਜਾ ਚੜ੍ਹਾ ਆਈ ਸੀ। ਰੇਲ ਲਾਈਨ ਦੇ ਕੰਢੇ ਜਿਨ੍ਹੀਂ ਦਿਨੀਂ ਬਿਹਾਰੀ ਕੁਲੀ ਕੰਮ ਕਰ ਰਹੇ ਸਨ, ਉਨ੍ਹੀਂ ਦਿਨੀ ਉਹਨਾਂ ਨੇ ਉਥੇ ਸ਼ੀਤਲਾ ਮਾਈ ਦਾ ਇਕ ਥਾਨ ਬਣਾਇਆ ਸੀ। ਉਥੇ ਇਕ ਬਿਹਾਰੀ ਪੰਡਿਤ ਪੱਕੇ ਤੌਰ ਤੇ ਰਹਿੰਦਾ ਸੀ।

ਹੈਰਾਨੀ ਦੀ ਗੱਲ ਏ ਕਿ ਦੋ-ਚਹੁੰ ਦਿਨਾਂ ਮਗਰੋਂ ਹੀ ਉਹ ਬੱਚਾ ਸ਼ੀਤਲਾ ਮਤਾ ਦੇ ਪ੍ਰਸ਼ਾਦ ਨਾਲ ਚੱਲ ਵਸਿਆ। ਚੰਡੀ ਦੇ ਘਰ ਨਹੀਂ, ਕਿਤੇ ਹੋਰ, ਪਰ ਉਸ ਕੁੜੀ ਦੇ ਮਾਂ-ਪ੍ਰਿਓ, ਚਾਚਾ ਤਾਇਆ ਸਾਰੇ ਆਖਣ ਲੱਗੇ ਕਿ ਚੰਡੀ ਨੇ ਉਸ ਦੀ ਜਾਨ ਲਈ ਏ।

" ਮੈਂ ?"

" ਹੂੰ। ਤੂੰ ਹਾਂ? "

" ਮੈਂ ਨਹੀਂ । ਮੈਂ ਨਹੀਂ ਲਈ ਉਸ ਦੀ ਜਾਨ । " ਉਨਾਂ ਨੂੰ ਚੰਡੀ ਨੇ ਬੜੀ ਉੱਚੀ ਆਵਾਜ਼ ਚ ਆਖਿਆ ਸੀ।

" ਤੂੰ ਹੀ ਹਾਂ। "

" ਕਦੇ ਨਹੀਂ "।

ਚੰਡੀ ਨੇ ਸੱਪ ਵਾਂਗ ਫੁੰਕਾਰਦਿਆਂ ਆਖਿਆ ਸੀ, " ਮੇਰੇ ਕੋਲੋਂ ਕਿਸੇ ਦਾ ਬੁਰਾ ਹੋ ਹੀ ਨਹੀਂ ਸਕਦਾ । ਪਤੈ ਮੈਂ ਕਿਹੜੇ ਬੰਸ਼ ਦੀ ਆਂ ?"

ਡਰੂ ਅਤੇ ਭੈੜੇ ਸੰਸਕਾਰਾਂ ਨਾਲ ਬੱਝੇ ਉਹਨਾਂ ਲੋਕਾਂ ਨੇ ਨਜ਼ਰਾਂ ਨੀਵੀਆਂ ਰੱਖ ਕੇ ਬੁੜਬੁੜਾਦਿਆਂ ਕਿਹਾ ਸੀ " ਫੇਰ ਟੁਕਨੀ ਨੂੰ ਕੱਲਰ ਚ ਦਬਦਿਆਂ ਤੇਰੀ ਦੂਧੀ ਵਿਚੋਂ ਦੁੱਧ ਕਿਉ ਚੋ ਪਿਆ ਸੀ ਮਿੱਟੀ 'ਤੇ ?"

" ਹਾਏ ਹਾਏ ਮੂਰਖ ਕਬੀਲਾ।"

ਚੰਡੀ ਕੁਝ ਪਲ ਨਫਰਤ ਤੇ ਹੈਰਾਨੀ ਨਾਲ ਉਹਨਾਂ ਸਾਰਿਆਂ ਨੂੰ ਦੇਖਦੀ ਰਹੀ ਅਤੇ ਫੇਰ ਆਖਿਆ " ਠੀਕ ਏ ਵਡੇਰਿਆਂ ਦਾ ਸਰਾਪ ਮੈਨੂੰ ਲੱਗੇ, ਅੱਜ ਤੋਂ ਇਹ ਕੰਮ ਮੈ ਛੱਡ ਦਿੱਤਾ।

"ਕੰਮ ਛੱਡ ਦਿੱਤਾ ?"

" ਹਾਂ -ਛੱਡ ਦਿੱਤਾ ਜਾਓ, ਜਿਸ ਦੀ ਹਿੱਕ ਚ ਜ਼ੋਰ ਹੋਵੇ ਜਾ ਕੇ ਪਹਿਰਾ ਦੇਵੇ। ਬਹੁਤ ਦਿਨਾਂ ਤੋਂ ਮੇਰਾ ਮਨ ਇਸ ਕੰਮ 'ਚ ਨਹੀਂ ਲਗ ਰਿਹਾ। ਗੰਗਾਪੁੱਤਰ ਨੂੰ ਗੌਰਮਿੰਟ ਦੇ ਘਰ ਕੰਮ ਮਿਲਣ ਵਾਲਾ ਏ। ਫੇਰ ਮੈਂ ਇਸ ਕੰਮ 'ਚ ਜਾਨ ਕਿਉ ਖਪਾਵਾਂ ?"

ਕਬੀਲੇ ਦੇ ਸਾਰੇ ਲੋਕਾਂ ਦਾ ਮੂੰਹ ਬੰਦ ਕਰਕੇ ਚੰਡੀ ਆਪਣੇ ਕਮਰੇ 'ਚ ਚਲੀ ਗਈ ਸੀ । ਮਲਿੰਦਰ ਨੂੰ ਉਸ ਆਖਿਆ ਸੀ ਜਿਥੇ ਤੁਸੀਂ ਕੰਮ ਕਰਦੇ ਹੋ ਉਥੇ ਕਮਰਾ ਨਹੀਂ ਮਿਲੇਗਾ ਕੀ? ਚਲੋ ਆਪਾਂ ਉਥੇ ਚਲੇ ਜਾਵਾਂਗੇ। ਜਾਣਦੈਂ ਉਹ ਲੋਕ ਮੈਨੂੰ ਕੀ ਆਖਦੇ ਨੇ?"

ਮਲਿੰਦਰ ਨੇ ਹੱਸ ਕੇ ਚੰਡੀ ਨੂੰ ਸਹਿਜ ਬਣਾਉਣ ਲਈ ਅਪਣੀ ਸੁਭਾਵਿਕ ਉਚੀ ਆਵਾਜ਼ ਚ ਹੱਸ ਕੇ ਆਖਿਆ, "ਕੀ ਬੋਲਦੇ ਨੇ ਲੋਕ ? ਤੂੰ ਬਾਂਏਨ ਹੋ ਗਈ ਏ?"

ਆਖਦਿਆਂ ਹੀ ਮਲਿੰਦਰ ਚੁੱਪ ਹੋ ਗਿਆ ਸੀ । ਇਹ ਕੀ ਆਖ ਦਿਤਾ ਉਸ

ਨੇ। ਅਜਿਹੀ ਖਤਰਨਾਕ ਗੱਲ ਉਸ ਦੇ ਮੂੰਹੋਂ ਨਿਕਲੀ ਕਿਵੇਂ?

ਬਾਂਸ ਦੀ ਸੋਟੀ ਫੜ੍ਹ ਕੇ ਚੰਡੀ ਕੰਬਣ ਲੱਗੀ ਸੀ। ਉਤੇਜਨਾ, ਦੁੱਖ, ਗੱਸੇ ਨਾਲ ਉਸ ਤੋ ਚੌਗਣੀ ਆਵਾਜ਼ ਚ ਉਸ ਨੇ ਚੀਕ ਕੇ ਆਖਿਆ ਸੀ " ਘਰ 'ਚ ਮੋਹਰੀ ਦੇ ਰਹਿੰਦਿਆਂ ਭਲਾ ਕੋਈ ਇਹ ਗੱਲ ਮੂੰਹ ਤੇ ਲਿਆਉਂਦੀ ? ਮੈ ਬਾਂਏਨ ਹਾਂ ? ਮੈਂ ਘਰ ਦਾ ਬੱਚਾ ਛੱਡ ਕੇ ਮਰੇ ਹੋਏ ਬੱਚਿਆਂ ਨੂੰ ਦੁੱਧ ਪਿਲਾਉਂਦੀ। ਮਰੇ ਹੋਏ ਬੱਚਿਆਂ ਨੂੰ ਦੁਲਾਰਦੀ, ਬੋਲੋ ਮੈ ਬਾਂਏਨ ਹਾਂ?

" ਚੁੱਪ ਹੋ ਜਾ ।"

ਮਲਿੰਦਰ ਨੇ ਉਸ ਨੂੰ ਡਰਾਇਆ ਸੀ ਕਿਉਕਿ ਦੁਪਹਿਰ ਦਾ ਵੇਲਾ ਸੀ । ਉਸ ਵੇਲੇ ਬੰਦੇ ਦੇ ਮੂੰਹ 'ਚੋਂ ਨਿਕਲੀ ਹੋਈ ਕੋਈ ਵੀ ਗੱਲ ਹਵਾ ਤੇ ਸਵਾਰ ਹੋ ਕੇ ਚਹੁੰ ਦਿਸ਼ਾਵਾਂ ਚ ਫੈਲ ਜਾਂਦੀ ਏ। ਅਜਿਹੇ ਵੇਲੇ ਜਿਨ੍ਹਾਂ ਦੇ ਸਿਰ ਚ ਤੇਲ ਅਤੇ ਢਿੱਡ ਚ ਚੌਲ ਨਹੀਂ ਹੁੰਦੇ ਉਹਨਾਂ ਦੇ ਮਨ ਚ ਭਿਅੰਕਰ ਈਰਖਾ, ਦਵੈਤ ਅਤੇ ਗੁੱਸਾ ਧੁਖਦਾ ਰਹਿੰਦਾ ਏ। ਮਲਿੰਦਰ ਆਪਣੇ ਕਬੀਲੇ ਦੇ ਲੋਕਾਂ ਦੇ ਸੁਭਾਅ ਅਤੇ ਚਰਿੱਤਰ ਤੋਂ ਜਾਣੂ ਸੀ।

" ਮੈਂ ਬਾਂਏਨ ਨਹੀ ਹਾਂ ਜੀ । ਮੈ ਬਾਂਏਨ ਨਹੀਂ ਹਾਂ। "

ਚੰਡੀ ਦੇ ਰੋਣ ਅਤੇ ਗੱਲਾਂ ਨੂੰ ਇੱਲ ਵਾਂਗ ਝਪਟਾ ਮਾਰ ਕੇ ਹਵਾ ਉਪਰ ਚੁੱਕ ਕੇ ਲੈ ਗਈ ਸੀ ਅਤੇ ਝਟ ਬਿੰਦ 'ਚ ਈਸ਼ਾਨ ਤੋ ਲੈ ਕੇ ਅਗਨੀ ਵਾਲੇ ਕੋਨੇ ਤਕ ਸਾਰੀਆਂ ਦਿਸ਼ਾਵਾਂ 'ਚ ਇਸ ਨੂੰ ਫੈਲਾ ਦਿੱਤਾ ਸੀ।

ਇਹੀ ਇਕ ਗੱਲ ਆਖ ਕੇ ਰੋ ਪਿੱਟ ਕੇ ਚੰਡੀ ਚੁੱਪ ਹੋ ਗਈ ਸੀ । ਉਸ ਨੇ ਫੇਰ ਕੋਈ ਗੱਲ ਨਹੀਂ ਕੀਤੀ ਸੀ । ਕਾਫੀ ਚਿਰ ਬਾਅਦ ਮਲਿੰਦਰ ਨੂੰ ਆਖਿਆ ਸੀ, "ਚਲੋ ਆਪਾਂ ਹਨੇਰੇ 'ਚ ਕਿਤੇ ਤੁਰ ਜਾਈਏ।"

"ਕਿਥੇ ਜਾਏਂਗੀ?"

"ਕਿਤੇ ਦੌੜ ਜਾਵਾਂਗੇ।"

"ਕਿਥੇ?"

"ਪਤਾ ਨਹੀਂ।"

ਚੰਡੀ ਭਗੀਰਥ ਨੂੰ ਗੋਦੀ ਵਿਚ ਲੈ ਕੇ ਮਲਿੰਦਰ ਕੋਲ ਆਈ ਸ਼ੀ ਅਤੇ ਆਖਿਆ ਸੀ " ਜ਼ਰਾ ਕੋਲ ਆਓ, ਤੁਹਾਡੀ ਛਾਤੀ 'ਤੇ ਸਿਰ ਰਖ ਲਵਾਂ।

ਫੇਰ ਝੱਟ ਬਿੰਦ ਬਾਅਦ ਆਖਿਆ ਮੈਨੂੰ ਬਹੁਤ ਡਰ ਲੱਗ ਰਿਹੈ। ਵਡੇਰਿਆਂ ਦਾ ਕੰਮ ਨਹੀਂ ਕਰੂੰਗੀ । ਉਹਨਾਂ ਨੂੰ ਆਖ ਆਈ, ਇਸੇ ਕਰਕੇ ਵੀ ਡਰ ਲਗਦਾ ਏ । ਇੰਨੇ ਦਿਨ ਤਾਂ ਕਦੇ ਡਰ ਨਹੀਂ ਲੱਗਾ। ਅੱਜ ਅਜਿਹਾ ਡਰ ਕਿਉਂ ਲਗ ਰਿਹੈ? ਇਉਂ ਲਗ ਰਿਹੈ ਕਿ ਹੁਣ ਮੈ ਤੁਹਾਨੂੰ ਦੇਖ ਨਹੀਂ ਸਕੂੰਗੀ।

ਭਗੀਰਥ ਨੂੰ ਲੋਕ ਮੈਨੂੰ ਦੇਖਣ ਨਹੀਂ ਦੇਣਗੇ?

ਹੇ ਭਗਵਾਨ। ਏਨਾ ਆਖ ਕੇ ਮਲਿੰਦਰ ਨੇ ਅੱਖਾਂ ਪੂੰਝੀਆਂ।

ਫੇਰ ਇਕੰ ਪਲ ਬਾਅਦ ਬੋਲਿਆ ਹੁਣ ਲਗਦਾ ਏ ਭਗਵਾਨ ਨੇ ਉਸ ਦੇ ਮੂੰਹੋਂ ਇਹ ਗੱਲ ਅਖਵਾਈ ਸੀ ਸਮਝੀ।

"ਇਹਦੇ ਮਗਰੋਂ।"

ਇਸ ਘਟਨਾ ਮਗਰੋਂ ਕਈ ਦਿਨਾਂ ਤਕ ਚੰਡੀ ਬਹੁਤ ਥੋੜ੍ਹਾ ਕੰਮ ਕਰਦੀ ਤੇ ਬੁੱਤ

ਬਣੀ ਰਹੀ। ਭਗੀਰਥ ਨੂੰ ਗੋਦੀ 'ਚ ਲਈ ਬੈਠੀ ਰਹਿੰਦੀ । ਕਦੇ-ਕਦਾਈਂ ਗਾਣਾ ਵੀ ਗਾਉਂਦੀ । ਕਮਰੇ 'ਚ ਧੂਫ਼ ਅਤੇ ਦੀਵਾ ਬਾਲ ਕੇ ਕਦੇ ਕਦੇ ਕੰਨ ਲਾ ਕੇ ਕੁਝ ਸੁਣਦੀ।

ਦੋ ਮਹੀਨੇ ਚੰਗੇ ਭਲੇ ਲੰਘ ਗਏ। ਚੰਡੀ ਨੂੰ ਕੋਈ ਸੱਦਣ ਨਹੀਂ ਆਇਆ। ਲੋੜ ਵੀ ਨਹੀਂ ਸੀ ਪਈ। ਉਹ ਕੁਛ ਦਿਨ ਉਹਨਾਂ ਲਈ ਬੜੀ ਸ਼ਾਂਤੀ ਦੇ ਦਿਨ ਸਨ । ਚੰਡੀ ਵੀ ਬਹੁਤ ਸ਼ਾਂਤ ਤੇ ਸਥਿਰ ਹੋ ਗਈ ਸੀ । ਉਸ ਨੇ ਇਕ ਦਿਨ ਆਖਿਆ ਸੀ ਇਨ੍ਹਾਂ ਬੱਚਿਆਂ ਬੁੱਚਿਆਂ ਦਾ ਕੋਈ ਹੋਰ ਬੰਦੋਬਸਤ ਹੋਣਾ ਚਾਹੀਦੈ। ਇਹ ਬੰਦੋਬਸਤ ਠੀਕ ਨਹੀਂ ਏ।

"ਹੋਵੇਗੀ ਹੋਵੇਗੀ ਚਹੁੰ ਪਾਸੀਂ ਹੋ ਰਹੀ ਏ।

ਚੰਡੀ ਨੇ ਆਖਿਆ ਕੌਣ ਦੱਸੇ ਕਿ ਮੈਂ ਠੀਕ ਕੀਤੈ ਜਾਂ ਖਰਾਬ ਕੀਤੈ।

ਦੇਖੋ ਕਦੇ ਕਦੇ ਸੁਣਦੀ ਆਂ ਜਿਵੇਂ ਮੇਰਾ ਬਾਪੂ ਜ਼ੋਰ ਨਾਲ ਸੱਦ ਰਿਹਾ ਏ।

ਕੀ ਤੂੰ ਆਪਣੇ ਕੰਨੀਂ ਸੁਣਿਐ?

ਮਨ ਆਖਦੈ ਜਿਵੇਂ ਹੈਤ-ਹੈਤ ਕਰਕੇ ਮੇਰਾ ਬਾਪੂ ਗਿੱਦੜ ਭਜਾ ਰਿਹੈ।

ਚੁੱਪ ਕਰ । ਚੰਡੀ।

ਮਲਿੰਦਰ ਨੂੰ ਡਰ ਲੱਗਾ । ਕਦੇ ਕਦੇ ਕੀ ਉਸ ਨੂੰ ਨਹੀਂ ਲਗਦਾ ਕਿ ਚੰਡੀ ਬਾਂਏਨ ਹੋ ਗਈ ਏ। ਚੰਡੀ ਰਾਤ ਨੂੰ ਤਭਕ ਉਠਦੀ ਏ ਤੇ ਆਖਦੀ ਏ ਬੋਹੜ ਹੇਠਾਂ ਪਤਾ ਨਹੀਂ ਕੌਣ ਰੋ ਰਿਹਾ ਏ । ਸ਼ਾਇਦ ਸਮਾਜ ਜੋ ਆਖ ਰਿਹੈ ਉਹੀ ਸੱਚ ਏ। ਉਸ ਨੂੰ ਲਗਦਾ, ਇਸ ਤੋਂ ਚੰਗਾ ਏ ਉਹ ਪਿੰਡ ਛੱਡ ਕੇ ਸ਼ਹਿਰ ਚਲਿਆ ਜਾਵੇ।

ਉਧਰ ਕਬੀਲਾ ਵੀ ਚੰਡੀ ਨੂੰ ਭੁਲਿਆ ਨਹੀਂ ਸੀ । ਚੰਡੀ ਤੇ ਉਸ ਦੀ ਨਜ਼ਰ ਸੀ । ਇਹ ਗੱਲ ਸਮਝ ਨਹੀਂ ਰਹੀ ਸੀ । ਕਬੀਲਾ ਜਦੋਂ ਚਾਹੁੰਦਾ ਏ। ਫੇਰ ਪ੍ਰਗਟ ਰੂਪ ਚ ਨਿਗਰਾਨੀ ਕਰਦਾ ਏ ਅਤੇ ਜਦੋਂ ਨਹੀਂ ਚਾਹੁੰਦਾ ਫੇਰ ਗੁਪਤ ਰੂਪ 'ਚ ਨੂਰ ਰੱਖਦਾ ਏ। ਕਬੀਲੇ ਲਈ ਕੋਈ ਵੀ ਕੰਮ ਕਰਨਾ ਔਖਾ ਨਹੀਂ ਏ।

ਇਸੇ ਲਈ ਇਕ ਰਾਤ ਜਦੋਂ ਹਨੇਰੀ ਮੀਂਹ ਦਾ ਕਰੋਪ ਚਲ ਰਿਹਾ ਸੀ, ਅਤੇ ਜਦੋਂ ਮਲਿੰਦਰ ਸ਼ਰਾਬ ਦੇ ਨਸ਼ੇ 'ਚ ਡੁਬਿਆ ਡੂੰਘੀ ਨੀਂਦ ਸੁੱਤਾ ਪਿਆ ਸੀ, ਉਸ ਦਾ ਦਲ੍ਹਾਨ ਆਦਮੀਆਂ ਨਾਲ ਭਰ ਗਿਆ ਸੀ। ਉਸ ਨੂੰ ਕੇਤਨ ਦੇ ਹਾਕ ਮਾਰ ਕੇ ਜਗਾਇਆ ਸੀ। ਉਹ ਰਿਸ਼ਤੇ ਵਜੋਂ ਚੰਡੀ ਦਾ ਮਾਸੜ ਲੱਗਦਾ ਸੀ।

ਉਸ ਨੇ ਆਖਿਆ ਸੀ, "ਚੱਲ ਦੇਖ ਲੈ, ਤੇਰੀ ਜਨਾਨੀ ਬਾਂਏਨ ਏ ਕਿ ਨਹੀਂ।"

ਅਚਾਨਕ ਨੀਂਦ ਟੁੱਟਣ ਨਾਲ ਮਲਿੰਦਰ ਦੀ ਸਮਝ 'ਚ ਕੁਝ ਨਹੀਂ ਆਇਆ। ਕੁਝ ਚਿਰ ਉਹ ਬੇਵਕੂਫਾਂ ਵਾਂਗ ਤੱਕਦਾ ਰਿਹਾ।

ਤਦ ਕੇਤਨ ਨੇ ਫੇਰ ਆਖਿਆ, "ਦੇਖ ਲੈ ਸਾਲਿਆ, ਚੱਲ ਕੇ ਦੇਖ। ਘਰ 'ਬਾਂਏਨ ਪਾਲ ਕੇ ਇੰਨੇ ਦਿਨਾਂ ਤੋਂ ਸਾਡੇ ਬੱਚਿਆਂ ਨੂੰ ਮਰਵਾ ਰਿਹਾ ਸੀ।"

ਮਲਿੰਦਰ ਦੇਖਣ ਗਿਆ। ਉਸ ਨੇ ਦੇਖਿਆ ਸੀ। ਬੋਹੜ ਹੇਠਾਂ ਮਸ਼ਾਲ ਬਲ ਰਹੀ ਏ। ਪਿੰਡ ਦੇ ਮਰਦ ਉਸ ਨੂੰ ਘੇਰ ਕੇ ਗੋਲਾਈ 'ਚ ਖੜ੍ਹੇ ਨੇ। ਕੋਈ ਕੁਝ ਨਹੀਂ ਬੋਲ ਰਿਹਾ।

"ਨੀ ਚੰਡੀਏ।"

ਮਲਿੰਦਰ ਦੀ ਆਦਰਾਂ ਪਾੜ੍ਹਵੀਂ ਆਵਾਜ਼ ਨੂੰ ਜਿਵੇਂ ਬੇਸੁਧ ਚੁੱਪ ਦੀ ਛੁਰੀ ਨਾਲ ਕਿਸੇ ਨੇ ਵੱਢ ਸੁਟਿਆ ਹੋਵੇ। ਸਾਰੇ ਹੈਰਾਨ ਸਨ। ਦੇਖ ਰਹੇ ਸਨ ਕਿ ਹੁਣ ਕੀ ਹੁੰਦਾ

ਏ।

"ਚੰਡੀ।"

ਚੰਡੀ ਖੜੀ ਸੀ । ਉਸ ਦੇ ਇਕ ਹੱਥ 'ਚ ਦਾਤਰ ਸੀ ਅਤੇ ਕੋਲ ਹੀ ਲਾਲਟੈਨ ਰੱਖੀ ਸੀ। ਇਕ ਪਾਸੇ ਰੁੱਖ ਦੀਆਂ ਟਾਹਣੀਆਂ ਦੀ ਇਕ ਭਰੀ ਖੜ੍ਹੀ ਕੀਤੀ ਹੋਈ ਸੀ।

" ਟਾਹਣੀਆਂ ਤੇ ਮਲ੍ਹੇ-ਝਾੜੀਆਂ ਲਿਆ ਕੇ ਮੈਂ ਟੋਏ ਭਰ ਰਹੀ ਸੀ, ਜੀ।"

"ਕਿਉ? ਤੂੰ ਉਠ ਕੇ ਆਈ ਕਿਉ?"

"ਗਿੱਦੜ ਇਕਦਮ ਚੀਕਦੇ-ਚੀਕਦੇ ਜਿਵੇਂ ਚੁੱਪ ਹੋ ਗਏ। ਉਸ ਨਾਲ ਮੇਰੇ ਮਨ 'ਚ ਆਇਆ ਕਿ ਉਹ ਮੋਇਆਂ ਦੀ ਮਿੱਟੀ ਪੁਟ ਰਹੇ ਨੇ, ਮੁਰਦੇ ਕੱਢਣ ਲਈ।"

"ਤੂੰ ਬਾਂਏਨ ਏਂ।" ਪਿੰਡ ਦੇ ਲੋਕਾਂ ਨੇ ਡਰ ਕੇ ਮੰਤਰ ਉਚਾਰਣ ਵਾਂਗ ਆਖਿਆ।

"ਕੋਈ ਪਹਿਰਾ ਨਹੀ ਦੇ ਰਿਹਾ ਸੀ," ਚੰਡੀ ਨੇ ਆਖਿਆ।

"ਤੂੰ ਬਾਂਏਨ ਏ।"

"ਮੈਂ ਬਾਂਏਨ ਨਹੀਂ ਭਰਾਵਾ। ਮੇਰੀ ਝੋਲੀ 'ਚ ਛੋਟਾ ਬੱਚਾ ਏ, ਮੇਰੀਆਂ ਛਾਤੀਆਂ ਦੁੱਧ ਨਾਲ ਪਾਟੀਆਂ ਜਾ ਰਹੀਆਂ ਨੇ। ਬਾਂਏਨ ਮੈਂ ਨਹੀਂ ਆਂ। ਗੰਗਾਪੁੱਤਰ ਤੂੰ ਬੋਲ ਨਾ, ਤੂੰ ਤਾਂ ਸਭ ਜਾਣਦਾ ਏਂ?"

ਲਾਲਟੈਨ ਦੀ ਲੋਅ 'ਚ ਮੀਂਹ ਪੈਣ ਕਰਕੇ ਚੰਡੀ ਦੀ ਛਾਤੀ ਨਾਲ ਚਿਪਕੇ ਹੋਏ ਪੱਲੇ ਨੂੰ ਭੁੱਲਾ ਜਿਹਾ ਹੋਇਆ ਮਲਿੰਦਰ ਦੇਖ ਰਿਹਾ ਸੀ। ਉਸ ਦੀ ਛਾਤੀ ਦੁੱਧ ਨਾਲ ਪਾਟੀ ਜਾ ਰਹੀ ਸੀ। ਪਤਾ ਨਹੀਂ ਕੌਣ ਉਸ ਦੇ ਅੰਦਰ ਆਖ ਰਿਹਾ ਸੀ। ਓਏ ਮਲਿੰਦਰ। ਤੂੰ ਤਾਂ ਸੱਪ ਦੇਖ ਕੇ ਵੀ ਉਹਦੇ ਕੋਲ ਜਾਂਦਾ ਏਂ........ਅੱਗ 'ਚ ਜਾਣ ਕੇ ਹੱਥ ਪਾ ਦਿੰਦਾ ਏਂ। ਹੁਣ ਜਾਂਦਾ ਕਿਉਂ ਨਹੀਂ। ਤੁਹਾਡੇ ਦੋਹਾਂ 'ਚ ਕਿੰਨਾ ਪਿਆਰ ਏ। ਇੰਨੀ ਸੁਖੀ-ਭਲੀ ਤੇਰੀ ਘਰਸਤੀ ਏ। ਤੂੰ ਚਲਾ ਗਿਆ ਤਾਂ ਸਤਿਆਨਾਸ ਹੋ ਜਾਵੇਗਾ।

ਮਲਿੰਦਰ ਚੰਡੀ ਕੋਲ ਚਲਾ ਗਿਆ ਸੀ ਅਤੇ ਲਾਲ-ਲਾਲ ਅੱਖਾਂ ਨਾਲ ਚੰਡੀ ਨੂੰ ਚੰਗੀ ਤਰ੍ਹਾਂ ਦੇਖਦਾ ਹੋਇਆ ਅਚਾਨਕ ਜਾਨਵਰ ਵਾਂਗ ਚੀਕ ਪਿਆ ਸੀ," ਤੂੰ ਬਾਂਏਨ ਏਂ। ਬੋਹੜ ਥੱਲੇ ਆ ਕੇ ਕਿਸ ਨੂੰ ਦੁੱਧ ਪਿਲਾ ਰਹੀ ਸੀ?"

"ਗੰਗਾਪੁੱਤਰ। ਹਾਏ ਤੁਸੀਂ ਅਜਿਹਾ ਆਖ ਰਹੇ ਹੋ?"

ਚੰਡੀ ਰੋਣ ਲਗੀ। ਰੋਣਾ ਜਿਵੇਂ ਉਸ ਦੀ ਛਾਤੀ ਨੂੰ ਪਾੜ ਦੇਣਾ ਚਾਹੁੰਦਾ ਸੀ। ਉਸ ਦੇ ਭਿਆਨਕ ਰੋਣ ਨਾਲ ਮਿੱਟੀ ਹੇਠਾਂ ਸੁੱਤੇ ਮਰੇ ਬੱਚੇ, ਚੰਡੀ ਦੇ ਬਾਪੂ ਦੀ ਬੇਚੈਨ ਆਤਮਾ, ਇਥੋਂ ਤਕ ਕਿ ਉਸ ਦਾ ਆਦਿ ਪੁਰਖ ਵੀ ਡਰ ਗਿਆ ਸੀ। ਮਨੁੱਖ ਦੀ ਦੁਨੀਆ ਤੋਂ ਅਲੌਕਿਕ ਦੁਨੀਆ 'ਚ ਬਨਵਾਸ ਵੇਲੇ ਮਨੁੱਖ ਦੀ ਆਤਮਾ ਸ਼ਾਇਦ ਏਦਾਂ ਹੀ ਕਲਪਦੀ ਏ, ਇਵੇਂ ਹੀ ਆਕਾਸ਼-ਪਤਾਲ ਤੇ ਧਰਤੀ ਨੂੰ ਕੰਬਾਉਂਦੀ ਏ।

ਪਰ ਮਲਿੰਦਰ ਦੌੜ ਕੇ ਘਰ ਆਇਆ ਅਤੇ ਆਪਣੇ ਸਹੁਰੇ ਦੀ ਸ਼ਨੀ ਪੂਜਾ ਦਾ ਢੋਲ ਲੈ ਕੇ ਫੇਰ ਬੋਹੜ ਦੇ ਹੇਠਾਂ ਭੱਜ ਆਇਆ। ਢੋਲ ਨੂੰ ਸੋਟੀ ਨਾਲ ਕੁੱਟ-ਕੁੱਟ ਕੇ ਸਾਰੇ ਪਿੰਡ ਨੂੰ ਕੰਬਾਉਦਿਆਂ ਉਹ ਚੀਕਿਆ ਸੀ, "ਮੈਂ ਮਲਿੰਦਰ ਗੰਗਾ-ਪੁੱਤਰ ਮੁਨਿਆਦੀ ਕਰਦੈਂ, ਕਿ ਮੇਰੀ ਘਰਵਾਲੀ ਬਾਂਏਨ ਹੋ ਗਈ ਏ।"

"ਇਸ ਪਿਛੋਂ ਕੀ ਹੋਇਆ"?

"ਭਗੀਰਥ ਨੇ ਜਾਣਨਾ ਚਾਹਿਆ।"

"ਇਸ ਮਗਰੋ ਸਮਾਜ ਉਸ ਨੂੰ ਲੈ ਗਿਆ, ਬਾਪ। ਇਕੱਲਿਆਂ ਰਹਿਣ ਨਾਲ ਜਿਸ

ਨੂੰ ਡਰ ਲਗਦਾ ਸੀ, ਉਹ ਹੁਣ ਇਕਦਮ 'ਕੱਲੀ ਹੋ ਗਈ। ਸੁਣ-ਸੁਣ ਬਾਂਏਨ ਗਾ ਰਹੀ ਏ।"

ਬਹੁਤ ਦੂਰੋਂ ਟੀਨ ਦੇ ਡੱਬੇ ਦਾ ਸ਼ਬਦ ਅਤੇ ਇਕ ਅਨੋਖੇ ਗੀਤ ਦੀ ਆਵਾਜ਼ ਤਰ ਕੇ ਆ ਰਹੇ ਸਨ। ਲਗਦਾ ਸੀ, ਉਸ ਗੀਤ 'ਚ ਕੋਈ ਸ਼ਬਦ ਨਹੀਂ ਏ, ਪਰ ਹੌਲੀ-ਹੌਲੀ ਕੁਝ ਸ਼ਬਦ ਸਾਫ ਹੋਣ ਲੱਗੇ:

ਸੌਂ ਜਾ ਸੌਂ ਜਾ ਓਏ ਸੌਂ ਜਾ

ਆ ਨੀ ਨੀਂਦੇ ਜਾਦੂ ਕਰ.......

ਇਸ ਗੀਤ ਨੂੰ ਭਗੀਰਥ ਜਾਣਦਾ ਏ। ਉਸ ਦੀ ਮਤਰੇਈ ਮਾਂ ਆਪਣੀਆਂ ਧੀਆਂ ਗੌਰਬੀ, ਸੈਰਭੀ ਨੂੰ ਇਹੀ ਗਾ ਕੇ ਸੁਲਾਉਂਦੀ ਏ।

"ਚਲ, ਘਰ ਚਲੀਏ, ਬਾਪ।"

ਮਲਿੰਦਰ ਡਰ ਨਾਲ ਭਰੇ ਮਨ ਨਾਲ ਭਗੀਰਥ ਨੂੰ ਲੈ ਕੇ ਘਰ ਮੁੜ ਆਇਆ।

ਭਗੀਰਥ ਨੂੰ ਲੱਗ ਰਿਹਾ ਸੀ, ਜਿਵੇਂ ਬਾਂਏਨ ਦਾ ਗੀਤ ਉਸ ਦੀ ਆਤਮਾ ਵਿਚ ਵੜ ਗਿਆ, ਉਸ ਦੇ ਲਹੂ 'ਚ ਮਿਲ ਗਿਆ। ਅਤੇ ਔਖਿਆਂ ਬੁੱਝੇ ਜਾਣ ਵਾਲੇ ਦੁੱਖ ਵਾਂਗ ਉਸ ਦੇ ਕੰਨਾਂ 'ਚ ਦੇਰ ਤਕ ਵੱਜਦਾ ਰਿਹਾ।

ਇਸ ਦੇ ਕਈ ਦਿਨ ਬਾਅਦ ਭਗੀਰਥ ਦੁਪਹਿਰ ਵੇਲੇ ਇਕੱਲਾ ਬਾਂਏਨ ਦੀ ਕੁੱਲੀ 'ਚ ਗਿਆ। ਉਸ ਬਹੁਤ ਦੂਰੋਂ ਟੀਨ ਦੀ ਆਵਾਜ਼ ਸੁਣੀ ਸੀ ਅਤੇ ਸੁਣਦਿਆਂ ਈ ਦੌੜਾ-ਦੌੜਾ ਚਲਿਆ ਆਇਆ ਸੀ।

ਬਾਂਏਨ ਉਸ ਵੇਲੇ ਮਿੱਟੀ ਦੇ ਘੜੇ 'ਚ ਛੱਪੜੀ ਤੋਂ ਪਾਣੀ ਭਰ ਰਹੀ ਸੀ। ਉਹ ਉਸ ਵਲ ਦੇਖ ਨਹੀਂ ਰਹੀ ਸੀ। ਪਾਣੀ 'ਚ ਬਾਂਏਨ ਦਾ ਪਰਛਾਵਾਂ ਪੈ ਰਿਹਾ ਸੀ।

ਭਗੀਰਥ ਨੇ ਪੁੱਛਿਆ," ਤੇਰੇ ਕੋਲ ਹੋਰ ਕਪੜੇ ਨਹੀਂ?"

ਬਾਂਏਨ ਚੁੱਪ, ਮੂੰਹ ਫੇਰੀ ਰਹੀ। ਭਗੀਰਥ ਵੱਲ ਨਹੀਂ ਦੇਖਿਆ।

"ਤੂੰ ਚੰਗੇ ਕਪੜੇ ਪਾਏਂਗੀ?"

ਹੁਣ ਬਾਂਏਨ ਦੇ ਮੂੰਹੋ ਬੋਲ ਨਿਕਲੇ," ਗੰਗਾਪੁੱਤਰ ਦੇ ਬੇਟੇ, ਘਰ ਜਾ।"

"ਮੈਂ-ਮੈਂ ਹੁਣ ਸਕੂਲ 'ਚ ਪੜ੍ਹਨ ਜਾਣੈਂ। ਮੈਂ ਚੰਗਾ ਮੁੰਡਾ ਬਣ ਗਿਐਂ।"

"ਮੇਰੇ ਨਾਲ ਗੱਲ ਨਹੀਂ ਕਰੀਦੀ। ਮੈਂ ਬਾਂਏਨ ਹਾਂ।"

"ਮੈਂ ਪਰਛਾਵੇਂ ਨਾਲ ਗੱਲ ਕਰ ਰਿਹਾਂ।"

"ਮੇਰੇ ਪਰਛਾਵੇ 'ਚ ਵੀ ਪਾਪ ਏ, ਇਹ ਗੱਲ ਗੰਗਾਪੁੱਤਰ ਦਾ ਬੇਟਾ ਨਹੀਂ ਜਾਣਦਾ ਕੀ?"

"ਮੈਨੂੰ ਪਾਪ ਦਾ ਡਰ ਨਹੀਂ ਏ।"

"ਹੁਣੇ ਘਰ ਜਾ। ਅੱਜ ਬਹੁਤ ਧੁੱਪ ਏ। ਇਸ ਵੇਲੇ ਦੁੱਧ ਪੀਣ ਵਾਲਾ ਮੁੰਡਾ ਬਾਹਰ ਨਹੀਂ ਘੁੰਮਦਾ।"

" ਭਲਾਂ ਤੈਨੂੰ ਇਕੱਲਿਆਂ ਡਰ ਲਗਦਾ ਏਂ ਨਾ?"

"ਇਕੱਲਿਆਂ?-ਨਹੀਂ ਓਇ ਨਹੀਂ, ਮੈਨੂੰ ਕੋਈ ਡਰ ਨਹੀਂ। ਭਲਾਂ ਬਾਂਏਨ ਇਕੱਲੀ ਰਹਿਣ ਤੋਂ ਡਰਦੀ ਏ?"

"ਫੇਰ ਤੂੰ ਰੋਂਦੀ ਕਿਉਂ ਏ?"

"ਕੌਣ ਕਹਿੰਦਾ ਏ?"

"ਮੈਂ ਸੁਣਿਆ ਏ।"

"ਗੰਗਾਪੁੱਤਰ ਦੇ ਮੁੰਡੇ ਨੇ ਸੁਣਿਐ ਕਿ ਮੈਂ ਰੋਂਦੀ ਆਂ?"

ਪਾਣੀ 'ਚ ਲਾਲ ਛਾਂ ਕੰਬ ਰਹੀ ਏ।.ਬਾਂਏਨ ਦੀਆਂ ਅੱਖਾਂ 'ਚ ਹੰਝੂ ਸਨ। ਬਾਂਏਨ ਨੇ ਅੱਖਾਂ ਪੂੰਝੀਆਂ ਅਤੇ ਆਖਿਆ, "ਗੰਗਾਪੁੱਤਰ ਦੇ ਬੇਟੇ ਨੂੰ ਘਰ ਰਹਿਣਾ ਚਾਹੀਦੈ, ਬਾਂਏਨ ਕੋਲ ਕਦੇ ਨਹੀਂ ਆਉਣਾ ਚਾਹੀਦਾ। ਨਹੀਂ ਤਾਂ......ਨਹੀਂ ਤਾਂ ਮੈਂ ਗੰਗਾਪੁੱਤਰ ਨੂੰ ;ਦੱਸ ਦਿਆਂਗੀ।"

ਭਗੀਰਥ ਨੇ ਦੇਖਿਆ ਰਾਹੇ ਪਈ ਬਾਂਏਨ ਜਾ ਰਹੀ ਏ। ਵਾਲਾਂ ਦੇ ਗੁੱਛੇ ਹਵਾ 'ਚ ਉਡ ਰਹੇ ਨੇ। ਉਸ ਦਾ ਲਾਲ ਕੱਪੜਾ ਚਮਕ ਰਿਹਾ ਏ। ਭਗੀਰਥ ਬਹੁਤ ਦੇਰ ਤਕ ਛਪੜੀ ਦੇ ਕੋਲ ਬੈਠਾ ਰਿਹਾ। ਉਦੋਂ ਤਾਈਂ ਬੈਠਿਆ ਰਿਹਾ, ਜਦੋਂ ਤਕ ਕਿ ਛੱਪੜੀ ਦਾ ਪਾਣੀ ਸਥਿਰ ਨਹੀਂ ਹੋ ਗਿਆ। ਪਰ ਕਿਸੇ ਨੇ ਫੇਰ ਉਹ ਗੀਤ ਨਹੀਂ ਗਾਇਆ 'ਸੌਂ ਜਾ ਸੌਂ ਜਾ ਉਏ ਸੋਨਾ, ਆ ਨੀ ਨੀਂਦੇ ਜਾਦੂ ਕਰ।"

ਆਪਣੀ ਕੁੱਲੀ 'ਚ ਮੁੜ ਕੇ ਬਾਂਏਨ ਵੀ ਕਾਫੀ ਦੇਰ ਤਕ ਹੱਕੀ ਬੱਕੀ ਬੈਠੀ ਰਹੀ ਸੀ।

ਬੈਠਿਆਂ-ਬੈਠਿਆਂ ਆਕਾਸ਼-ਪਤਾਲ ਦੀਆਂ ਗੱਲਾਂ ਸੋਚਦੀ ਰਹੀ। ਸੋਚਦਿਆਂ-ਸੋਚਦਿਆਂ ਉਹ ਬਹੁਤ ਚਿਰ ਬਾਅਦ ਉਠੀ ਅਤੇ ਇਕ ਫੁੱਟੀ ਆਰਸੀ ਕਿਤਿਉਂ ਕੱਢੀ।

"ਚਿਹਰੇ 'ਚ ਕੁਝ ਵੀ ਨਹੀਂ ਏ।" ਉਹ ਬੁੜਬੁੜਾਈ। ਉਸ ਨੇ ਵਾਲਾਂ ਨੂੰ ਇਕ ਵਾਰ ਉਂਗਲੀਆਂ ਨਾਲ ਸਿੱਧੇ ਕਰਨ ਦਾ ਜਤਨ ਕੀਤਾ, ਪਰ ਨਹੀਂ ਵਾਲਾਂ 'ਚ ਸਖਤ ਜਟਾਂ ਪੈ ਗਈਆਂ ਸਨ।

ਉਹ ਸੋਚਣ ਲੱਗੀ ਮੁੰਡੇ ਨੇ ਕੱਪੜੇ ਦੀ ਗੱਲ ਕਿਉਂ ਕੀਤੀ? ਉਸ ਨੂੰ ਤਾਂ ਕੁਝ ਵੀ ਯਾਦ ਨਹੀਂ ਹੋਣਾ ਚਾਹੀਦਾ। ਕਿੰਨਾ ਛੋਟਾ ਸੀ ਉਹ। ਸਾਫ ਕਪੜੇ ਤੇ ਸੁੰਦਰ ਚਿਹਰੇ ਦੀ ਗੱਲ ਦਾ ਉਸ ਨੂੰ ਕਿਵੇ ਪਤਾ ਲੱਗਾ। ਭਰਵੱਟੇ ਤੇੜਦੀ ਦੇਰ ਤਕ ਸੋਚਦੀ ਰਹੀ ਬਾਂਏਨ। ਬਹੁਤ ਦਿਨਾਂ ਤੋਂ ਬੰਦੇ ਵਾਂਗ ਠੀਕ ਢੰਗ ਨਾਲ ਸੋਚਣ ਦਾ ਉਸ ਨੂੰ ਅਭਿਆਸ ਨਹੀਂ ਸੀ। ਸੋਚਣ ਲਈ ਉਸ ਦੇ ਕੋਲ ਵੀ ਕੀ ਸੀ? ਸਿਰਫ ਬੋਹੜ ਦੇ ਪੱਤਿਆਂ ਦੇ ਹਿੱਲਣ ਦਾ ਸ਼ਬਦ। ਹਵਾ ਦੀ ਗੂੰਜ ਤੇ ਕੋਲੋਂ ਦੀ ਰੇਲ ਪਟੜੀ 'ਤੋਂ ਲੰਘਦੀਆਂ ਗੱਡੀਆਂ ਦੀ ਆਵਾਜ਼ ਨੂੰ ਲੈ ਕੇ ਕੋਈ ਕਿੰਨਾ ਸੋਚ ਸਕਦਾ ਏ।

ਪਰ ਅੱਜ ਉਸ ਨੂੰ ਲੱਗਾ ਕਿ ਮੁੰਡੇ ਦਾ ਸਤਿਆਨਾਸ ਹੋ ਜਾਊਗਾ। ਅਚਾਨਕ ਇਕ ਬੀਵੀ ਵਾਂਗ ਵਿਵੇਕਹੀਣ ਪਤੀ ਮਲਿੰਦਰ 'ਤੇ ਉਸ ਨੂੰ ਗੁੱਸਾ ਆਇਆ। ਮੁੰਡੇ ਨੂੰ ਸੰਭਾਲ ਕੇ ਰੱਖਣਾ ਕਿਸ ਦਾ ਕੰਮ ਏ? ਬਾਂਏਨ ਦੀ ਨਜ਼ਰ ਤੋਂ ਦੂਰ ਰਖਣਾ ਕਿਸ ਦੀ ਜ਼ੁੰਮੇਵਾਰੀ ਏ?

ਉਸ ਉਠ ਕੇ ਲਾਲਟੈਨ ਬਾਲੀ ਅਤੇ ਫੁਰਤੀ ਨਾਲ ਰੇਲ ਪਟੜੀ ਤੇ ਅੱਗੇ ਵਧਦੀ ਗਈ। ਤੁਰਦਿਆਂ-ਤੁਰਦਿਆਂ ਉਹ ਗੁਮਟੀ ਅਤੇ ਲੇਬਿਲ ਕ੍ਰਾਸਿੰਗ ਪਾਰ ਕਰ ਗਈ। ਉਥੋਂ ਈ ਤੇ ਮਲਿੰਦਰ ਆਉਂਦਾ ਏ। ਫੇਰ ਵੱਟਾ ਦੇ ਰਸਤੇ ਘਰ ਜਾਂਦਾ ਏ। ਪਟੜੀ ਤੇ ਜਾਂਦਿਆਂ-ਜਾਂਦਿਆਂ ਉਸ ਨੇ ਕੁਝ ਲੋਕਾਂ ਨੂੰ ਦੇਖਿਆ। ਉਹ ਪਟੜੀ ਤੋਂ ਕੁਝ ਹਟਾ ਰਹੇ ਸਨ। ਨਹੀਂ, ਨਹੀਂ ਪਟੜੀ ਤੇ ਲਿਆ-ਲਿਆ ਕੇ ਬਾਂਸਾਂ ਦੇ ਢੇਰ ਲਾ ਰਹੇ ਨੇ।

ਅੱਜ ਬੁਧਵਾਰ ਏ। ਰਾਤ ਨੂੰ ਫਾਈਵ ਅੱਪ ਤੋਂ ਲਾਲ ਗੋਲੇ ਦਾ ਮੇਲ-ਬੈਗ ਆਊਗਾ। ਉਸ 'ਚ ਕਿੰਨੇ ਸਾਰੇ ਰੁਪਏ ਹੋਣਗੇ। ਬਹੁਤ ਦਿਨਾਂ ਤੋਂ ਲੋਕ ਇਸੇ ਦੀ ਤਿਆਰੀ ਕਰ

ਰਹੇ ਨੇ।

"ਕੌਣ ਹੋ ਤੁਸੀਂ?"

ਬਾਂਏਨ ਨੇ ਪੁੱਛਿਆ ਅਤੇ ਲਾਲਟੈਨ ਨੂੰ ਚੁੱਕ ਕੇ ਆਪਣੇ ਮੂੰਹ ਦੇ ਕੋਲ ਕੀਤਾ। ਉਸ ਬੰਦੇ ਨੇ ਮੂੰਹ ਉਪਰ ਕੀਤਾ। ਬਾਂਏਨ ਨੂੰ ਦੇਖ ਕੇ ਉਸ ਦਾ ਚਿਹਰਾ ਪੀਲਾ ਪੈ ਗਿਆ ਤੇ ਅੱਖਾਂ ਵਿਚ ਡਰ ਬੈਠ ਗਿਆ। ਬਾਂਏਨ ਨੇ ਕਦੇ ਆਪਣੇ ਕਬੀਲੇ ਦੇ ਕਿਸੇ ਆਦਮੀ ਦੇ ਚਿਹਰੇ ਤੇ ਇੰਨਾ ਡਰ ਨਹੀਂ ਦੇਖਿਆ ਸੀ।

"ਬਾਂਏਨ?"

"ਤੁਸੀਂ ਗੱਡੀ ਦੇ ਅੱਗੇ ਬਾਂਸ ਸੁੱਟ ਰਹੇ ਹੋ, ਗੱਡੀ ਨੂੰ ਉਲਟਾਉਣਾ ਏ ਕੀ? ਤੇ ਫੇਰ ਦੌੜੇ ਜਾ ਰਹੇ ਹੋ? ਕਿਉਂ? ਮੇਰੇ ਡਰੋਂ? ਪਹਿਲਾਂ ਇਹ ਬਾਂਸ ਸੁੱਟੋ। ਨਹੀਂ, ਤਾਂ ਸਤਿਆਨਾਸ ਹੋ ਜਾਊਗਾ।"

ਉਹ ਲੋਕ ਰੇਲ-ਪਟੜੀ ਤੋਂ ਸਾਰੇ ਬਾਂਸ ਨਹੀਂ ਹਟਾ ਸਕੇ। ਹੁਣ ਸਤਿਆਨਾਸ ਨੂੰ ਰੋਕਣਾ ਸੰਭਵ ਨਹੀਂ ਸੀ। ਕਬੀਲਾ ਹਮੇਸ਼ਾ ਤੋਂ ਇਹੋ ਕਰਦਾ ਆਇਆ ਏ।

ਇਨ੍ਹਾਂ ਵਿਚੋਂ ਇਕ ਦਿਨ ਇਕ ਬੰਦੇ ਨੇ ਢੋਲ ਵਜਾ ਕੇ ਉਸ ਨੂੰ ਬਾਂਏਨ ਬਣਾ ਦਿੱਤਾ ਸੀ। ਮੀਂਹ ਸ਼ੁਰੂ ਹੋ ਗਿਆ ਸੀ। ਹਵਾ ਨਾਲ ਟਕਰਾ ਕੇ ਬੂੰਦਾਂ ਡਿੱਗ ਰਹੀਆਂ ਸਨ। ਹੱਥ 'ਚ ਲਾਲਟੈਨ ਫੜੀਂ ਚੰਡੀ ਬੇਸਹਾਰਾ ਹੋਈ ਖੜ੍ਹੀ ਸੀ। ਉਧਰੋ ਗੱਡੀ ਵੀ ਆ ਰਹੀ ਸੀ। ਉਸ ਨੇ ਸੋਚਿਆ-ਜੇ ਉਹ ਸਚਮੁੱਚ ਹੀ ਬਾਂਏਨ ਏ ਤਾਂ ਉਸ ਦੇ ਪਾਲੇ ਹੋਏ ਭੂਤ-ਪ੍ਰੇਤ ਆ ਕੇ ਇਸ ਗੱਡੀ ਨੂੰ ਰੋਕਦੇ ਕਿਉਂ ਨਹੀਂ? ਕਬੀਲਾ ਤਾਂ ਇਹ ਕਰ ਸਕਦਾ ਏ। ਪਰ ਇਹ ਵੀ ਨਹੀਂ ਕਰ ਸਕਦੀ ਉਹ। ਕਿੰਨੀ ਬੇਆਸਰਾ ਏ ਚੰਡੀ। ਹੁਣ ਕੀ ਕਰੇ?

ਲਾਲਟੈਨ ਇਕ ਹੱਥ 'ਚ ਫੜੀਂ ਚੰਡੀ ਪਟੜੀ 'ਤੇ ਦੌੜਨ ਲੱਗੀ ਅਤੇ ਦੂਜੇ ਹੱਥ ਨਾਲ ਗੱਡੀ ਨੂੰ ਰੋਕਣ ਦਾ ਇਸ਼ਾਰਾ ਕਰਨ ਲੱਗੀ। ਉਹ ਚੀਕੀ," ਆਉਣਾ ਨਾ, ਹੋਰ ਅੱਗੇ ਨਾ ਆਉਣਾ, ਇਥੇ ਪਹਾੜ ਜਿਹਾ ਬਾਸਾਂ ਦਾ ਢੇਰ..............."

ਗੱਡੀ ਰੁਕੀ ਨਹੀਂ ਏ। ਕਿਸੇ ਅੜਵ ਬੱਚੇ ਵਾਂਗ ਕੋਈ ਰੁਕਾਵਟ ਨਾ ਮੰਨਦੀ ਹੋਈ ਉਹ ਆ ਕੇ ਇਕਦਮ ਚੰਡੀ ਦੇ ਉਪਰ ਚੜ੍ਹ ਗਈ।

ਆਪਣੀ ਜਾਨ ਦੇ ਕੇ ਗੱਡੀ ਨੂੰ ਮਾੜੀ ਘਟਨਾ ਤੋਂ ਬਚਾਉਣ ਲਈ ਚੰਡੀ ਦਾ ਨਾਂ ਬਹੁਤ ਦੂਰ ਤਕ ਪੁੱਜਿਆ। ਸਰਕਾਰ ਦੇ ਕੋਲ ਵੀ।

ਲਾਸ਼ ਘਰੇ ਉਹ ਜਦੋਂ ਚੰਡੀ ਨੂੰ ਲੈ ਕੇ ਚਲੇ ਗਏ ਫੇਰ ਠਾਣੇਦਾਰ ਮਲਿੰਦਰ ਦੇ ਪਿੰਡ ਆਇਆ, ਉਸ ਦੇ ਨਾਲ ਬੀ. ਡੀ. ਓ. ਵੀ ਸੀ।

"ਰੇਲ ਕੰਪਨੀ ਚੰਡੀ ਗੰਗਾਦਾਸੀ ਨੂੰ ਮੈਡਲ ਦੇਵੇਗੀ, ਮਲਿੰਦਰ । ਤੁਹਾਡੇ ਬੱਚਿਆਂ ਦੀ ਕਹਾਣੀ ਤਾਂ ਮੈਨੂੰ ਪਤਾ ਏ। ਉਸ ਦਾ ਕੋਈ ਨਹੀਂ ਸੀ, ਪਰ ਫੇਰ ਵੀ ਸਰਕਾਰ ਨੇ ਪਤਾ ਲਾਉਣ ਲਈ ਬੀ.ਡੀ. ਓ. ਸਾਹਿਬ ਨੂੰ ਭੇਜਿਆ ਏ।"

"ਬਹੁਤ ਹੌਸਲੇ ਦਾ ਕੰਮ ਏ। ਉਸ ਬਹੁਤ ਹੌਸਲੇ ਦਾ ਕੰਮ ਕੀਤੈ। ਸਾਡੇ ਮਹਿਕਮੇ ਦੇ ਸਾਰੇ ਲੋਕ ਉਸ ਦੀ ਤਾਰੀਫ਼ ਕਰ ਰਹੇ ਨੇ। ਉਹ ਤੁਹਾਡੇ ਟੱਬਰ 'ਚੋਂ ਸੀ?"

ਸਾਰੇ ਚੁੱਪ ਰਹੇ। ਕਬੀਲੇ ਦਾ ਹਰੇਕ ਬੰਦਾ ਇਕ ਦੂਜੇ ਦਾ ਮੂੰਹ ਤੱਕ ਰਿਹਾ ਸੀ।

ਸਿਰ ਨੀਵਾਂ ਕਰੀ ਜ਼ਮੀਨ 'ਚ ਅੱਖਾਂ ਗੱਢੀ ਕਿਸੇ ਨੇ ਆਖਿਆ," ਜੀ, ਸਾਡੀ ਹੀ ਜਾਤ ਦੀ ਸੀ।"

ਭਗੀਰਥ ਹੱਕਾ-ਬੱਕਾ ਰਹਿ ਗਿਆ। ਉਹ ਸਾਰਿਆਂ ਦੇ ਚਿਹਰੇ ਇਕ-ਇਕ ਕਰਕੇ

ਦੇਖਣ ਲੱਗਾ। ਚੰਡੀ ਨੂੰ ਇਨ੍ਹਾਂ ਲੋਕਾਂ ਨੇ ਆਪਣੀ ਜਾਤ ਦਾ ਮੰਨਿਆ? ਇਸ ਦਾ ਮਤਲਬ ਏ, ਚੰਡੀ ਨੂੰ ਉਹਨਾਂ ਨੇ ਆਪਣੀ ਮੰਨ ਲਿਆ।

"ਤੁਹਾਨੂੰ ਸਾਰਿਆਂ ਨੂੰ ਤਾਂ ਸਰਕਾਰ ਮੈਡਲ ਨਹੀਂ ਦਊਗੀ।"

"ਸਰ। ਮੈਨੂੰ ਦਿਓ।" ਭਗੀਰਥ ਅੱਗੇ ਆਇਆ।

"ਤੂੰ ਕੌਣ ਏ?"

"ਉਹ ਮੇਰੀ ਮਾਂ ਸੀ।"

"ਚੰਗਾ। ਤੇਰਾ ਨਾਂ ਕੀ ਏ? ਕੀ ਕਰਦੈ?"

ਬੀ. ਡੀ. ਓ. ਨੇ ਕਾਗਜ਼ ਅਤੇ ਪੈਨ ਕੱਢ ਲਿਆ। ਭਗੀਰਥ ਦੀਆਂ ਅੱਖਾਂ 'ਚੋ ਹੰਝੂ ਡਿਗਣ ਲੱਗੇ ਸਨ। ਉਸ ਆਪਣਾ ਗਲਾ ਸਾਫ ਕਰਕੇ ਕਿਸੇ ਤਰ੍ਹਾਂ ਆਖਿਆ, "ਜੀ। ਮੇਰਾ ਨਾਂ ਭਗੀਰਥ ਗੰਗਾਪੁੱਤਰ ਏ। ਬਾਪੂ ਦਾ ਨਾਂ ਮਲਿੰਦਰ ਗੰਗਾਪੁੱਤਰ। ਨਿਵਾਸ-ਡੋਮਪਾੜਾ। ਮਾਂ ਦਾ ਨਾਂ ਈਸ਼ਵਰ ਚੰਡੀ ਗੰਗਾਦਾਸੀ.............."

ਭਗੀਰਥ ਆਪਣਾ ਬੰਸ਼ ਪਰੀਚੈ ਦੇਣ ਲੱਗਾ।

# ਬੇਹੁਲਾ

ਨਦੀ ਦਾ ਨਾਂ ਬੇਹੁਲਾ, ਪਿੰਡ ਦਾ ਨਾਂ ਬੇਹੁਲਾ, ਬਲਾਕ ਇਰਫਾਨਪੁਰ। ਬਲਾਕ ਆਫਿਸ, ਹੈਥਲ ਸੈਂਟਰ, ਖੇਤੀ ਸਹਿਕਾਰਤਾ ਦਫਤਰ ਸਭ ਕੁੱਝ ਏ ਇਰਫਾਨਪੁਰ 'ਚ। ਬਾਲੀਗੰਜ ਸਟੇਸ਼ਨ ਤੋਂ ਢਾਈ ਘੰਟੇ ਰੇਲ ਰਾਹੀਂ ਇਰਫਾਨਪੁਰ ਸਟੇਸ਼ਨ ਪੁੱਜਿਆ ਜਾ ਸਕਦਾ ਏ। ਗੱਡੀ ਤੋਂ ਉਤਰ ਕੇ ਪੈਦਲ ਇਰਫਾਨਪੁਰ ਬਲਾਕ ਜਾ ਸਕਦੇ ਹੋ। ਸਰਦੀ ਅਤੇ ਗਰਮੀ 'ਚ ਝੋਨੇ ਦੀਆਂ ਵੱਟਾਂ 'ਤੇ ਜਾਂ ਵਿਚਕਾਰ ਦੀ ਡੰਡੀ ਉਤੋਂ ਵੀ ਜਾਇਆ ਜਾ ਸਕਦਾ ਏ। ਬਰਸਾਤ 'ਚ ਤੁਰਨਾ ਔਖਾ ਹੋ ਜਾਂਦਾ ਏ। ਚਾਰੇ ਪਾਸੇ ਚਿੱਕੜ ਹੀ ਚਿੱਕੜ, ਤਿਲ੍ਹਕਣ ਵਾਲਾ ਚਿੱਕੜ। ਪਿੰਡ ਦੇ ਲੋਕ ਕਹਿੰਦੇ ਨੇ, "ਰੋਂਦੇ-ਰੋਂਦੇ ਬੇਹੁਲਾ ਜਾਓ ਅਤੇ ਰੋਂਦੇ-ਰੋਂਦੇ ਆਓ।" ਇਥੇ ਹੀ ਰਹਿੰਦੇ ਨੇ ਬਸੰਤ ਕੁਮਾਰ। ਪਹਿਲਾਂ ਹਾਫਕਿਨ ਇੰਸਟੀਟਿਊਟ 'ਚ ਸਨ। ਬੰਗਾਲੀ ਨੌਜਵਾਨ ਏ। ਕਮਜ਼ੋਰ ਅਤੇ ਪ੍ਰਤੀਰੋਧਹੀਣ। ਮਨੁੱਖੀ ਸਰੀਰ ਉਪਰ ਕਾਲਾਜ਼ ਜਾਂ ਸਾਧਾਰਨ ਕਰੈਤ ਸੱਪ ਦੀ ਵਿਸ਼ਕ੍ਰਿਆ ਉਸ ਦੀ ਰਿਸਰਚ ਦਾ ਵਿਸ਼ਾ ਏ। ਇਸ ਲਈ ਉਹ ਇਥੇ ਆਇਆ ਏ। 24 ਪਰਗਨਾਂ ਦੇ ਇਸ ਪਿੰਡ 'ਚ। ਇਥੇ ਕਮਜ਼ੋਰ, ਤਪੇਦਿਕ ਅਤੇ ਪ੍ਰਤੀਰੋਧਹੀਣ ਮਨੁੱਖੀ ਸਰੀਰ ਅਤੇ ਕਾਲਾਜ਼ ਬਹੁਤ ਹੁੰਦੇ ਨੇ। ਜਿਥੇ ਤੱਕ ਕਾਲਾਜ਼ ਸੱਪ ਦੀ ਆਬਾਦੀ ਦਾ ਸਵਾਲ ਏ, ਇਹ ਪੇਂਡੂ ਇਲਾਕਾ ਬਹੁਤ ਹੀ ਉਪਜਾਊ ਏ। ਸਾਰੇ ਇਲਾਕੇ 'ਚ ਸੁੱਕੇ-ਸੜੇ ਅਤੇ ਰੁੱਖੇ ਆਦਮੀ ਕਾਫੀ ਮਾਤਰਾ 'ਚ ਲੱਭਦੇ ਨੇ। ਇਹ ਦੋਵੇਂ ਉਪਜਾਂ ਹੜ੍ਹ-ਸੋਕਾ-ਵਰਖਾ ਦੇ ਬਾਵਜੂਦ ਇਥੇ ਟਿੱਕੀਆਂ ਰਹਿੰਦੀਆਂ ਨੇ। ਇਸ ਅੰਚਲ 'ਚ ਕਾਲਾਜ਼ ਸੱਪ ਨੂੰ ਸਿਅੜਚਾਂਦਾ ਜਾਂ ਸਿਕੜਚਾਂਦਾ ਨਾਵਾਂ ਨਾਲ ਵੀ ਸੱਦਦੇ ਨੇ। ਕਾਲਾਜ਼ ਸੱਪਾਂ ਦੇ ਲੜਨ ਨਾਲ ਮੌਤਾਂ ਵੀ ਇਥੇ ਖੂਬ ਹੁੰਦੀਆਂ ਨੇ।

ਕਾਲਾਜ਼ ਜਾਂ ਵਾਂਗੇਰਾਸ ਕੈਰੂਲਿਉਸ ਭਾਰਤ 'ਚ ਸਭਨੀਂ ਥਾਈਂ ਲੱਭਦੇ ਨੇ। ਪੱਧਰ ਧਰਤੀ ਤੇ ਇਨ੍ਹਾਂ ਦਾ ਨਿਵਾਸ ਹੁੰਦਾ ਏ। ਇਸਪਾਤ ਵਰਗੀ ਨੀਲ-ਉਜਲੀ ਚਮੜੀ ਤੇ ਜੋੜੇ-ਜੋੜੇ ਸਫੈਦ ਪਤਲੇ ਡੋਰੇ ਹੁੰਦੇ ਨੇ। ਲੰਬਾਈ 150 ਮਿਲੀਮੀਟਰ। ਨਰ ਸੱਪ ਜ਼ਰਾ ਵੱਡਾ ਹੁੰਦਾ ਏ। ਇਹ ਸੱਪ ਨਿਸ਼ਾਚਰੀ ਅਰਥਾਤ ਰਾਤ ਵੇਲੇ ਨਿੱਕਲਦਾ ਏ। ਗੇਹੂੰਅਨ ਤੋਂ ਬਾਅਦ ਕਾਲਾਜ਼ ਦੇ ਲੜਨ ਨਾਲ ਹੀ ਸਭ ਤੋਂ ਜ਼ਿਆਦਾ ਲੋਕ ਮਰਦੇ ਨੇ। ਪੁਰਲੀਆਂ 'ਚ ਇਸ ਨੂੰ 'ਡੋਮਨਾਚਿੱਤੀ' ਆਖਦੇ ਨੇ। ਉਥੇ ਕਹਾਵਤ ਏ-ਕਾਟੇ ਗਰ ਡੋਮਨਾ, ਬੁਲਾ ਲਾ ਬਾਮਨਾ "ਅਰਥਾਤ ਮੌਤ ਲਾਜ਼ਮੀ ਏ, ਇਸ ਲਈ ਸੰਸਕਾਰ ਕਰਨ ਲਈ ਬਾਮ੍ਹਣ ਨੂੰ ਬੁਲਾ ਲਵੋ। ਗੇਹੂੰਅਨ ਜਾਂ ਚੰਦਰਬੋੜਾ ਦਾ ਜ਼ਹਿਰ 12 ਜਾਂ 15 ਮਿਲੀਗ੍ਰਾਮ ਤੱਕ ਸਰੀਰ 'ਚ ਪ੍ਰਵੇਸ਼ ਕਰਨ ਨਾਲ ਸਨੇਕਵੈਨਮ ਐਂਟੀਸਿਰਮ ਤੋਂ ਫਾਇਦਾ ਹੁੰਦਾ ਏ। ਕਾਲਾਜ਼ ਦਾ ਜ਼ਹਿਰ ਜੇਕਰ 6 ਐਮ. ਜੀ. ਤੋਂ ਜ਼ਿਆਦਾ ਪ੍ਰਵੇਸ਼ ਕਰ ਜਾਵੇ ਤਾਂ ਐਂਟੀਸਿਰਮ ਕੰਮ ਨਹੀਂ ਕਰਦਾ। ਇਹ ਸੱਪ ਸੁੱਕੀ ਥਾਂ ਜਾ ਕੇ ਰਹਿਣਾ ਪਸੰਦ ਕਰਦਾ ਏ, ਜਿਵੇਂ ਇੱਟਾਂ ਦਾ ਭੱਠਾ ਜਾਂ ਚੱਕੇ।"

ਬਸੰਤ ਕੁਮਾਰ ਬੇਹੁਲਾ ਪਿੰਡ 'ਚ ਆ ਕੇ ਜਿਸ ਜ਼ਿੰਮੀਦਾਰ ਦੇ ਘਰ ਕਿਰਾਏ ਤੇ ਕਮਰਾ ਲੈਣ ਲਈ ਮਜ਼ਬੂਰ ਹੋਇਆ (ਹੋਰ ਕੋਈ ਪੱਕਾ ਮਕਾਨ ਨਹੀਂ ਸੀ ਅਤੇ ਉਸੇ ਦੇ ਵਾਧੂ ਕਮਰਾ ਵੀ ਨਹੀਂ ਸੀ) ਉਸੇ ਹਿਰਦੇ ਅਥਵਾ ਹੱਦੋਂ ਨਸ਼ਕਰ ਨੇ, ਕਾਲਾਜ਼ ਸੱਪਾਂ ਦੀ ਖੇਤੀ ਕੀਤੀ ਹੋਈ ਸੀ। ਉਸੇ ਸਮੇਂ ਉਸ ਨੇ ਇੱਟਾਂ ਦਾ ਭੱਠਾ ਲਾਉਣ ਦਾ ਸੰਕਲਪ

ਕੀਤਾ। ਕੰਮ ਸ਼ੁਰੂ ਵੀ ਕਰ ਦਿੱਤਾ। ਇਕ ਲੱਖ ਦੇ ਕਰੀਬ ਇੱਟਾਂ ਪਕਾ ਲਈਆਂ, ਪਰ ਹਿਸਾਬ ਕਰਕੇ ਵੇਖਿਆ ਕਿ ਉਸਦੀ ਢੁਆਈ ਦਾ ਖਰਚਾ ਜੋੜਣ ਤੇ ਉਸਨੂੰ ਵੇਚਣ ਦਾ ਕੋਈ ਲਾਭ ਨਹੀਂ ਸੀ, ਇਸ ਲਈ ਉਨ੍ਹਾਂ ਨੇ ਇਹ ਸ਼ੁਭ ਸੰਕਲਪ ਤਿਆਗ ਦਿੱਤਾ। ਇਹ ਭੱਠਾ ਅਤੇ ਉਸ ਨੂੰ ਪਕਾਣ ਲਈ ਬਣਾਏ ਗਏ ਇੱਟਾਂ ਦੇ ਚੱਕੇ ਕਾਲਾਜ਼ ਸੱਪਾਂ ਦੇ ਲਈ ਬਹੁਤ ਮੁਨਾਸਬ ਸਾਬਤ ਹੋਏ। ਕੁਝ ਇੱਟਾਂ ਬਾਹਰੋਂ ਮੰਗਾ ਕੇ ਉਸ ਨੇ ਆਪਣਾ ਦੋ ਮੰਜ਼ਲਾਂ ਮਕਾਨ ਮੁਕੰਮਲ ਕੀਤਾ। ਉਸਦੇ ਮੁੰਡੇ ਦਾ ਵਿਆਹ ਕਲਕੱਤੇ ਦੀ ਕੁੜੀ ਨਾਲ ਹੋਇਆ ਅਤੇ ਖੂਹ ਲਾਗੇ ਇਸ਼ਨਾਨ ਘਰ ਬਣਾਉਣ ਦੀ ਜ਼ਰੂਰਤ ਮਹਿਸੂਸ ਹੋਈ। ਘਰ ਦਾ ਪੁਰਾਣਾ ਮਿਸਤਰੀ ਆਇਆ। ਗਿਣਤੀ ਮਿਣਤੀ ਕਰਕੇ ਲੋੜ ਅਨੁਸਾਰ ਇੱਟਾਂ ਲੈਣ ਭੱਠੇ ਤੇ ਗਿਆ। ਜਾਣ ਵੇਲੇ ਉਹ ਅਰਾਮ ਨਾਲ ਤੁਰਦਾ ਹੋਇਆ ਗਿਆ ਸੀ, ਪਰ ਥੋੜ੍ਹੀ ਹੀ ਦੇਰ ਪਿੱਛੋਂ ਉਹ ਸਿਰ ਤੇ ਪੈਰ ਰੱਖੀ ਭੱਜਦਾ ਹੋਇਆ ਆਇਆ, ਅਤੇ ਕਹਿਣ ਲੱਗਾ, ਬਾਬਾ ਜੀ, ਤੁਸੀਂ ਤਾਂ ਜਿਵੇਂ ਸੱਪਾਂ ਦੀ ਖੇਤੀ ਕੀਤੀ ਹੋਈ ਏ, ਬੱਲੇ-ਬੱਲੇ ! ਇੰਨੇ ਕਾਲਾਜ਼, ਮੈਂ ਇਸ ਜਨਮ 'ਚ ਨਹੀਂ ਵੇਖੇ। ਨਮਸਕਾਰ ਬਾਬੂ। ਸਿਅੜਚਾਂਦਾ ਦੇ ਲੜਨ ਨਾਲ ਜਾਨ ਨਹੀਂ ਬਚੂਗੀ।"

ਹੇਦੋ ਨਸ਼ਕਰ ਗਰਜਿਆ, "ਜਾਣਦੈਂ, ਉਨ੍ਹਾਂ ਇੱਟਾਂ ਦਾ ਭਾਅ?"

"ਉਹ ਤਾਂ ਤੁਸੀਂ ਹੀ ਜਾਣੋ, ਬਾਬੂ। ਮੇਰੇ ਵੱਸ ਦੀ ਗੱਲ ਨਹੀਂ ਏ।"

"ਛਿਰੀਮਾਲ ਨੂੰ ਸੱਦ ਕੇ ਵਿਖਾਉਂਦਾ ਹਾਂ।"

"ਛਿਰੀਮਾਲ ਕੀ, ਧਨਵੰਤ੍ਰੀ ਵੀ ਆ ਜਾਵੇ ਤਾਂ ਵੀ ਮੈਂ ਉਥੇ ਨਹੀਂ ਜਾਣਾ। ਹੈ ਜੀ, ਤੁਸੀਂ ਤਾਂ ਸਿਅੜਚਾਂਦਾ ਦੀ ਖੇਤੀ ਕਰਦੇ ਹੋ। ਸ਼੍ਰੀਪਦ ਨਾਲ ਉਸ ਇਲਾਕੇ 'ਚ ਸੱਪਾਂ ਦਾ ਜ਼ਹਿਰ ਲਾਹੁਣ ਵਾਲਾ ਮਾਂਦਰੀ ਅਤੇ ਭੂਤ-ਪ੍ਰੇਤ ਨਸਾਉਣ ਵਾਲਾ ਤਾਂ ਤਾਰਿਕ ਏ ਅਤੇ ਬੱਚਿਆਂ ਨੂੰ ਬਹਿਲਾਣ ਲਈ ਲਕੜੀ ਦੇ ਛਣਕਣੇ ਬਣਾਉਣਾ ਉਸਦਾ ਸ਼ੌਕ ਏ। ਉਸ ਵੇਲੇ ਉਹ ਪਿੰਡ ਵਿਚ ਨਹੀਂ ਸੀ। ਸਹੁਰੇ ਘਰ ਦੀ ਅੱਧਾ ਕਿੱਲਾ ਜ਼ਮੀਨ ਦੀ ਦੇਖਭਾਲ ਕਰਨ ਬਾਂਦਾ ਗਿਆ ਹੋਇਆ ਸੀ। ਉਥੋਂ ਪਰਤ ਕੇ ਉਹ ਆਪਣੀਆਂ ਜ਼ਮੀਨਾਂ ਦੀ ਦੇਖਭਾਲ ਕਰਨ ਗਿਆ ਤਾਂ ਉਸਨੇ ਜਾ ਕੇ ਹੇਦੋ ਨਸ਼ਕਰ ਨੂੰ ਆਖਿਆ, "ਇਥੇ ਤੁਸੀਂ ਕੀ ਕੀਤਾ? ਪਿੰਡ ਦੇ ਵਿਚਕਾਰ ਹੀ ਇੰਨੀਆਂ ਇੱਟਾਂ ਢੇਰ ਕੀਤੀਆਂ ਹੋਈਆਂ ਨੇ। ਇਹ ਤਾਂ ਇੱਟਾਂ ਨਹੀਂ ਬੰਦੇ ਮਾਰਨ ਦੀਆਂ ਮਸ਼ੀਨਾ ਨੇ। ਇਕ ਤਾਂ ਪਹਿਲਾਂ ਹੀ ਸੱਪਾਂ ਦੇ ਕਹਿਰ ਤੋਂ ਬੰਦੇ ਦਾ ਛੁਟਕਾਰਾ ਨਹੀਂ।

"ਤੂੰ ਵੀ ਇਹੀ ਆਖ ਰਿਹਾ ਏਂ?"

"ਜ਼ਰਾ ਫਿਰਦੇ ਤੁਰਦੇ ਤੁਸੀਂ ਈ ਝਾਤ ਮਾਰ ਲਵੋ, ਆਪਣੀ ਅੱਖੀਂ।"

ਹੇਦੋ ਨਸ਼ਕਰ ਨੇ ਫਟਾਫਟ ਕਲਕੱਤਿਉਂ ਕਾਬਬੋਲਕ ਐਸਿਡ ਮੰਗਵਾਇਆ ਅਤੇ ਆਪਣੇ ਘਰ ਨੂੰ ਪਹਿਲਾਂ ਹੀ ਮਹਿਫੂਜ਼ ਕਰ ਲਿਆ। ਪਰ ਪਿੰਡ ਵਿਚ ਤਾਂ ਕਾਲਾਜ਼ ਦੇ ਲੜਨ ਨਾਲ ਮੌਤ ਹੋ ਸਕਦੀ ਏ। ਮਹੀਨੇ ਵਿੱਚ ਇਕ ਦੋ ਆਦਮੀ ਸੱਪਾਂ ਦਾ ਸ਼ਿਕਾਰ ਹੁੰਦੇ ਨੇ। ਸ਼੍ਰੀਪਦ ਸਾਰੇ ਕੇਸ ਹੱਥ ਵਿਚ ਨਹੀਂ ਲੈਂਦਾ। ਵੱਢੇ ਹੋਏ ਥਾਂ ਤਾਂ ਰੱਸੀ ਬੰਨ੍ਹ ਕੇ ਇਰਫਾਨਪੁਰ ਦੇ ਹੈਲਥ ਸੈਂਟਰ ਭੇਜ ਦੇਂਦਾ ਏ। ਹੈਲਥ ਸੈਂਟਰ ਨੂੰ ਦੇਖ ਕੇ ਇਹ ਕਲਪਨਾ ਕਰਨੀ ਵੀ ਔਖੀ ਏ ਕਿ ਕਲਕੱਤਾ ਇਥੋਂ ਏਨਾ ਨੇੜੇ ਏ। ਸੈਂਟਰ 'ਚ ਡਾਕਟਰ ਨੂੰ ਸਹਾਰਾ ਏ ਕੁਝ ਸਲਫਾਡਾਈਜ਼ੀਨ ਇੰਟਰੋਕਿਊਨਾਲ ਅਤੇ ਖੰਘ ਦੇ ਮਿਕਸਚਰ ਦਾ। ਉਹ ਪਟੈਸ਼ੀਅਮ ਪਰਮੈਗਨੇਟ ਨਾਲ ਜ਼ਖ਼ਮ ਨੂੰ ਧੋ ਕੇ ਅਤੇ ਸ਼੍ਰੀਪਦ ਦੁਆਰਾ ਬੰਨ੍ਹੀ ਗਈ ਰੱਸੀ

ਦੀ ਗੰਢ ਨੂੰ ਜਾਂਚ ਕੇ ਕਹਿ ਦੇਂਦਾ ਏ, "ਕਲਕੱਤੇ ਲੈ ਜਾਓ।"

ਆਮ ਤੌਰ 'ਤੇ ਸ਼੍ਰੀਪਦ ਨਾਲ ਜਾਂਦਾ ਏ। ਉਸਨੂੰ ਏਸ ਗੱਲ ਦੀ ਜ਼ਰਾ ਜਾਣਕਾਰੀ ਵੀ ਏ। ਜੇਕਰ ਜ਼ਹਿਰੀਲੇ ਸੱਪ ਨੇ ਮਮੂਲੀ ਡੰਗ ਮਾਰਿਆ ਹੋਵੇ ਤਾਂ ਉਹ ਇਲਾਜ਼ ਕਰਦਾ ਏ ਅਤੇ ਰੋਗੀ ਨੂੰ ਬਚਾ ਲੈਂਦਾ ਹੈ, ਨਹੀਂ ਤਾਂ ਹੈਲਥ ਸੈਂਟਰ ਲੈ ਜਾਂਦਾ ਏ। ਇਹੀ ਨਿਯਮ ਏ। ਕਿਉਂ ਜੋ ਉਸ ਜਗ੍ਹਾ ਸੱਪਾਂ ਦਾ ਲੜਨਾ ਰੋਜ਼-ਰੋਜ਼ ਦੀ ਗੱਲ ਏ। ਇਸ ਲਈ ਇਨ੍ਹਾਂ ਸਾਰਿਆਂ ਹੈਲਥ ਸੈਂਟਰਾਂ ਨੂੰ ਸੱਪ ਡੰਗ ਦੀ ਅਚੂਕ ਦਵਾ ਸਨੇਕਵੈਨਮ ਐਂਟੀਸਿਰਮ ਕਦੇ ਵੀ ਸਪਲਾਈ ਨਹੀਂ ਕੀਤੀ ਜਾਂਦੀ। ਡਾਕਟਰ ਰੋਗੀ ਨੂੰ ਕਲਕੱਤੇ ਲੈ ਜਾਣ ਦੀ ਸਲਾਹ ਦੇਂਦੇ ਨੇ। ਸ਼੍ਰੀਪਦ ਕਹਿੰਦਾ ਏ, "ਡਾਕਟਰ ਬਾਬੂ। ਰੋਗੀ ਨੀਂਦ 'ਚ ਡਿੱਗਿਆ ਪਿਆ ਏ, ਅੱਖਾਂ ਤੋਂ ਠੀਕ ਵਿਖਾਈ ਨਹੀਂ ਦੇਂਦਾ, ਅੱਖਾਂ ਦੀ ਜੋਤ ਮੱਧਮ ਪੈ ਗਈ ਏ। ਮੂੰਹੋਂ ਆਵਾਜ਼ ਨਹੀਂ ਨਿੱਕਲ ਰਹੀ, ਗਰਦਨ ਵੀ ਵਿੰਗੀ ਹੋ ਰਹੀ ਏ। ਕਲਕੱਤੇ ਤੱਕ ਤਾਂ ਇਹ ਬਚੂਗਾ ਹੀ ਨਹੀਂ। ਏਸ ਵੇਲੇ ਕੋਈ ਟ੍ਰੇਨ ਵੀ ਨਹੀਂ ਜਾਂਦੀ।"

ਰੋਗੀ ਦੇ ਘਰਵਾਲੇ ਆਖਦੇ, "ਕੁਝ ਨਹੀਂ ਹੋਵੇਗਾ। ਬਚਣ ਦੀ ਉਮੀਦ ਨਹੀਂ ਏ। ਜੰਮ ਲੈਣ ਆ ਗਏ ਨੇ।"

"ਡਾਕਟਰ ਬਾਬੂ। ਇੰਜੈਕਸ਼ਨ ਕਿਉਂ ਨਹੀਂ ਦੇਂਦੇ ?" ਸ਼੍ਰੀਪਦ ਪੁੱਛਦਾ ਏ।

"ਸੱਪ ਦਾ ਇੰਜੈਕਸ਼ਨ ਹੈ ਵੀ ਨਹੀਂ।"

"ਕਿਉਂ ਆਉਂਦਾ ਨਹੀਂ?"

"ਨਹੀਂ ।"

ਰੋਗੀ ਨੂੰ ਮੰਜੀ ਉਤੇ ਪਏ ਨੂੰ ਚੁੱਕਿਆ ਜਾਂਦਾ ਏ। ਰੋਂਦੇ-ਰੋਂਦੇ ਉਸਦੇ ਸਗੇ-ਸੰਬੰਧੀ ਉਸਨੂੰ ਵਾਪਸ ਲੈ ਜਾਂਦੇ ਨੇ। ਸ਼੍ਰੀਪਦ ਮਿੱਟੀ ਵਿਚ ਟੇਢੀਆਂ ਲਕੀਰਾਂ ਖਿੱਚਦਾ ਹੋਇਆ ਬੁੜਬੜਾਉਂਦਾ ਏ, "ਵੋਟ ਲੈਣ ਵੇਲੇ ਆਉਣਗੇ ਸਾਲੇ। ਜਿੰਨੇ ਵੀ ਇਕੋ ਜਿੱਤ ਕੇ ਜਾਂਦੇ ਨੇ, ਸਭਨਾਂ ਨੂੰ ਆਖਦਾ ਹੈ ਇਕੋ ਇੰਜੈਕਸ਼ਨ ਭੇਜੋ। ਇੰਜੈਕਸ਼ਨ ਲੱਗ ਜਾਣ ਨਾਲ ਆਦਮੀ ਫਟ ਦੇਣੀ ਨਹੀਂ ਮਰੇਗਾ, ਪਰ ਸਭ ਸਾਲੇ ਮਥੁਰਾ ਜਾ ਕੇ ਸ੍ਰੀ ਕ੍ਰਿਸ਼ਨ ਹੋ ਜਾਂਦੇ ਨੇ।"

ਡਾਕਟਰ ਸਨੇਕਵੈਨਮ ਐਂਟੀਸਿਰਮ ਦੀ ਮੰਗ ਕਰਦੇ ਨੇ। ਉਧਰੋਂ ਗਰਭ-ਨਿਰੋਧਕ ਗੋਲੀਆਂ ਅਤੇ ਥੋੜ੍ਹੀ ਜਿਹੀ ਸਲਫਾਡਾਈਜ਼ੀਨ ਭੇਜ ਦਿੱਤੀ ਜਾਂਦੀ ਏ। ਇਨ੍ਹਾਂ ਗੋਲੀਆਂ ਨੂੰ ਉਹ ਨਿਰਾਸ਼ ਹੋ ਕੇ ਟਾਈਫਾਈਡ, ਨਿਮੋਨੀਅਮ, ਖੂਨੀ ਪੇਚਿਸ਼ ਅਤੇ ਢਿੱਡ ਦੇ ਕੀੜੇ ਆਦਿ ਸਾਰਿਆਂ ਰੋਗਾਂ ਲਈ ਦਿੰਦੇ ਰਹਿਦੇ ਨੇ ਅਤੇ ਕਲਕੱਤੇ ਬਦਲੀ ਕਰਾਣ ਦੀ ਕੋਸ਼ਿਸ਼ ਵੀ ਜਾਰੀ ਰਹਿੰਦੀ ਏ। ਜਿਥੇ ਆਉਣ ਪਿਛੋਂ ਡਾਕਟਰ ਨੂੰ ਯਕੀਨੀ ਹੋ ਗਿਆ ਕਿ ਈਸ਼ਵਰ ਸਾਰੀਆਂ ਸਥਿਤੀਆਂ 'ਚ ਆਦਮੀ ਨੂੰ ਬਚਾਉਂਦਾ ਏ। ਨਹੀਂ ਤਾਂ ਨਿਮੋਨੀਆ ਦਾ ਮਰੀਜ਼ ਗਰਭ ਨਿਰੋਧਕ ਗੋਲੀ ਖਾ ਕੇ ਕਿਵੇਂ ਚੰਗਾ ਹੋ ਸਕਦਾ ਏ? ਨਿਸ਼ਚੇ ਨਾਲ ਕਿਹਾ ਜਾ ਸਕਦਾ ਏ ਕਿ ਇਨ੍ਹਾਂ ਗੋਲੀਆਂ ਨੂੰ ਈਸ਼ਵਰ ਵਲੋਂ ਵਰਦਾਨ ਮਿਲਿਆ ਹੋਇਆ ਏ।

ਸੱਪ ਦਾ ਡੰਗਿਆ ਮਰੀਜ਼ ਥੋੜ੍ਹੀ ਦੇਰ ਬਾਅਦ ਮਰ ਜਾਂਦਾ ਏ। ਉਤਮ ਕਿਰਿਆ ਕਰਕੇ ਅੱਜ ਵੀ ਇਹ ਲੋਕ ਮੁਰਦੇ ਨੂੰ ਬੇਹੁਲਾ ਦੇ ਪਾਣੀ ਵਿੱਚ ਸੁੱਟ ਦਿੰਦੇ ਨੇ। ਨਦੀ ਆਪਣੇ ਨਾਂ ਕਾਰਣ ਸੱਪ ਦੇ ਡੰਗੇ ਮੋਏ ਬੰਦਿਆਂ ਦੀ ਲਾਸ਼ ਢੋਣ ਲਈ ਮਜ਼ਬੂਰ ਏ। ਬਰਸਾਤ ਤੋਂ ਛੁੱਟ ਉਸ 'ਚ ਪਾਣੀ ਵਗਣ ਦਾ ਜ਼ੋਰ ਨਹੀਂ ਹੁੰਦਾ। ਇਉਂ ਹੌਲੀ-ਹੌਲੀ ਲਾਸ਼ ਨੂੰ ਧਰੂੰਦੀ ਏ, ਜਿਵੇਂ ਬਗੈਰ ਖਾਧੇ ਪੀਤੇ ਬਹੁਤ ਕਮਜ਼ੋਰ ਬੇਹੁਲਾ ਲਖਿੰਦਰ ਦੀ ਲਾਸ਼ ਢੋਅ ਰਹੀ ਏ। ਤੇਜ਼ਧਾਰ ਵਾਲੀ ਵਿਸ਼ਾਲ ਤਾਮਲੀ ਨਦੀ 'ਚ ਡਿੱਗਣ ਤੋਂ ਪਹਿਲਾਂ

ਲਾਸ ਢੋਅ ਰਹੀ ਏ। ਤੇਜ਼ਧਾਰ ਵਾਲੀ ਵਿਸ਼ਾਲ ਤਾਮਲੀ ਨਦੀ 'ਚ ਡਿੱਗਣ ਤੋਂ ਪਹਿਲਾਂ ਬੇਹੁਲਾ ਨਦੀ ਇਕ ਘੁੰਮਣਘੇਰੀ ਬਣਾਉਂਦੀ ਏ। ਉਥੇ ਜਾ ਕੇ ਲਾਸ਼ਾਂ ਕੇਲੇ ਦੇ ਤਨੇ ਵਾਂਗ ਚੱਕਰ ਲਾਉਣ ਲੱਗਦੀਆਂ ਨੇ ਅਤੇ ਹੌਲੀ-ਹੌਲੀ ਡੁੱਬਣ ਲੱਗਦੀਆਂ ਨੇ। ਫੇਰ ਥੋੜ੍ਹੀ ਦੇਰ ਮਗਰੋਂ ਉਨ੍ਹਾਂ ਨੂੰ ਤਾਮਲੀ 'ਚ ਵਹਿੰਦਿਆਂ ਵੇਖਿਆ ਜਾ ਸਕਦਾ ਏ।"

ਸ਼੍ਰੀਪਦ ਨੂੰ ਇਥੇ ਦੇ ਪੇਂਡੂ ਜੀਵਨ 'ਚ ਚੋਖਾ ਆਦਰ ਪ੍ਰਾਪਤ ਏ ਜੋ ਕਿ ਕੁਦਰਤੀ ਏ। ਪਰ ਕਾਲਾਜ਼ ਦੇ ਕੱਸ ਦੇ ਡੰਗਣ ਤੇ ਕੁਝ ਕਰਨਾ ਸੰਭਵ ਨਹੀਂ ਹੁੰਦਾ। ਕਾਲਾਜ਼ ਦੇ ਡੰਗਣ 'ਤੇ ਰੱਸੀ ਆਦਿ ਬੰਨ੍ਹਣ ਦੇ ਬਾਵਜੂਦ ਜੇਕਰ ਇਕ ਘੰਟੇ ਦੇ ਅੰਦਰ ਐਂਟੀਸਿਰਮ ਦਾ ਟੀਕਾ ਨਾ ਲਾਇਆ ਜਾਵੇ ਤਾਂ ਮਰੀਜ਼ ਦੇ ਬਚਣ ਦੀ ਉਮੀਦ ਨਹੀਂ ਰਹਿੰਦੀ। ਟੀਕਾ ਲਾਉਣ ਤੇ ਵੀ ਉਮੀਦ ਘੱਟ ਹੀ ਹੁੰਦੀ ਏ। ਇਹ ਦੇਖ ਦੇਖ ਕੇ ਅੰਦਰ ਹੀ ਅੰਦਰ ਸ਼੍ਰੀਪਦ ਨੂੰ ਆਪਣੇ ਉਪਰ ਭਰੋਸਾ ਘਟਦਾ ਜਾ ਰਿਹਾ ਏ। ਹੈਲਥ ਸੈਂਟਰ 'ਚ ਟੀਕੇ ਆ ਜਾਣ ਤਾਂ ਉਹੀ ਸਭ ਤੋਂ ਵੱਧ ਖੁਸ਼ ਹੋਵੇਗਾ। ਪਿੰਡੋਂ ਬਾਹਰ ਕਿਤੇ ਜਾਂਦਾ ਏ ਤਾਂ ਹਰ ਘਰ ਵਿੱਚ ਅੰਦੇਸ਼ੇ ਦੀ ਛਾਂ ਡੋਲ੍ਹਣ ਲੱਗਦੀ ਏ। ਸ਼੍ਰੀਪਦ ਨੂੰ ਆਪ ਵੀ ਲੱਗਦਾ ਏ ਕਿ ਉਹ ਪਿੰਡ ਦੇ ਲੋਕਾਂ ਨੂੰ ਯਕੀਨੀ ਮੌਤ ਦੇ ਸਾਹਵੇਂ ਨਿਹੱਥੇ ਛੱਡ ਗਿਆ ਏ। ਸੁੱਤੇ ਪਿਆਂ ਬਿਸਤਰੇ ਤੋਂ ਹੱਥ ਲਟਕ ਜਾਣ ਤਾਂ ਸੱਪ ਡੰਗ ਜਾਂਦਾ ਏ। ਚੁੱਲ੍ਹੇ ਦੀ ਸੁਆਹ ਕੱਢਦੇ ਸਮੇਂ ਸੱਪ ਡੰਗਦਾ ਏ। ਰਾਤ ਨੂੰ ਬਾਹਰ ਜਾਣ ਤੇ ਸੱਪ ਡੰਗਦਾ ਏ। ਚਾਰੇ ਪਾਸੇ ਕਾਲਾਜ਼ ਰੀਂਗ ਰਹੇ ਨੇ। ਹੇਦੋ ਨਸ਼ਕਰ ਦੇ ਭੱਠੇ ਨੇ ਸੱਪ ਡੰਗ ਨਾਲ ਮੌਤ ਦਰ 'ਚ ਵਾਧਾ ਕਰ ਦਿੱਤਾ ਏ।

ਸੱਪ ਲੜੇਗਾ ਅਤੇ ਆਦਮੀ ਮਰੇਗਾ ਤਾਂ ਆਦਮੀ ਅੰਦਰ ਹਾਰ ਦੀ ਮਾਨਸਿਕਤਾ ਬਣੇਗੀ ਹੀ। ਨਦੀ ਦਾ ਨਾਂ ਵੀ ਉਸ ਮਾਨਸਿਕਤਾ ਦੇ ਵਾਧੇ 'ਚ ਸਹਾਈ ਏ। ਨਦੀ ਦਾ ਨਾਂ ਜੇਕਰ ਬੇਹੁਲਾ ਹੋਵੇ ਤਾਂ ਉਸਦੇ ਵੱਸਣ ਵਾਲੇ ਲੋਕ ਲਖਿੰਦਰ ਹੀ ਹੋਣਗੇ। ਮਨਸਾ ਪੂਜਾ ਦੇ ਨਾਲ ਇਸਦਾ ਕੋਈ ਸਬੰਧ ਨਹੀਂ। ਇਥੇ ਮਨਸਾ ਦੇਵੀ ਨੂੰ ਭੀਂਟਾ ਬਣਾ ਕੇ ਘੜੇ ਦੇ ਪਾਣੀ ਅਤੇ ਮਨਸਾਸ਼ਿਜ ਦੀ ਟਾਹਣੀ ਨਾਲ ਪੂਜਿਆ ਜਾਂਦਾ ਏ। ਪੂਜਾ ਵਾਲੇ ਦਿਨ ਤਰ੍ਹਾਂ-ਤਰ੍ਹਾਂ ਦੇ ਪਕਵਾਨ ਬਣਦੇ ਨੇ। ਦੂਜੇ ਦਿਨ ਅਰੰਧਨ (ਜਿਸ ਦਿਨ ਖਾਣਾ ਨਹੀਂ ਬਣਦਾ) ਹੁੰਦਾ ਏ। ਬਹੁਤ ਸਾਰੇ ਲੋਕ ਇਸਨੂੰ ਰਸੋਈ ਪੂਜਾ ਨਾਂ ਤੋਂ ਵੀ ਜਾਣਦੇ ਨੇ। ਇੱਟਾਂ ਵਾਲੀ ਜ਼ਮੀਨ ਦੇ ਕਾਲਾਜ਼ ਦੀ ਖੇਤੀ ਨਾਲ ਸੋਨਾ ਪੈਦਾ ਕਰਨ ਮਗਰੋਂ ਹੇਦੋ ਨਸ਼ਕਰ ਨੇ ਮਨਸਾ ਪੂਜਾ ਦੀ ਧੂਮ-ਧਾਮ ਵਧਾ ਦਿੱਤੀ ਏ। ਅਜ ਕੱਲ੍ਹ ਉਹ ਆਖਦਾ ਏ, "ਸਾਲਿਆਂ ਨੂੰ ਦੇਵੀ 'ਤੇ ਸ਼ਰਧਾ ਨਹੀਂ ਏ, ਇਸ ਲਈ ਸੱਪ ਡੰਗਦੇ। ਮੇਰੀਆਂ ਇੱਟਾਂ ਦੇ ਭੱਠੇ ਨਾਲ ਸੱਪਾਂ 'ਚ ਵਾਧਾ ਹੋਇਆ ਏ ਤਾਂ ਭਲਾ ਸੱਪ ਮੈਨੂੰ ਕਿਉਂ ਨਹੀਂ ਡੰਗਦੇ?"

ਇਹ ਗੱਲ ਉਹ ਬਸੰਤ ਨੂੰ ਵੀ ਕਹਿੰਦਾ ਏ। ਬਸੰਤ ਅਲੱਗ ਮਾਨਸਿਕਤਾ ਅਤੇ ਦੂਜੀ ਦੁਨੀਆ ਦਾ ਆਦਮੀ ਏ। ਉਹ ਤਾਂ ਖੋਜ ਕਰਨ ਆਇਆ ਏ। ਹੇਦੋ ਨਸ਼ਕਰ ਦੀ ਸਰਬਸ਼ਕਤੀਮਾਨਤਾ ਉਸਦੇ ਲਈ ਜਿਵੇਂ ਹੈ ਹੀ ਨਹੀਂ। ਉਥੇ ਦਾ ਐਸ.ਡੀ.ਓ. ਉਸਦਾ ਜੀਜਾ ਏ। ਉਸਦੇ ਰਾਹੀਂ ਉਸਦੇ ਰਹਿਣ ਦਾ ਇੰਤਜ਼ਾਮ ਹੋਇਆ ਏ। ਹਾਕਮ ਨੂੰ ਉਬਲਾਈਜ ਕਰਨ ਦਾ ਮੌਕਾ ਮਿਲਣ ਤੇ ਹੇਦੋ ਨਸ਼ਕਰ ਬਹੁਤ ਖੁਸ਼ ਏ। ਹਕੂਮਤ ਭਾਵੇਂ ਕਿਸੇ ਦੀ ਹੋਵੇ, ਹਾਕਮ ਜੇਕਰ ਮਨਮਾਫਕ ਹੋਵੇ ਤਾਂ ਹੇਦੋ ਨਸ਼ਕਰ ਨੂੰ ਫਾਇਦਾ ਹੀ ਫਾਇਦਾ ਏ।

ਹੇਦੋ ਦੀ ਗੱਲ ਸੁਣ ਕੇ ਅਤੇ ਪਿੰਡ ਦੇ ਲੋਕਾਂ ਦੇ ਭੈੜੇ ਸੰਸਕਾਰ ਵੇਖ ਕੇ ਬਸੰਤ

ਮੁਸਕਰਾ ਕੇ ਆਖਦਾ ਏ, "ਕਾਰਬੋਲਿਕ ਢਾਲ ਰਹੇ ਨੇ ਚਾਰੇ ਪਾਸੇ, ਘਰ 'ਚ ਰੌਸ਼ਨੀ ਏ। ਝਾੜ ਆਦਿ ਤਾਂ ਹੈ ਨਹੀਂ, ਜੁੱਤੀਆਂ ਪਾਏ ਬਗੈਰ ਘਰੋਂ ਬਾਹਰ ਨਹੀਂ ਨਿਕਲਦੇ ਲੋਕ, ਤਾਂ ਸੱਪ ਕਿਵੇਂ ਡੰਗੇਗਾ?"

"ਨਹੀਂ ਜਨਾਬ। ਸਭ ਕਹਿੰਦੇ ਨੇ ਇੱਟ ਭੱਠਾ। ਪਰ ਜਦ ਭੱਠਾ ਨਹੀਂ ਸੀ ਤਦ ਕੀ ਸੱਪ ਡੰਗਦੇ ਨਹੀਂ ਸਨ? ਮੈਂ ਤਾਂ ਜਦ ਤੋਂ ਸੁਰਤ ਸੰਭਾਲੀ ਏ, ਤਦ ਤੋਂ ਬੇਹੁਲਾ 'ਚ ਸੱਪ ਲੜਨ ਨਾਲ ਮਰਨ ਵਾਲਿਆਂ ਦੀਆਂ ਲਾਸ਼ਾਂ ਵਹਿੰਦੀਆਂ ਵੇਖੀਆਂ ਨੇ। ਸ੍ਰੀਪਦ ਦੇ ਹੱਥ 'ਚ ਵੀ ਨਹੀਂ। ਨਹੀਂ ਤਾਂ ਮਾਂਦਰੀ, ਸਿਆਣਾ ਹੋ ਕੇ ਇਹ ਇੰਜੈਕਸ਼ਨ ਕਿਉਂ ਕਰਦਾ ਰਹਿੰਦਾ ਏ"।

"ਹੱਛਾ ਤਾਂ ਉਹ ਇੰਜੈਕਸ਼ਨ ਲਈ ਕਹਿੰਦਾ ਏ?"

"ਬੱਲੇ ਬੱਲੇ। ਮੈਨੂੰ ਤਾਂ ਉਹ ਪਾੜ ਖਾਊਗਾ। ਕਹਿੰਦਾ ਏ, ਇੰਜੈਕਸ਼ਨ ਲਗਵਾਉਣ ਦੀ ਵਿਵਸਥਾ ਕਰੋ। ਇੰਜੈਕਸ਼ਨ ਦਾ ਨਾਂ ਲੈਣ ਦਾ ਮਤਲਬ ਏ ਕਿ ਮਾਂਦਰੀ ਹੋ ਕੇ ਤੁਸੀਂ ਹਾਰ ਮੰਨ ਲਈ।"

"ਹੈਲਥ 'ਚ ਸਨੇਕਵੈਨਮ ਐਂਟੀਸਿਰਮ ਨਹੀਂ ਰੱਖਦੇ? ਕੀ ਰਹਿੰਦੇ ਹੋ?"

"ਪਹਿਲਾਂ ਵੀ ਕਦੀ ਰੱਖਿਆ ਸੀ? ਇਥੇ ਦੱਖਣ ਵਿਚ ਸੱਪ ਦਾ ਪ੍ਰਕੋਪ ਕਿਥੇ ਨਹੀਂ ਏ? ਜਨਾਬ। ਸਭ ਥਾਵਾਂ 'ਤੇ ਸੱਪ ਨੇ। ਸੁੱਤਿਆਂ ਸੁੱਤਿਆਂ ਆਦਮੀ ਖਤਮ ਹੋ ਜਾਂਦਾ ਏ। ਕਹਿੰਦੇ ਵੀ ਨੇ - ਨਰ ਅਤੇ ਨਾਗ ਇਕੋ ਥਾਂ ਰਹਿੰਦੇ ਨੇ। ਹੈਲਥ ਸੈਂਟਰ ਵੀ ਬਣ ਗਿਆ। ਇਥੇ ਵੀ ਇੰਜੈਕਸ਼ਨ ਕਿਥੇ ਨੇ? ਜਿਸ ਸਾਲ ਢੇਰ ਸਾਰੇ ਬੰਦੇ ਸੱਪ ਡੰਗਣ ਨਾਲ ਮਰੇ ਸਨ, ਉਸ ਸਾਲ ਇੰਜੈਕਸ਼ਨ ਭੇਜਿਆ ਸੀ। ਅਤੇ ਭੇਜਣ ਵੀ ਕਿਉਂ? ਸੱਪ ਡੰਗਣ ਨਾਲ ਮਰਨਾ ਤਾਂ ਆਦਮੀ ਦੀ ਕਿਸਮਤ 'ਚ ਲਿਖਿਐ। ਕਿਸਮਤ ਦੇ ਲੇਖੇ ਤੋਂ ਕੌਣ ਬਚ ਸਕਦੈ?

ਬਸੰਤ ਦੇ ਦਿਲ 'ਚ ਇਕ ਅਕਾਦਮਿਕ ਅਕਰਸ਼ਕ ਜਾਗਦਾ ਏ। ਸੱਪ ਨੂੰ ਲੈ ਕੇ ਇਹ ਮਨੋਭਾਵ ਕਿਉਂ ਏ? ਫੇਰ ਉਹ ਸੋਚਦਾ ਏ ਕਿ ਜਿਹੜੀ ਥਾਂ ਤੇ ਸੱਪ ਡੰਗਣ ਨਾਲ ਇੰਨੀਆਂ ਮੌਤਾਂ ਹੁੰਦੀਆਂ ਹੋਣ, ਉਸ ਇਲਾਕੇ 'ਚ ਸਨੇਕਵੈਨਮ ਐਂਟੀਸਿਰਮ ਕਿਉਂ ਨਹੀਂ ਰਹਿੰਦਾ? ਸਰਕਾਰ ਦਾ ਸਿਹਤ ਵਿਭਾਗ ਵੀ ਕੀ ਇਹੀ ਸੋਚਦਾ ਏ ਕਿ ਸੱਪ ਦਾ ਡੰਗਣਾ ਆਦਮੀ ਦੀ ਕਿਸਮਤ ਨਾਲ ਜੁੜਿਆ ਹੋਇਆ ਏ?

"ਸੱਪ ਡੰਗੇ ਤਾਂ ਕੀ ਕਰਦੇ ਹੋ?"

"ਉਹੀ ਸ੍ਰੀਪਦ ਦੇਖਦਾ ਏ।"

"ਇਲਾਜ ਕਰ ਲੈਂਦੈ?"

"ਕਰੇ ਜਾਂ ਨਾ ਕਰੇ, ਇਕ ਉਹੀ ਏ, ਜਿਹੜਾ ਸੱਪ ਕੱਟਣ ਤੇ ਕੁਝ ਕਰ ਸਕਦਾ ਏ। ਪਰ ਇਕ ਗੱਲ ਏ, ਸਾਨੂੰ ਇਸ ਗੱਲ ਦੀ ਬੜੀ ਫਿਕਰ ਏ ਕਿ ਉਹਦੇ ਮਰਨ ਪਿਛੋਂ ਕੀ ਹੋਵੇਗਾ? ਉਸਦਾ ਮੁੰਡਾ ਇਹ ਸਭ ਕੁਝ ਨਹੀਂ ਕਰਦਾ।"

"ਉਹ ਗੁਣੀ ਆਦਮੀ ਸੀ। ਰਾਮਪਦ ਮਾਲ ਦਾ ਨਾਂ ਇਥੇ ਦੇ ਸਾਰੇ ਲੋਕ ਜਾਣਦੇ ਸਨ। ਇਕ ਮੁੰਡਾ ਸੱਪ ਲੜਨ ਨਾਲ ਮਰ ਗਿਆ। ਦੂਜੇ ਦਿਨ ਉਸਨੂੰ ਲੋਕ ਨਦੀ 'ਚ ਰੋੜ੍ਹਨ ਲਈ ਲੈ ਜਾ ਰਹੇ ਸਨ। ਰਾਮਪਦ ਨੇ ਦਰੋਗੇ ਨੂੰ ਕਿਹਾ, "ਹਜ਼ੂਰ ਇਹ ਲੜਕਾ ਜਿਊਂਦਾ ਏ। ਕੀ ਇਸ ਨੂੰ ਜਿਊਂਦੇ ਨੂੰ ਹੀ ਪਾਣੀ 'ਚ ਸੁੱਟ ਦੇਵੋਗੇ?" ਦਰੋਗੇ ਨੇ ਕਿਹਾ, "ਇਸਨੂੰ ਜਿਊਂਦਾ ਕਰ ਦਵੇਂਗਾ ਤਾਂ ਮੈਂ ਤੈਨੂੰ ਪੰਜ ਸੌ ਰੁਪਏ ਇਨਾਮ ਦੇਵਾਂਗਾ।" ਉਸ ਮੁੰਡੇ ਨੂੰ ਜਿਊਂਦਾ ਕਰਕੇ ਰਾਮਪਦ ਨੇ ਦਰੋਗੇ ਤੋਂ ਪੰਚ ਸੌ ਰੁਪਏ ਲਏ, ਅੱਖੀਂ ਦੇਖੀ ਗੱਲ

ਏ। ਤਦ ਮੈਂ ਛੋਟਾ ਬੱਚਾ ਸਾਂ।"

"ਸ਼੍ਰੀਪਦ ਨੂੰ ਮਿਲਣਾ ਚਾਹੁੰਦਾ ਹਾਂ।'

"ਇਹ ਸਭ ਕੀ ਏ ਸ਼ੀਸ਼ੀਆਂ ਵਿਚ?"

"ਇੰਜੈਕਸ਼ਨ।"

"ਇੰਜੈਕਸ਼ਨ?"

"ਸੱਪਾਂ ਦੇ ਨਾਲ ਤਜਰਬੇ ਕਰਦਾ ਹਾਂ ਨਾ?"

"ਇਸ ਤੋਂ ਫਾਇਦਾ?"

"ਮੈਨੂੰ ਤਾਂ ਦੋ ਵਾਰ ਸੱਪ ਡੰਗ ਚੁਕਿਐ। ਤੇਰੇ ਸਾਹਵੇਂ ਜਿਊਂਦਾ ਬੈਠਾ ਹਾਂ। ਇਸਦਾ ਮਤਲਬ ਏ, ਇਸ ਤੋਂ ਫਾਇਦਾ ਹੁੰਦਾ ਏ।"

"ਸਫੈਦ ਚੂਰੇ ਵਰਗਾ ਲਗਦੈ?"

"ਇਹ ਪਾਊਡਰ ਸਿਰਮ ਏ।"

"ਕੀ ਸਚਮੁੱਚ ਫਾਇਦਾ ਹੁੰਦਾ ਏ? ਇਸ ਸਫੈਦ ਚੂਰੇ ਨਾਲ, ਇੰਜੈਕਸ਼ਨ ਦੇਣ 'ਤੇ ਆਦਮੀ ਬਚ ਜਾਂਦਾ ਏ?"

"ਤੇਰੇ ਸਾਹਵੇਂ ਤਾਂ ਹਾਂ। ਕੀ ਤੈਨੂੰ ਜਿਊਂਦਾ ਨਹੀਂ ਲੱਗਦਾ?"

ਹੁਣ ਹੇਦੋ ਨਸ਼ਕਰ ਨੇ ਹੋਰ ਗੱਲ ਸ਼ੁਰੂ ਕੀਤੀ। ਉਸ ਕਿਹਾ, "ਤੁਸੀਂ ਹਾਕਮ ਦੇ ਰਿਸ਼ਤੇਦਾਰ ਹੋ। ਛੋਟੇ ਲੋਕਾਂ ਦਾ ਕੰਮ ਕਿਉਂ ਕਰਦੇ ਹੋ? ਕੀ ਇਹ ਭਲੇ ਲੋਕਾਂ ਦਾ ਕੰਮ ਏ?"

ਬਸੰਤ ਇਸ ਗੱਲ ਦਾ ਕੋਈ ਜਵਾਬ ਨਹੀਂ ਦੇਂਦਾ ਅਤੇ ਪੁੱਛਦਾ ਏ, "ਤੁਹਾਡਾ ਹੈਂਡ ਪੰਪ ਕਿਥੇ ਵੇ?"

"ਇਹ ਜਿਹੜਾ ਸਾਹਮਣੇ ਦਿਸਦਾ ਏ। ਹੈਂਡ ਪੰਪ, ਸੈਪਟਿਕ ਟੈਂਕ ਵੱਡੇ ਲੋਕ ਇਸੇ ਹੇਦੋ ਨਸ਼ਕਰ ਦੇ ਘਰ ਟਿਕਦੇ ਨੇ। ਦੇਖਦਾ ਹਾਂ ਤੁਸੀਂ ਤਾਂ ਸਟੋਵ ਅਤੇ ਬਰਤਨ ਵੀ ਲਿਆਏ ਹੋ?"

"ਹਾਂ। ਰੋਟੀ ਨਹੀਂ ਪਕਾਣੀ? ਪਕਾਵਾਂਗਾ ਨਹੀਂ ਤਾਂ ਖਾਵਾਂਗਾ ਕੀ?"

"ਮੇਰੇ ਘਰੋਂ ਖਾਣਾ ਆ ਜਾਵੇਗਾ। ਮੇਰੇ ਘਰ ਮਹਿਮਾਨ ਹੋ ਕੇ ਤੁਸੀਂ ਆਪ ਪਕਾ ਕੇ ਖਾਉਗੇ?"

"ਦੇਖੋ ਤੁਹਾਡੇ ਕਮਰੇ ਦਾ ਮੈਂ ਜਿਹੜਾ ਕਿਰਾਇਆ ਦੇ ਰਿਹਾ ਹਾਂ ਅਤੇ ਖਾਣ-ਪੀਣ ਤੇ ਜਿਹੜਾ ਖਰਚਾ ਕਰਾਂਗਾ ਉਹ ਸਭ ਮੈਨੂੰ ਮਿਲਦਾ ਏ। ਤਾਂ ਫੇਰ ਤੁਹਾਥੋਂ ਕ੍ਰਿਉਂ ਲਵਾਂ?"

"ਖੈਰ, ਪਰ ਦੁੱਧ ਨਾ ਖਰੀਦਣਾ?"

"ਮੇਰੇ ਕੋਲ ਦੁੱਧ ਦੇ ਪਾਊਡਰ ਦਾ ਡੱਬਾ ਵੀ ਹੈਗਾ।"

ਹੇਦੋ ਨੇ ਹੱਸ ਕੇ ਕਿਹਾ, "ਸਮਝ ਗਿਆ ਜੀਜੀ ਜੀ ਨੇ ਮਨ੍ਹਾ ਕੀਤਾ ਹੋਣੈ। ਫੇਰ ਵੀ ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਦੱਸਣਾ।"

ਦੋ ਇਕ ਦਿਨਾਂ 'ਚ ਹੀ ਸ਼੍ਰੀਪਦ ਅਤੇ ਬਸੰਦ ਦੀ ਮੁਲਾਕਾਤ ਹੋਈ ਅਤੇ ਦੋਸਤੀ ਵੀ ਹੋ ਗਈ। ਇਹ ਦੋਸਤੀ ਲੜਾਈ ਵਜੋਂ ਹੋਈ। ਚਰਣ ਬੇਰਾ ਦੀ ਜਵਾਨ ਅਤੇ ਸੁਹਾਗਣ ਗਰਭਵਤੀ ਧੀ ਨੂੰ ਜਿਸ ਦਿਨ ਸੱਪ ਨੇ ਡੰਗਿਆ, ਉਸੇ ਦਿਨ ਉਨ੍ਹਾਂ ਦੀ ਮੁਲਕਾਤ ਹੋਈ।

ਬਸੰਤ.ਚਾਹ ਪੀ ਕੇ ਪਿਆਲੀ ਧੋ ਰਿਹਾ ਸੀ। ਅਚਾਨਕ ਇਕ ਲੰਮਾ ਜਿਹਾ ਆਦਮੀ

ਭੱਜਦਾ ਆਇਆ ਅਤੇ ਕਹਿਣ ਲੱਗਾ, "ਬਾਬੂ, ਤੁਸੀਂ ਇੰਜੈਕਸ਼ਨ ਲੈ ਚੱਲੋ, ਸ੍ਰੀਪਦ ਬੁਲਾ ਰਿਹਾ ਏ।"

"ਕਿਉਂ?"

"ਮਾਲਤੀ ਨੂੰ ਸੱਪ ਨੇ ਡੰਗਿਆ ਏ, ਗਰਭਵਤੀ ਕੁੜੀ ਏ?" ਬਸੰਤ ਨੇ ਇੰਜੈਕਸ਼ਨ ਲੈਂਦੇ ਹੋਏ ਕਿਹਾ, ਬੰਨ੍ਹ ਦਿੱਤਾ ਹੈ ਨਾ?"

"ਹਾਂ। ਹਾਂ। ਸ੍ਰੀਪਦ.......।"

ਚਰਣ ਬੇਰਾਂ ਦੇ ਘਰ 'ਚ ਕੁੜੀ ਨੂੰ ਵਿਹੜੇ 'ਚ ਲਿਟਾਇਆ ਹੋਇਆ ਸੀ। ਬਸੰਤ ਨੇ ਵੇਖਿਆ ਨੇਮ ਅਨੁਸਾਰ ਠੀਕ ਲੱਤ ਉਤੇ ਤਿੰਨ ਥਾਵਾਂ 'ਤੇ ਬੰਨ੍ਹਿਆ ਗਿਆ ਸੀ। ਬੰਨ੍ਹੀਆਂ ਥਾਵਾਂ ਤੇ ਹੇਠਾਂ ਚੰਗੀ ਤਰ੍ਹਾਂ ਚੀਰਾ ਦੇ ਕੇ ਖੂਨ ਕੱਢ ਦਿੱਤਾ ਗਿਆ ਸੀ। ਮਾੜਕੂ ਜਿਹਾ ਮੋਟੀਆਂ ਹੱਡੀਆਂ ਅਤੇ ਘੁੰਘਰਾਲੇ ਵਾਲਾਂ ਵਾਲਾ ਸ੍ਰੀਪਦ ਬੜੀ ਹੁਸ਼ਿਆਰੀ ਨਾਲ ਬੰਧਨ ਨੂੰ ਖੋਲ੍ਹ ਕੇ ਥੋੜ੍ਹਾ ਉਪਰ ਬੰਨ੍ਹ ਰਿਹਾ ਸੀ। ਬੰਨ੍ਹਦੇ ਬੰਨ੍ਹਦੇ ਬੋਲਿਆ, "ਬਾਬੂ ਜੀ ਤੁਸੀਂ ਆ ਗਏ। ਇੰਜੈਕਸ਼ਨ ਲਾ ਦਿਉ। ਜ਼ੋਰ੍ਹ ਨਾਲ ਨਹੀਂ ਕਟਿਆ ਸੱਪ ਨੇ, ਫੇਰ ਵੀ ਸੀਅੜਚਾਂਦਾ ਤਾਂ ਸੀਅੜਚਾਂਦਾ ਹੀ ਏ।"

ਬਸੰਤ ਨੇ ਇੰਜੈਕਸ਼ਨ ਲਾ ਦਿੱਤਾ। ਪਾਣੀ ਦਾ ਭਾਂਡਾ ਦੇਖ ਕੇ ਬੋਲਿਆ, "ਗਰਮ ਪਾਣੀ ਦੀ ਭਾਫ਼ ਦੇ ਰਹੇ ਸੀ?"

"ਆਹੋ।"

ਜ਼ਖ਼ਮ ਕੋਲ ਸ੍ਰੀਪਦ ਨੇ ਅੱਡੀ 'ਚ ਚੀਰਾ ਲਾਇਆ ਤਾਂ ਕੁੜੀ ਦੇ ਮੂੰਹੋਂ ਹੌਲੀ ਜਿਹੀ ਹੌਕਾ ਨਿਕਲਿਆ। ਸ੍ਰੀਪਦ ਨੇ ਕਿਹਾ, ਮੂੰਹੋਂ ਆਵਾਜ਼ ਨਿਕਲੀ ਏ, ਮਤਲਬ ਬਚ ਜਾਉਗੀ।"

"ਤੇਰੇ ਮੂੰਹ 'ਚ ਘਿਉ ਸ਼ੱਕਰ ਸ੍ਰੀਪਦ। ਜੁਆਈ ਦੇ ਜਾਂਦਿਆਂ ਹੀ ਇਹ ਕੀ ਹੋ ਗਿਆ। ਹੇ ਰੱਬਾ।

"ਸ੍ਰੀਪਦ ਨੇ ਗਾਲ੍ਹ ਕੱਢੀ ਅਤੇ ਖਿਝ ਕੇ ਬੋਲਿਆ, "ਜ਼ਮੀਨ 'ਤੇ ਇੰਨੀਆਂ ਹਾਂਡੀਆਂ ਕੁੰਡੀਆਂ ਪਈਆਂ ਨੇ, ਧਿਆਨ ਨਹੀ ਰਹਿੰਦਾ? ਕਿਸ ਥਾਂ ਰਹਿੰਦੇ ਹੋ? ਹਾਂਡੀ ਦੇ ਥੱਲੇ ਹੇਠਾਂ ਸੱਪ ਸੀ, ਸਮਝ ਗਏ ਬਾਬੂ?"

"ਅਤੇ ਸੱਪ ਦਾ ਕੀ ਬਣਿਆ?"

"ਉਸ ਬਾਮਨ ਦੇਵਤਾ ਨੇ। ਹਾਲੇ ਮਰੇ ਪਏ ਨੇ। ਬਾਅਦ 'ਚ ਉਨ੍ਹਾਂ ਦਾ ਸੰਸਕਾਰ ਹੋਵੇਗਾ।" ਲਗਭਗ ਇਕ ਮਿੰਟ ਬਾਅਦ ਕੁੜੀ ਦਾ ਸੰਕਟ ਟਲ ਗਿਆ। ਚਰਣ ਅਤੇ ਉਸਦੀ ਤੀਵੀਂ ਨੇ ਸ੍ਰੀਪਦ ਦੇ ਪੈਰ ਛੋਹ ਲਏ। ਸ੍ਰੀਪਦ ਨੇ ਅਸੀਸ ਦਿੱਤੀ ਅਤੇ ਫਿਕੇ ਹਾਸੇ 'ਚ ਕਿਹਾ, "ਜਾਨ ਤਾਂ ਇਨ੍ਹਾਂ ਨੇ ਬਚਾਈ ਏ।"

ਬਸੰਤ ਨੂੰ ਵੀ ਕਈ ਲੋਕਾਂ ਨੇ ਪ੍ਰਣਾਮ ਕੀਤਾ। ਸ੍ਰੀਪਦ ਨੇ ਕਿਹਾ, "ਤੁਹਾਡਾ ਜੁਆਈ ਆ ਜਾਵੇ ਤਾਂ ਇਕੋ ਦਿਨ ਮਨਸਾ ਮੰਗਲ ਦਾ ਪਾਠ ਕਰ ਦੇਈਂ, ਸਮਝਿਆ ਚਰਣ। ਬਹੁਤ ਦਿਨਾਂ ਤੋਂ ਇਥੇ ਮੰਡਲੀ ਨਹੀਂ ਜੁੜੀ। ਕਿਸ਼ਤੀ 'ਤੇ ਮਾਲ ਢੋ ਢੋ ਕੇ ਬਥੇਰੇ ਪੈਸੇ ਕਮਾ ਲਏ ਨੇ ਤੈਂ !"

"ਤੁਸੀਂ ਜਿਵੇਂ ਆਖਦੇ ਹੋ, ਉਹੀ ਹੋਵੇਗਾ।"

ਸ੍ਰੀਪਦ ਨੇ ਕਿਹਾ, ਚੱਲੀਏ ਬਾਬੂ ਜੀ, ਤੁਹਾਡੇ ਨਾਲ ਗੱਲਾਂ ਕਰਨੀਆਂ ਨੇ। ਇਥੇ ਸੰਕਟ ਟਲ ਗਿਆ ਏ।"

ਦੋਵੇਂ ਚਰਣ ਦੇ ਘਰੋਂ ਬਾਹਰ ਨਿਕਲੇ। ਸ੍ਰੀਪਦ ਨੇ ਕਿਹਾ, 'ਚਲੋ ਤੁਹਾਨੂੰ ਵਿਖਾਵਾਂ

ਸੱਪਾਂ ਦੀ ਫਸਲ ਕਿਥੇ ਹੋ ਰਹੀ ਏ।"

ਦੂਰੋਂ ਹੀ ਉਨ੍ਹਾਂ ਨੇ ਇੱਟਾ ਦਾ ਭੱਠਾ ਵੇਖਿਆ। ਸ਼੍ਰੀਪਦ ਨੇ ਬੀੜੀ ਸੁਲਗਾਈ ਅਤੇ ਜ਼ਮੀਨ 'ਤੇ ਥੁੱਕ ਕੇ ਆਖਿਆ, "ਉਹੀ ਗੂੰ-ਖੋਰ ਸਾਲਾ ਹੇਦੋ ਨਸ਼ਕਰ ਇਸਦੀ ਜੜ੍ਹ ਏ।"

"ਕੀ ਇਹ ਭੱਠਾ ਉਸਦਾ ਏ?"

"ਆਹੋ। ਅਜਿਹਾ ਕਾਰਾ ਹੋਰ ਕੌਣ ਕਰ ਸਕਦੈ? ਇਹ ਸੱਪਾਂ ਦਾ ਮੁਹੱਲਾ ਏ।

ਸੱਪਾਂ ਦੇ ਲੜਨ ਨਾਲ ਏਨੇ ਲੋਕ ਮਰ ਰਹੇ ਨੇ ਕਿ ਲਾਸ਼ਾਂ ਢੋਂਦਿਆਂ-ਢੋਂਦਿਆਂ ਬੇਹੁਲਾ ਦਾ ਪਾਣੀ ਵੀ ਥੱਕ ਗਿਆ ਏ। ਬਰਸਾਤ ਤੋਂ ਛੁੱਟ ਇਸ 'ਚ ਧਾਰ ਨਹੀਂ ਹੁੰਦੀ, ਉਪਰੋਂ ਸਾਲੇ ਨਸ਼ਕਰ ਨੇ ਸੱਪਾਂ ਦੀ ਖੇਤੀ ਕੀਤੀ ਹੋਈ ਆ।

"ਚੰਗਾ ਇਕ ਗੱਲ ਦੱਸੋ। ਸੱਪ ਦੇ ਡੰਗਣ ਨਾਲ ਜਿਹੜੇ ਮਰਦੇ ਨੇ, ਉਨ੍ਹਾਂ ਦੀ ਲਾਸ਼ ਸਾੜੀ ਕਿਉਂ ਨਹੀਂ ਜਾਂਦੀ?"

ਸ਼੍ਰੀਪਦ ਇੱਕ ਫਿੱਕਾ ਜਿਹਾ ਹਾਸਾ ਹੱਸ ਕੇ ਬੋਲਿਆ, "ਇਹ ਗੱਲ ਆਖੀਏ ਤਾਂ ਲੋਕ ਮਾਰਨ ਨੂੰ ਪੈਂਦੇ ਨੇ। ਨਦੀ ਲਾਸ਼ ਨੂੰ ਖਿੱਚ ਕੇ ਤਾਮਲੀ 'ਚ ਸੁਟਦੀ ਏ ਅਤੇ ਲਾਸ਼ ਤੈਰਦੀ ਤੈਰਦੀ ਸਮੁੰਦਰ 'ਚ ਪੁੱਜ ਜਾਂਦੀ ਏ। ਬੇਹੁਲਾ ਤਾਂ ਮਰਨ ਨੂੰ ਬੈਠਿਆ ਏ। ਇਹ ਵੀ ਭਲਾਂ ਕੋਈ ਆਬਾਦੀ ਏ। ਜਿੰਨੇ ਨਦੀ ਨਾਲੇ ਨੇ, ਸਭ ਜਾ ਕੇ ਦਬਾਦਬ ਸਮੁੰਦਰ 'ਚ ਮਿਲ ਰਹੇ ਨੇ। ਭਲਾਂ ਕਿਸ ਦੀ ਹਿੰਮਤ ਏ ਕਿ ਆਖੇ ਲਾਸ਼ ਨੂੰ ਫੂਕ ਦਿਉ?"

ਸ਼੍ਰੀਪਦ ਦੀ ਗੱਲਬਾਤ ਦੇ ਪਿੱਛੇ ਇਕ ਅਤਿਅੰਤ ਨਿਰਮਲ ਅਤੇ ਤਰਕਸ਼ੀਲ ਵਿਅਕਤੀ ਝਲਕ ਰਿਹਾ ਸੀ। ਬਸੰਤ ਤ੍ਰਭਕ ਉਠਿਆ।

"ਇੱਟਾਂ ਦੇ ਭੱਠੇ ਨੂੰ ਤੋੜ ਭੰਨ ਕਿਉਂ ਨਹੀਂ ਦਿੱਤਾ ਜਾਂਦਾ?" ਸ਼੍ਰੀਪਦ ਨੇ ਇਸਦੇ ਜਵਾਬ 'ਚ ਆਖਿਆ, "ਚਲੋ, ਮੇਰੇ ਘਰ ਚਲੋ, ਬੈਠ ਕੇ ਗੱਲਾਂ ਕਰਾਂਗੇ।'

ਬਸੰਤ ਸੱਪਾਂ ਦੇ ਬਾਰੇ 'ਚ ਖੋਜ ਤਾਂ ਜਰੂਰ ਕਰ ਰਿਹਾ ਏ, ਪਰ ਸਪੇਰਿਆਂ ਅਤੇ ਸੱਪਾਂ ਦਾ ਜ਼ਹਿਰ ਝਾੜਣ ਵਾਲਿਆਂ ਬਾਰੇ ਉਸਦੀ ਧਾਰਨਾ ਸ਼ਰਤ ਚੰਦਰ ਤੇ ਸ਼੍ਰੀਕਾਂਤ, ਪਹਿਲਾ ਭਾਗ, ਦੇ ਆਧਾਰ ਤੇ ਬਣੀ ਤੇ ਸ਼੍ਰੀਪਦ ਕਿਸੇ ਵੀ ਪੱਖੋਂ ਸ਼ਾਹ ਜੀ ਵਰਗਾ ਨਹੀਂ। ਇਹ ਦੇਖ ਕੇ ਉਸਨੂੰ ਧੱਕਾ ਲਗਿਆ। ਉਸਦਾ ਚਿਹਰਾ ਜਰਾ ਵੀ ਅੰਨਦਾ ਦੀਦੀ ਨਾਲ ਨਹੀਂ ਮਿਲਦਾ। ਇਹ ਦੇਖ ਕੇ ਉਸਨੂੰ ਫੇਰ ਧੱਕਾ ਲੱਗਾ। ਫੇਰ ਉਸਦੀ ਸਮਝ 'ਚ ਆ ਗਿਆ ਕਿ ਉਸ ਕਹਾਣੀ ਦੇ ਚਿਤਰੇ-ਰੂਪ ਨੇ ਸਪੇਰਿਆਂ ਬਾਰੇ ਉਸਦੀ ਧਾਰਨਾ ਨੂੰ ਪ੍ਰਭਾਵਿਤ ਕੀਤਾ ਸੀ। ਨਹੀਂ ਤਾਂ ਪੱਛਮੀ ਬੰਗਾਲ ਦੇ ਸਪੇਰਿਆਂ ਅਤੇ ਉਹਨਾਂ ਦੀਆਂ ਸਪੇਰਨਾਂ ਲਈ ਰੰਗਮੰਚ ਦੇ ਕੁਸ਼ਲ ਨਟ-ਨਟਣੀ ਹੋਣਾ ਬੜਾ ਔਖਾ ਏ। ਬਹੁਤੇ ਦੁੱਧ, ਮੱਖਣ, ਮੱਛੀ, ਚੌਲ ਆਦਿ ਨਾਲ ਰੱਜਿਆ ਜੀਵਨ ਹੋਣ 'ਤੇ ਹੀ ਸਟੇਜ ਉਤੇ ਭੁੱਖੇ ਗਰੀਬ ਚਰਿਤਰਾਂ ਦਾ ਰੂਪ ਅੰਕਣ ਸੰਭਵ ਏ।

ਸ਼੍ਰੀਪਦ ਨੇ ਪੁੱਛਿਆ, "ਤੁਸੀਂ ਕਿਥੋਂ ਆਏ ਹੋ? ਇਰਫਾਨਪਰ ਦੇ ਡਾਕਟਰ ਨੇ ਕਿਹਾ ਤਾਂ ਸੀ ਕਿ ਤੁਸੀਂ ਆਉਗੇ। ਅਜਿਹੀ ਥਾਂ ਤੇ ਤੁਸੀਂ ਆਏ ਹੀ ਕਿਉਂ?"

"ਸੱਪ ਲੜਨ ਨਾਲ ਲੋਕ ਬਹੁਤ ਮਰਦੇ ਨੇ। ਸੱਪਾਂ ਦੇ ਡੰਗਣ ਨਾਲ ਹੋਣ ਵਾਲੇ ਅਸਰ ਨੂੰ ਲੈ ਕੇ ਹੀ ਮੈਂ ਖੋਜ ਕਰ ਰਿਹਾ ਹਾਂ, ਇਸੇ ਲਈ ਇਥੇ ਆਇਆ ਹਾਂ।"

"ਤੁਸੀਂ ਕੀ ਕੋਈ ਡਾਕਟਰ ਹੋ? ਲੋਕਾਂ ਨੂੰ ਇੰਜੈਕਸ਼ਨ ਦੇਵੋਗੇ?"

"ਡਾਕਟਰ ਤਾਂ ਨਹੀਂ ਹਾਂ। ਪਰ ਹਾਂ, ਜਿੰਨੀ ਦੇਰ ਰਵਾਂਗਾ ਲੋਕਾਂ ਨੂੰ ਇੰਜੈਕ ਸ਼ਨ ਦੇਂਦਾ ਰਹਾਂਗਾ।

"ਕਿੰਨੇ ਦਿਨ ਰਹੋਗੇ?"

"ਤਿੰਨ ਮਹੀਨੇ।"

"ਅੱਛਾ। ਆਹੋ, ਤੁਸੀਂ ਇੱਟਾਂ ਦੇ ਭੱਠੇ ਬਾਰੇ ਕੁਝ ਆਖ ਰਹੇ ਸੀ? ਇਸ ਨੂੰ ਢਾਹ ਕੇ ਖਿਲਾਰ ਦੇਣਾ ਚੰਗਾ ਨਹੀਂ ਹੋਵੇਗਾ।

"ਤੁਸੀਂ ਚੰਗੀ ਆਖੀ, ਇਸਦੀ ਵੀ ਲੰਮੀ ਕਹਾਣੀ ਏ। ਹੇਦੋ ਨਸ਼ਕਰ ਨੇ ਜਦੋਂ ਭੈਅ ਕੀਤਾ ਕਿ ਇੱਟਾ ਨੂੰ ਢੋ ਕੇ ਲੈ ਜਾਣ ਦਾ ਖਰਚਾ ਉਸਦੇ ਵੱਸ ਦਾ ਨਹੀਂ ਤਾਂ ਇਕ ਠੇਕੇਦਾਰ ਆਇਆ ਸੀ। ਉਹ ਇੱਟਾਂ ਢੋ ਕੇ ਲੈ ਜਾਣਾ ਚਾਹੁੰਦਾ ਸੀ। ਬੇਹੁਲਾ ਨਦੀ ਲੰਘਦਿਆਂ ਅਤੇ ਤਾਮਲੀ 'ਚੀਂ ਹੁੰਦਿਆਂ ਕਿਸ਼ਤੀਆਂ ਰਾਹੀਂ ਇੱਟਾਂ ਲੈ ਜਾਣਾ ਚਾਹੁੰਦਾ ਸੀ।

"ਫੇਰ ਕੀ ਹੋਇਆ?"

"ਭੂਤ ਪ੍ਰੇਤ ਹੈ ਨਾ ਇਹ ਆਦਮੀ। ਮੈਂ ਆਖਿਆ, ਵੇਚ ਦਿਉ ਬਾਬੂ, ਨਹੀਂ ਤਾਂ ਇਥੇ ਸੱਪਾਂ ਦਾ ਮੁਹੱਲਾ ਵਸ ਜਾਣੈ। ਉਸ ਆਖਿਆ- 'ਕੀ ਠੀਕ ਕੀਮਤ ਨਾ ਮਿਲਣ 'ਤੇ ਵੀ ਵੇਚਣਾ ਪਵੇਗਾ?' ਏਸ ਤਰ੍ਹਾਂ ਇਹ ਭੱਠਾ ਇਥੇ ਰਹਿ ਗਿਆ, ਸੱਪਾ ਦਾ ਅੱਡਾ ਬਣ ਗਿਆ। ਅਤੇ ਜਦ ਨਸ਼ਰ ਨੂੰ ਮਨ-ਭਾਉਂਦੀ ਕੀਮਤ ਮਿਲੀ ਵੀ, ਤਾਂ ਵੀ ਕਿਸ ਦੀ ਹਿੰਮਤ ਸੀ ਉਦੇ ਕੋਲ ਜਾਂਦਾ? ਸੱਪਾਂ ਨਾਲ ਖੇਡਾਂ ਕੌਣ ਕਰਦਾ? ਮੈਂ ਪਿਛਲੇ ਵਰ੍ਹੇ ਕਿਹਾ, 'ਵਸਾਖ ਵਿਚ ਮਿੱਟੀ ਸੁੱਕੀ ਹੁੰਦੀ ਏ। ਭੱਠੇ ਦੇ ਚਾਰੇ ਪਾਸੇ ਟੋਏ ਪੁਟ ਕੇ ਅੱਗ ਲਾ ਦਿਉ। ਭੱਠੇ ਚ ਦੋ ਚਾਰ ਦਿਨ ਮਿੱਟੀ ਦਾ ਤੇਲ ਪਾਉਣਾ ਪਵੇਗਾ। ਚਾਰੇ ਪਾਸੇ ਜਿਹੜਾ ਟੋਇਆ ਪੁਟਿਆ ਜਾਵੇਗਾ, ਉਸ ਤੇ ਝਾੜ ਬੂਟੇ ਅਤੇ ਸਰਕੜਾ ਪਾ ਕੇ ਮਿੱਟੀ ਦਾ ਤੇਲ ਪਾ ਦਿੱਤਾ ਜਾਵੇਗਾ। ਅੱਗ ਲਗਾਣ ਨਾਲ ਸਾਰੇ ਸੱਪ ਮਰ ਜਾਣਗੇ। ਮੈਂ ਇਸ ਤਰ੍ਹਾਂ ਸੱਪਾਂ ਨੂੰ ਮਰਦਿਆਂ ਵੇਖ ਆਇਆ ਹਾਂ। ਉਥੇ ਵੀ ਇਕ ਭੱਠੇ 'ਚ ਇਸੇ ਤਰ੍ਹਾਂ ਸੱਪ ਪੈਦਾ ਹੋ ਗਏ ਸਨ। ਇਸ ਵੇਲੇ ਉਥੇ ਸਕੂਲ ਚਲ ਰਿਹਾ ਏ।

"ਤਾਂ ਕੀ ਉਹ ਮੰਨਿਆ ਨਹੀਂ?"

"ਨਹੀਂ। ਉਸ ਕਿਹਾ- ਕੀ ਇੱਟਾਂ ਦਾ ਭੱਠਾ ਤੇਰੇ ਘਰ ਮੋਹਰੇ ਐ? 20 ਕਨਸਤਰ ਮਿੱਟੀ ਦੇ ਤੇਲ ਦੀ ਗੱਲ ਕਰਦੈਂ, ਪੈਸੇ ਕੀ ਤੂੰ ਦਏਗਾ? ਉਹ ਆਪ ਮਿੱਟੀ ਦੇ ਤੇਲ ਦੀ ਕੰਟਰੋਲ ਦੀ ਦੁਕਾਨ ਕਰਦਾ ਏ। ਮਿੱਟੀ ਦਾ ਤੇਲ ਉਹਨੇ ਬਲੈਕ 'ਚ ਨਹੀਂ ਸੀ ਖਰੀਦਣਾ, ਫੇਰ ਵੀ ਮੰਨਿਆ ਨਹੀਂ।'

."ਤੁਹਾਥੋਂ ਮੈਂ ਕਈ ਗੱਲਾਂ ਪੁੱਛਣੀਆਂ ਨੇ। ਇਹ ਬੰਧਨ ਲਾਉਣ, ਬੰਧਨ ਹਟਾਉਣ ਅਤੇ ਚੀਰਾ ਦੇਣ ਦਾ ਤਰੀਕਾ ਕੀ ਤੁਸੀਂ ਆਪਣੇ ਪਿਤਾ ਜੀ ਤੋਂ ਸਿੱਖਿਆ?"

"ਜ਼ਰੂਰ, ਬਾਬੂ। ਮੈਂ ਇੰਜੈਕਸ਼ਨ ਦੀ ਗੱਲ ਕਰਦਾਂ, ਇਸ ਲਈ ਸਭ ਸਮਝਦੇ ਨੇ ਪਈ ਮੈਨੂੰ ਕੁਝ ਆਉਂਦਾ ਨਹੀਂ। ਪਰ......।"

"ਕੀ?"

"ਤੁਸੀਂ ਤਾਂ ਸਭ ਜਾਣਦੇ ਹੋ।"

"ਦੱਸੋ ਤਾਂ ਸਹੀ?"

ਸ਼੍ਰੀਪਦ ਇਕ ਪਲ ਸੰਕੋਚ ਕਰਦਾ ਰਿਹਾ, ਫੇਰ ਬੋਲਿਆ, ਇਹ ਗੱਲ ਮੈਂ ਬਾਅਦ 'ਚ ਦੱਸਾਂਗਾ। ਤੁਸੀਂ ਹੁਣ ਜਾਉ, ਨਹਾਉਣ ਧੋਣ ਅਤੇ ਖਾਣ-ਪੀਣ ਕਰੋ। ਤੁਸੀਂ ਵੀ ਏਥੇ ਤੇ ਮੈਂ ਵੀ ਏਥੇ।"

ਬਸੰਤ ਟੁਰ ਆਇਆ। ਉਹਦੇ ਕਮਰੇ 'ਚ ਵੜਦਿਆਂ ਈ ਹੇਦੋ ਨਸ਼ਕਰ ਦੀ

ਨੌਕਰਾਣੀ ਇੱਕ ਵੱਡੀ ਥਾਲੀ 'ਚ ਦਰਜਨ ਕੌਲੀਆਂ ਸਜਾ ਕੇ, ਕੱਪੜੇ ਨਾਲ ਕੱਜ ਕੇ ਲੈ ਆਈ ਅਤੇ ਕਹਿਣ ਲੱਗੀ, "ਮਾਲਕਣ ਨੇ ਕਿਹਾ ਏ ਪਈ ਅੱਜ ਤੁਸੀਂ ਸਿਰਫ ਚੌਲ ਬਣਾ ਲਉ, ਦਾਲ ਸਬਜ਼ੀ ਦੀ ਚਿੰਤਾ ਨਾ ਕਰਿਉ।"

ਬਸੰਤ ਨੇ ਥਾਲੀ ਵੇਖੀ ਤਾਂ ਕੌਲੀਆਂ 'ਚ ਕਈ ਤਰ੍ਹਾਂ ਦੀਆਂ ਸਬਜ਼ੀਆਂ ਅਤੇ ਮੱਛੀ ਦੇ ਛੋਟੇ-ਛੋਟੇ ਟੁਕੜੇ ਦੇਖ ਕੇ ਉਸਨੂੰ ਚੱਕਰ ਆ ਗਿਆ। ਉਸਨੇ ਕਿਹਾ, "ਆਪਣੀ ਮਾਲਕਣ ਨੂੰ ਆਖੀਂ, ਅੱਜ ਉਸਦਾ ਮਾਣ ਰੱਖਣ ਲਈ ਕੁਝ ਖਾ ਰਿਹਾ ਹਾਂ, ਫੇਰ ਕਦੇ ਨਾ ਭੇਜਣਾ। ਮੈਂ ਇੰਨਾ ਨਹੀਂ ਖਾਂਦਾ।"

ਹੇਦੋ ਨਸ਼ਕਰ ਦੇ ਇੱਟਾਂ ਦੇ ਭੱਠੇ ਦੀ ਕਹਾਣੀ ਸੁਨਣ ਪਿਛੋਂ ਉਸਦੇ ਮਨ 'ਚ ਇਕ 'ਕਿਤੂੰ' ਬੈਠਾ ਹੋਇਆ ਏ। ਉਂਜ ਉਹ ਕਾਫੀ ਸਬਰ ਵਾਲਾ ਮੁੰਡਾ ਏ। ਕਿਸੇ ਘਟਨਾ 'ਤੇ ਗੁੱਸੇ ਹੋਣ 'ਤੇ ਅਚਾਨਕ ਹੀ ਕੁਝ ਕਹਿ ਨਹੀਂ ਬਹਿੰਦਾ। ਨਿੱਘੇ ਸੁਭਾਅ ਦਾ ਹੋਣ ਕਰਕੇ ਦੂਜਿਆਂ ਦੇ ਮਾਮਲਿਆਂ 'ਚ ਅੜੰਗਾ ਦੇਣ ਦੀ ਆਦਤ ਨਹੀਂ ਉਸਦੀ। ਫੇਰ ਵੀ ਸੱਪਾਂ ਨੂੰ ਲੈ ਕੇ ਉਹ ਰਿਸਰਚ ਕਰ ਰਿਹਾ ਏ। ਅਤੇ ਸੱਪਾਂ ਦੇ ਡੰਗਾਂ ਨਾਲ ਹੋਣ ਵਾਲੀ ਮੌਤ ਦੀ ਭਿਆਨਕਤਾ ਤੋਂ ਜਾਣੂ ਏ। ਇਕ ਆਦਮੀ ਦੇ ਇੱਟਾ ਦੇ ਭੱਠੇ ਕਾਰਣ ਚਿੰਤਾ 'ਚ ਇੰਨੇ ਲੋਕ ਕਿਉਂ ਮਰਨ? ਇਕੋ ਸਾਲ 'ਚ ਵੀਹ ਪੰਝੀ ਬੰਦਿਆਂ ਦੀ ਮੌਤ ਚਿੰਤਾ ਦਾ ਵਿਸ਼ਾ ਏ।

ਇਹ ਗੱਲ ਉਸ ਨੇ ਆਪਣੇ ਜੀਜਾ ਜੀ ਨੂੰ ਵੀ ਆਖੀ, ਜਦ ਉਨ੍ਹਾਂ ਦੇ ਘਰ ਗਿਆ। ਐਸ.ਡੀ.ਓ.ਸਾਹਿਬ ਨੇ ਉਸਦੀ ਗੱਲ ਨੂੰ ਅਣਗੌਲਿਆਂ ਕਰਦੇ ਹੋਇਆਂ ਕਿਹਾ, "ਇਸਤੋਂ ਪਹਿਲਾਂ ਬੰਦਾ ਕਿਤੇ ਸੱਪ ਡੰਗਣ ਨਾਲ ਨਹੀਂ ਸੀ ਮਰਦਾ? ਹੁਣ ਭੱਠੇ ਕਰਕੇ ਮਰ ਰਿਹੈ?"

"ਪਰ ਡੈੱਥ ਰੇਟ ਬਹੁਤ ਵੱਧ ਗਿਆ ਏ?"

"ਖੈਰ। ਜੋ ਵੀ ਏ, ਤੈਨੂੰ ਦਖਲ ਦੇਣ ਦੀ ਲੋੜ ਨਹੀਂ। ਉਹ ਆਦਮੀ ਚੰਗਾ ਨਹੀਂ, ਇਹ ਗੱਲ ਧਿਆਨ ਵਿਚ ਰੱਖੀਂ।"

"ਦਰਅਸਲ ਗੱਲ ਇਹ ਹੈ ਕਿ ਏਥੇ ਹੈਲਥ ਸੈਂਟਰ 'ਚ ਐਂਟੀਸਿਰਮ ਦੀ ਲੋੜ ਏ?"

"ਜਾਣਦਾ ਹਾਂ। ਡਾਕਟਰ ਹੈਗਾ, ਉਹ ਰਿਕਵੀਜਿਸ਼ਨ ਕਰੇਗਾ ਤਾਂ ਦੇਖਾਂਗੇ।"

ਜੀਜਾ ਜੀ ਨੇ ਬਸੰਤ ਨੂੰ ਨਿੱਜੀ ਸਮੱਸਿਆ ਵੀ ਦੱਸੀ, "ਅਜ ਕੱਲ੍ਹ ਬੇਹੁਲਾ ਬਲਾਕ ਯਕੀਨੀ ਤੌਰ 'ਤੇ ਬਹੁਤ ਸ਼ਾਂਤ ਏ। ਕਾਸ਼ਤਕਾਰਾਂ ਦੀ ਸਮੱਸਿਆ ਦਾ ਤਿਵੇਂ ਕਰਕੇ ਹੱਲ ਹੋ ਗਿਆ ਏ। ਏਸ ਹੱਲ ਤੋਂ ਭਾਵੇਂ ਸਾਰੇ ਖੁਸ਼ ਨਹੀਂ, ਪਰ ਅਜਿਹਾ ਕਿਹੜਾ ਕੰਮ ਏ ਜਿਸ 'ਚ ਸਾਰੇ ਖੁਸ਼ ਹੋਣ? ਪੰਚਾਇਤੀ ਚੋਣਾਂ ਵੀ ਹੋ ਗਈਆਂ ਨੇ, ਹੁਣ ਹੇਦੋ ਨਸ਼ਕਰ ਪੰਚਾਇਤ ਦਾ ਸਰਪੰਚ ਏ। ਕਿਸੇ ਵੀ ਕਾਰਨ ਪਿੰਡ ਵਾਸੀਆਂ ਨਾਲ ਸੰਬੰਧ ਵਿਗਾੜਣ ਦਾ ਕੀ ਫਾਇਦਾ। ਜ਼ਿੰਮੀਦਾਰ ਹੋਣ ਦੇ ਨਾਲ-ਨਾਲ ਪ੍ਰਧਾਨ ਹੋਣ ਕਰਕੇ ਪਿੰਡ ਵਾਸੀਆਂ ਨਾਲ ਸਬੰਧ ਠੀਕ ਨਹੀਂ। ਠੀਕ ਹੋਣ ਦੀ ਗੱਲ ਵੀ ਨਹੀਂ। ਖੈਰ, ਮੈਂ ਆਖਦਾ ਹਾਂ ਕਿ ਉਨ੍ਹਾਂ ਦੇ ਸਬੰਧ ਚੰਗੇ ਨਹੀਂ ਤਾਂ ਉਸਦੇ ਜ਼ਿੰਮੇਵਾਰ ਉਹ ਆਪ ਨੇ, ਤੂੰ ਨਹੀਂ। ਤੇਰੇ ਕਰਕੇ ਕੋਈ ਸਿਚੂਏਸ਼ਨ ਅਜਿਹੀ ਨਹੀਂ ਬਣਨੀ ਚਾਹੀਦੀ ਕਿ ਹਾਲਾਤ ਭੈੜੇ ਹੋਣ। ਪਿੰਡ 'ਚ ਕਿਸੇ ਬਾਹਰਲੇ ਪੜ੍ਹੇ ਲਿਖੇ ਮੁੰਡੇ ਦੀ ਹਾਜ਼ਰੀ ਕਾਰਨ ਹੀ ਸਾਰੀਆਂ ਘਟਨਾਵਾਂ ਸਿਆਸੀ ਰੰਗਤ ਲੈ ਲੈਂਦੀਆਂ ਨੇ।"

ਬਸੰਤ ਹੁਣ ਫੇਰ ਪਿੰਡ ਮੁੜਿਆ ਤਾਂ ਉਸਨੂੰ ਹਾਲਾਤ ਦੀ ਬਿਹਤਰ ਜਾਣਕਾਰੀ

ਹੋ ਚੁੱਕੀ ਸੀ। ਸ਼੍ਰੀਪਦ ਉਸਨੂੰ ਸੱਦਣ ਆਇਆ। ਚਰਣ ਬੇਰਾ ਦੇ ਘਰ ਮਨਸਾ ਮੰਗਲ ਹੋਣ ਵਾਲਾ ਏ। ਸ਼੍ਰੀਪਦ ਨੇ ਕਿਹਾ, "ਵਾਹਵਾ ਨਾਚ ਗਾਉਣ ਹੋਵੇਗਾ। ਚਰਣ ਮਨਸਾ ਦਾ ਭੋਗ ਪਵੇਗਾ। ਤੁਸੀਂ ਤਾਂ ਵਾਪਸੀ ਦਾ ਟਿਕਟ ਕਟਾ ਕੇ ਈ ਏਥੇ ਆਏ ਹੋ। ਚੱਲ ਕੇ ਦੇਖ ਆਵੋ।"

ਬਸੰਤ ਨੇ ਰਜ਼ਾਮੰਦੀ ਜ਼ਾਹਰ ਕੀਤੀ।

ਹੇਦੋ ਨਸ਼ਕਰ ਸੁਣ ਕੇ ਬਹੁਤ ਬੁੜਬੁੜ ਕਰਦਾ ਰਿਹਾ, "ਹਾਕਮ ਦੇ ਸਾਲੇ ਹੋਣ 'ਤੇ ਵੀ ਉਥੇ ਜਾਉਂਗੇ? ਸਾਲੇ ਸਾਰੇ ਦੇਵੀ ਮਾਂ ਨੂੰ ਖਿਚੜੀ ਦਾ ਭੋਗ ਲਗਾਉਂਦੇ ਨੇ। ਤੁਸੀਂ ਵੀ ਉਥੇ ਹੀ ਖਾਉਗੇ?"

"ਮੇਰਾ ਕੰਮ ਵੀ ਤਾਂ ਸੱਪਾਂ ਬਾਰੇ ਖੋਜ ਕਰਨਾ ਏ, ਮੈਂ ਭਲਾ ਕਿਵੇਂ ਨਾਂਹ ਕਰ ਸਕਦਾ ਆਂ?"

ਹੇਦੋ ਨਸ਼ਕਰ ਇਸ ਗੱਲ ਤੋਂ ਖੁਸ਼ ਨਹੀਂ ਸੀ। ਉਸਨੇ ਆਪਣੀ ਪਤਨੀ ਨੂੰ ਕਿਹਾ, "ਭਾਂਤ-ਭਾਂਤ ਦੇ ਪਕਵਾਨ ਬਣਾ ਕੇ ਭੇਜਣ ਦੀ ਲੋੜ ਨਹੀਂ। ਭਲੇ ਘਰ ਦਾ ਪੜ੍ਹਿਆ ਲਿਖਿਆ ਮੁੰਡਾ ਏ। ਇਕ ਕੰਮ ਕਰਨ ਆਇਐ, ਖੌਰੇ ਇਹਦੇ ਪਿਛੇ ਕੋਈ ਹੋਰ ਗੱਲ ਵੀ ਹੋਵੇ। ਨਹੀਂ ਤਾਂ ਸ਼੍ਰੀਪਦ ਨਾਲ ਇਸਦੀ ਦੋਸਤੀ ਦਾ ਮਤਲਬ?"

"ਤੁਹਾਥੋਂ ਅਗਾਂਹ ਲੰਘ ਸਕੇਗਾ ਭਲਾ?"

"ਕਦੇ ਨਹੀਂ। ਪਰ ਹਾਕਮ ਦਾ ਸਾਲਾ ਹੈ ਨਾ। ਮੈਂ ਇਸ ਤੇ ਹੱਥ ਨਹੀਂ ਲਾਉਣਾ ਚਾਹੁੰਦਾ। ਦੋ ਤਿੰਨ ਮਹੀਨੇ ਕਿਸੇ ਤਰ੍ਹਾਂ ਲੰਘ ਜਾਣ ਤੇ ਇਹ ਏਥੋਂ ਚਲਾ ਜਾਵੇ ਤਾਂ ਸ਼ਾਂਤੀ ਮਿਲੇ। ਹਾਕਮ ਦਾ ਕਹਿਣਾ ਏ ਪਈ ਇਸਨੂੰ ਰੱਖ ਲਵੋ, ਨਹੀਂ ਤਾਂ ਮੈਂ ਕਿਤੇ ਐਵੀਂ ਪੱਲਾ ਫੜਾਉਣ ਵਾਲਾਂ?"

"ਮਛੇਰੇ ਘਰ ਵਿਚ ਮੱਛੀ ਵੇਚਣ ਆਉਂਦੇ ਨੇ। ਬਾਗਦੀ ਲੋਕ ਘਰ 'ਚ ਵੜ ਕੇ ਸਾਗ ਵੇਚ ਰਹੇ ਨੇ। ਸਭ ਕੁਝ ਤਬਾਹ ਹੋ ਰਿਹਾ ਏ।"

"ਇਹ ਗੱਲਾਂ ਰਹਿਣ ਦੇ। ਏਸ ਵੇਲੇ ਅਜਿਹੀਆਂ ਗੱਲਾਂ ਸੋਚਣ ਨਾਲ ਮਨ 'ਚ ਕੰਡਾ ਚੁੱਭੇਗਾ। ਉਹ ਕੰਡਾ ਪਚਾ ਸਕੇਗੀ?"

ਬਸੰਤ ਇਹ ਸਭ ਨਹੀਂ ਸੀ ਜਾਣਦਾ ਅਤੇ ਉਹ ਬੜੇ ਚਾਅ ਨਾਲ ਮਨਸਾ ਦੇਵੀ ਦਾ ਗਾਉਣ ਸੁਣਨ ਚਲਿਆ ਗਿਆ। ਚਰਣ ਦੇ ਵਿਹੜੇ ਨੂੰ ਲਿੱਪ-ਲੁੱਪ ਕੇ ਸਜਾਇਆ ਹੋਇਆ ਸੀ। ਹੰਡੇ ਦੀ ਰੌਸ਼ਨੀ 'ਚ ਹੱਥਾਂ 'ਚ ਦੇਵੀ ਦਾ ਝੰਡਾ ਫੜੀ ਸ਼੍ਰੀਪਦ ਵੀ ਉਥੇ ਆ ਖਲੋਇਆ। ਇਕ ਪੈਰ 'ਚ ਘੁੰਘਰੂ ਬੰਨ੍ਹੀ ਅਤੇ ਇਕ ਹੱਥ 'ਚ ਘੁੰਘਰੂਆਂ ਵਾਲਾ ਕੜਾ ਪਾ ਕੇ ਉਹ ਤਾਲ ਦੇ ਦੇ ਕੇ ਗਾ ਰਿਹਾ ਸੀ। ਉਸਦੇ ਸੰਗੀ ਸਾਥੀ ਦੋਹਰਾ ਰਹੇ ਸਨ। ਮਨਸਾ ਦਾ ਗੀਤ ਅਸਲ 'ਚ ਬੇਹੁਲਾ ਦੀ ਕਹਾਣੀ ਏ। ਗਾਣਾ ਸੁਣਨ ਪਿਛੋਂ ਬਸੰਤ ਦੀ ਸਮਝ 'ਚ ਆਇਆ ਪਈ ਇਨ੍ਹਾਂ ਲੋਕਾਂ ਨੇ ਕਹਾਣੀ ਨੂੰ ਆਧੁਨਿਕ ਰੂਪ ਦੇ ਦਿੱਤਾ ਏ।

ਸ਼੍ਰੀਪਦ ਦੇ ਗਾਣੇ ਮੁਤਾਬਕ ਬੇਹੁਲਾ ਅਤੇ ਲਖਿੰਦਰ ਗ੍ਰਹਿਸਥੀ ਵਸਾ ਕੇ ਰਹਿ ਰਹੇ ਸਨ। ਅਖੀਰ ਲਖਿੰਦਰ ਸਵਰਗਵਾਸੀ ਹੋਇਆ ਤਾਂ ਬੇਹੁਲਾ ਉਪਰ ਭਗਵਾਨ ਦਾ ਕਹਿਰ ਉਤਰਦਾ ਏ। ਦੇਵਤਿਆਂ ਨੇ ਕਿਹਾ, "ਦੇਵ ਸਭਾ 'ਚ ਬੇਹੁਲਾ ਇਸਤਰੀਆਂ ਵਾਲਾ ਰੰਗ ਰੂਪ ਵਿਖਾ ਕੇ ਨੱਚੀ ਸੀ, ਉਸਦੇ ਸਿਟੇ ਵਜੋਂ ਜਿਹੜਾ ਪਾਪ ਹੋਇਆ ਸੀ, ਉਸ ਪਾਪ ਨੂੰ ਕੱਟਣ ਲਈ ਬੇਹੁਲਾ ਨੂੰ ਕਲਯੁਗ 'ਚ ਬੇਹੁਲਾ ਨਦੀ ਬਣ ਕੇ ਵਹਿਣਾ ਪਏਗਾ।

ਸੱਪ ਦੇ ਡੰਗਣ ਨਾਲ ਜਿਹੜੇ ਲੋਕ ਮਰਨਗੇ, ਉਸਦੇ ਪਾਣੀ 'ਚ ਵਹਿ ਕੇ ਸਦਗਤੀ ਪਾਉਣਗੇ।"

ਬੇਹੁਲਾ ਨੇ ਪੁੱਛਿਆ ਸੀ, "ਮੇਰੀ ਸਦਗਤੀ ਕਦੋਂ ਹੋਵੇਗੀ?" ਦੇਵਤਿਆਂ ਨੇ ਇਸਦਾ ਜਵਾਬ ਨਹੀਂ ਸੀ ਦਿੱਤਾ। ਤਦ ਤੋਂ ਬੇਹੁਲਾ ਨਦੀ ਬਣ ਕੇ ਵਗ ਰਹੀ ਏ। ਗਾਉਣ ਦੇ ਅਖੀਰ 'ਚ ਮਨਸਾ ਦੀ ਬੰਦਨਾ ਹੁੰਦੀ ਏ ਅਤੇ ਵਿਹੜੇ 'ਚ ਝੰਡਾ ਚਾੜ੍ਹਿਆ ਜਾਂਦਾ ਏ।

ਬਸੰਤ ਲਈ ਇਹ ਵਡਮੁੱਲੀ ਜਾਣਕਾਰੀ ਸੀ। ਮਸਰਾਂ ਦੀ ਖਿਚੜੀ ਅਤੇ ਪੰਜ ਤਰ੍ਹਾਂ ਦੀਆਂ ਸਬਜ਼ੀਆਂ ਨਾਲ ਮਾਂ ਨੂੰ ਭੋਗ ਲਾਇਆ ਗਿਆ। ਖਾਂਦਿਆਂ ਸ੍ਰੀਪਦ ਨੇ ਡੂੰਘੇ ਯਕੀਨ ਨਾਲ ਕਿਹਾ, "ਏਥੇ ਈ ਸਭ ਕੁਝ ਹੋਇਆ ਸੀ। ਚੰਪਾਈ ਨਗਰ ਏਸ ਵੇਲੇ ਬੇਹੁਲਾ ਦੇ ਗਰਭ 'ਚ ਏ। ਬੇਹੁਲਾ ਜਿਸ ਥਾਂ ਖੜ੍ਹੀ-ਖੜ੍ਹੀ ਨਦੀ ਬਣੀ, ਉਥੇ ਕਦੰਬ ਦਾ ਇਕ ਅਨੋਖਾ ਰੁੱਖ ਏ। ਵਸਾਖ 'ਚ ਉਸ ਕਦੰਬ ਨੂੰ ਫੁੱਲ ਖਿੜਦੇ ਨੇ।"

ਚਰਣ ਨੇ ਕਿਹਾ, "ਵਸਾਖ ਤਕ ਏਥੇ ਰਹਿਣਗੇ ਤਾਂ ਆਪ ਦੇਖ ਲੈਣਗੇ। ਉਨ੍ਹੀਂ ਦਿਨੀਂ ਬੇਹੁਲਾ ਦਾ ਮੇਲਾ ਲਗਦਾ ਏ। ਮੇਲੇ 'ਚ ਤਰ੍ਹਾਂ ਤਰ੍ਹਾਂ ਦਾ ਮਾਲ ਆਉਂਦਾ ਏ। ਸਭ ਪਾਸਿਉਂ ਸਪੇਰੇ ਆਉਂਦੇ ਨੇ ਅਤੇ ਸੱਪ ਦਾ ਤਮਾਸ਼ਾ ਵਿਖਾਉਂਦੇ ਨੇ। ਦੇਖਣ ਲਾਇਕ ਚੀਜ਼ ਹੁੰਦੀ ਏ।"

ਸ੍ਰੀਪਦ ਨੇ ਕਿਹਾ, "ਸੱਪ ਫੜਣ ਵਾਲੇ ਆਉਂਦੇ ਨੇ?"

"ਸੱਪ ਵੀ ਫੜਦੇ ਨੇ, ਹੋਰ ਨਹੀਂ ਤਾਂ? ਅਜਕੱਲ੍ਹ ਸੱਪਾਂ ਦਾ ਵਪਾਰ ਬੜਾ ਮੁਨਾਫੇ ਵਾਲਾ ਏ। ਸੱਪ ਦੇ ਚੰਮ ਦਾ ਮੁੱਲ ਕਲਕੱਤੇ 'ਚ ਕਾਫੀ ਮਿਲਦੈ। ਜਿਊਂਦੇ ਗੇਹੁੰਅਨ ਨੂੰ ਫੜਣ ਨਾਲ ਦਵਾਈਆਂ ਦੀਆਂ ਦੁਕਾਨਾਂ 'ਤੇ ਉਨ੍ਹਾਂ ਦਾ ਜ਼ਹਿਰ ਵਿਕ ਜਾਂਦੈ।"

"ਤੁਸੀਂ ਇਹ ਕੰਮ ਨਹੀਂ ਕਰਦੇ?"

"ਨਹੀਂ, ਪਿਤਾ ਜੀ ਨੇ ਮਨ੍ਹਾਂ ਕੀਤਾ ਹੋਇਐ।"

"ਘਰ ਕਿਵੇਂ ਚਲਦੈ?"

"ਚੱਲਣਾ ਕੀ ਆ। ਮੇਰੇ ਘਰ ਦੀ ਚਾਹ ਪੀ ਕੇ ਵੀ ਤੁਸੀਂ ਸਮਝੇ ਨਹੀਂ? ਨਸ਼ਕਰ ਦੀ ਭੋਇੰ ਦਾ ਭਰੋਸਾ ਏ ਅਤੇ ਉਹ ਭਰੋਸਾ ਵੀ ਭਰੋਸਾ ਨਾ ਹੋਣ ਵਰਗਾ ਏ।"

"ਕਿੰਨੀ ਕੁ ਜ਼ਮੀਨ ਏ?"

"ਸਰਕਾਰੀ ਸੀਲਿੰਗ ਨੂੰ ਗੁਠਾ ਵਿਖਾ ਕੇ ਉਸਨੇ ਕਾਫੀ ਜ਼ਮੀਨ ਸਾਂਭ ਰੱਖੀ ਏ। ਕੁਝ ਭੋਇੰ ਦੇਵਤਾ ਦੇ ਨਾਂ ਤੇ, ਕੁਝ ਕਾਰਖ਼ਾਨਾ ਬਣਾਉਣ ਲਈ ਤੇ ਕੁਝ ਜ਼ਮੀਨ 'ਚ ਫਲਾਂ ਦ ਬਗ਼ੀਚਾ ਵਿਖਾ ਦਿੱਤਾ ਏ। ਪਰ ਸਭ ਥਾਂ ਖੇਤੀ ਹੋ ਰਹੀ ਏ। ਝੋਨੇ ਅਤੇ ਪਟਸਨ ਨਾਲ ਸਾਰੇ ਖੇਤ ਭਰੇ ਪਏ ਨੇ।"

"ਉਹ ਕੋਸ਼ਿਸ਼ ਕਰੇ ਤਾਂ ਸੱਪ ਦਾ ਇੰਜੈਕਸ਼ਨ ਆ ਸਕਦੈ ਹੈਲਥ ਸੈਂਟਰ 'ਚ। ਪਰ ਕਰੇਗਾ ਕਿਉਂ? ਉਸਨੇ ਕਦੇ ਕੁਝ ਨਹੀਂ ਕੀਤਾ। ਮੁੜ ਕੇ ਪੰਚਾਇਤ ਦਾ ਪ੍ਰਧਾਨ ਬਣ ਗਿਐ। ਅਸੀਂ ਲੋਕ ਹਮੇਸ਼ਾ ਲਈ ਉਸਦੇ ਬੰਧੂਆ ਬਣੇ ਹੋਏ ਆਂ।"

ਖਾਣਾ ਖਤਮ ਹੋਇਆ ਤਾਂ ਸ੍ਰੀਪਦ ਨੇ ਕਿਹਾ, "ਚਲੋ, ਤੁਹਾਨੂੰ ਛੱਡ ਆਉਂਦਾ ਹਾਂ। ਰਾਤ ਹੁੰਦੀ ਪਈ ਏ। ਉਹ ਵੀ ਨਿਕਲ ਰਹੇ ਨੇ। ਠਹਿਰੋ ਲਾਠੀ ਲੈ ਆਵਾਂ। ਲਾਠੀ ਦੀ ਕੜਾਕ ਦਾ ਹੀ ਆਸਰਾ ਏ। ਬੈਟਰੀ ਖਰੀਦਣੀ ਚਾਹੁੰਦਾ ਸਾਂ, ਪਰ ਖਰੀਦ ਨਹੀਂ ਸਕਿਆ।"

"ਨਹੀਂ ਮੈਂ ਚਲਾ ਜਾਵਾਂਗਾ, ਪਰ ਤੁਹਾਡੇ ਨਾਲ ਇਕ ਦਿਨ ਬਹਿਣਾ ਏ। ਮੇਰਾ ਕੰਮ ਤੁਹਾਡੀ ਸਹਾਇਤਾ ਬਗੈਰ ਸਿਰੇ ਨਹੀਂ ਚੜ੍ਹਨਾ।"

"ਠੀਕ ਆ। ਬੈਠੂੰਗਾ, ਤੁਹਾਡੇ ਨਾਲ। ਪੱਕੀ ਗੱਲ। ਇਸ ਇੰਜੈਕਸ਼ਨ ਨਾਲ ਆਦਮੀ ਬਚ ਜਾਂਦੈ?"

"ਵੇਲੇ ਸਿਰ ਮਿਲ ਜਾਵੇ ਤਾਂ। ਜੇਕਰ ਜ਼ਹਿਰ ਪੂਰੀ ਤਰ੍ਹਾਂ ਸਰੀਰ 'ਚ ਫੈਲ ਗਿਆ ਹੋਵੇ ਤਾਂ ਇਹਦਾ ਕੋਈ ਫਾਇਦਾ ਨਹੀਂ ਹੁੰਦਾ।"

"ਇਹ ਇੰਜੈਕਸ਼ਨ ਦਵਾਈ ਕੰਪਨੀਆਂ ਕਿਉਂ ਨਹੀਂ ਤਿਆਰ ਕਰਦੀਆਂ? ਉਹ ਹੋਰ ਵੀ ਤਾਂ ਬਹੁਤ ਸਾਰੀਆਂ ਦਵਾਈਆਂ ਬਣਾਉਂਦੀਆਂ ਨੇ?"

"ਜਿਸ ਰੋਗ ਨਾਲ ਸਾਲ 'ਚ ਸਿਰਫ 20 ਹਜ਼ਾਰ ਲੋਕ ਮਰਦੇ ਨੇ, ਉਸਦੀ ਦਵਾ ਬਣਾਉਣ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ। ਏਸ ਕਰਕੇ ਸਾਲ 'ਚ ਆਮ ਤੌਰ 'ਤੇ ਚਾਰ ਲੱਖ ਲੋਕਾਂ ਨੂੰ ਸੱਪ ਡੰਗਦੇ ਨੇ, ਜਿਨ੍ਹਾਂ 'ਚੋਂ ਆਮ ਤੌਰ 'ਤੇ 20 ਹਜ਼ਾਰ ਲੋਕ ਮਰਦੇ ਨੇ। ਉਨ੍ਹਾਂ ਵਿਚੋਂ ਵੀ ਕੁਝ ਗ਼ੈਰ-ਜ਼ਹਿਰੀਲੇ ਸੱਪਾਂ ਦੇ ਡੰਗਣ 'ਤੇ ਡਰਦੇ ਮਾਰੇ ਹੀ ਮਰ ਜਾਂਦੇ ਨੇ ਅਤੇ ਕੁਝ ਵਾਧੂ ਜਿਹੇ ਝਾੜੇ ਟੂਣੇ ਕਰਨ ਵਾਲਿਆਂ ਦੇ ਹੱਥੀਂ ਮਾਰੇ ਜਾਂਦੇ ਨੇ। ਤੁਸੀਂ ਮੇਰੀ ਗੱਲ ਦਾ ਬੁਰਾ ਨਾ ਮਨਾਇਉ।"

"ਨਹੀਂ ਬੁਰਾ ਕਿਉਂ ਮੰਨਾਂਗਾ। ਮੈਂ ਤੁਹਾਡੀ ਸਮਰੱਥਾ ਨੂੰ ਜਾਣਦੈਂ। ਹੋਰ ਗੱਲਾਂ ਕੱਲ੍ਹ ਹੋਣਗੀਆਂ। ਹੁਣ ਤੁਸੀਂ ਜਾਉ।"

ਦੂਜੇ ਦਿਨ ਬਸੰਤ ਸ੍ਰੀਪਦ ਦੇ ਘਰ ਆਇਆ। ਉਸਨੇ ਆਪਣੇ ਕੰਮ ਬਾਰੇ ਦੱਸਿਆ। ਸ੍ਰੀਪਦ ਨੇ ਆਪਣੀਆਂ ਬੇਅੰਤ ਸੁਭਾਵਿਕ ਅਤੇ ਤਰਕਸ਼ੀਲ ਗੱਲਾਂ ਨਾਲ ਉਸਨੂੰ ਹੈਰਾਨ ਕਰ ਦਿੱਤਾ। ਸ੍ਰੀਪਦ ਨੇ ਕਿਹਾ, "ਤੁਸੀਂ ਠੀਕ ਜਗ੍ਹਾ ਆਏ ਹੋ। ਭੁੱਖੇ ਰਹਿਣ ਵਾਲੇ ਕੰਗਾਲਾਂ ਦੇ ਸਰੀਰਾਂ ਤੇ ਕਾਲਾਜ਼, ਜੀਹਨੂੰ ਆਪਾਂ ਸੀਅੜਚਾਂਦਾ ਆਖਦੇ ਆਂ, ਦੇ ਜ਼ਹਿਰ ਨਾਲ ਕੀ ਹੁੰਦਾ ਏ, ਇੰਨਾ ਮੈਂ ਤੁਹਾਨੂੰ ਜ਼ਬਾਨੀ ਦੱਸ ਸਕਨਾਂ। ਏਥੇ ਤਾਂ ਸਾਰੇ ਭੁੱਖੇ ਰਹਿਣ ਵਾਲੇ ਕੰਗਲੇ ਵੱਸਦੇ ਨੇ।"

"ਲੱਗਦੈ, ਮੈਂ ਆਪਣੀ ਅੱਖੀਂ ਵੇਖ ਸਕਾਂਗਾ।"

"ਕਿਉਂ ਨਹੀਂ। ਹੇਦੋ ਨਸ਼ਕਰ ਦਾ ਭੱਠਾ ਜਿਉਂ ਹੈ। ਤੁਹਾਡੇ ਜੀਜਾ ਜੀ ਨੇ ਕਿਹਾ? ਤ੍ਰਭਕ ਕਿਉਂ ਰਹੇ ਹੋ, ਏਥੇ ਕੋਈ ਗੱਲ ਲੁਕੀ ਨਹੀਂ ਰਹਿੰਦੀ। ਤੁਸੀਂ ਹਾਕਮ ਦੇ ਰਿਸ਼ਤੇਦਾਰ ਹੋ ਏਸ ਲਈ ਹੇਦੋ ਚੁੱਪ ਏ। ਨਹੀਂ ਤਾਂ ਤੁਸੀਂ ਜਿਦਾਂ ਛੋਟੇ ਲੋਕਾਂ ਨਾਲ ਮਿਲ-ਗਿਲ ਰਹੇ ਹੋ, ਏਸ ਗੱਲ ਤੇ ਭਲਾ ਉਹ ਚੁੱਪ ਰਹਿਣ ਵਾਲਾ ਏ। ਉਸਦੇ ਕੋਲ ਪੈਸਾ ਏ। ਉਸਦੇ ਤਾਏ ਦਾ ਮੁੰਡਾ ਪ੍ਰਾਣ ਨਸ਼ਕਰ ਕਿਸਾਨ ਏ। ਏਸ ਲਈ ਹੇਦੋ ਲਈ ਉਹ ਵੀ ਛੋਟੀ-ਮੋਟੀ ਜਾਤ ਦਾ ਏ। ਸੰਨ 70 'ਚ ਇਹ ਜ਼ਰੂਰ ਕਾਬੂ ਆ ਗਿਆ ਸੀ। ਡਰ ਕੇ ਨੱਸ ਗਿਆ ਸੀ ਅਤੇ ਜਾਂਦਿਆਂ ਆਖ ਗਿਆ ਸੀ, "ਤੁਸੀਂ ਲੋਕ ਝੋਨਾ ਵੱਢ ਕੇ ਆਪਣਾ-ਆਪਣਾ ਹਿੱਸਾ ਲੈ ਲਵੋ।"

"ਕਾਲਾਜ਼ ਦੇ ਡੰਗਣ 'ਤੇ ਕੀ ਕੀ ਲੱਛਣ ਵਿਖਾਈ ਦੇਂਦੇ ਨੇ?"

"ਬਾਬੂ ਉਹ ਤਾਂ ਜਮਰਾਜ ਏ। ਗੇਹੁੰਅਨ ਦੇ ਲੜਨ ਨਾਲ ਅਤੇ ਉਸਦੇ ਲੜਨ ਨਾਲ ਨਸਾਂ 'ਚ ਝਰਨਾਹਟ ਹੁੰਦੀ ਏ, ਜਿਵੇਂ ਪੈਰ ਸੌਣ 'ਤੇ ਹੁੰਦੀ ਏ। ਗੇਹੁੰਅਨ ਦੇ ਲੜਨ ਨਾਲ ਜਲਣ ਹੁੰਦੀ ਏ। ਚੰਦਰਬੋੜਾ ਦੇ ਲੜਨ ਨਾਲ ਉਹ ਥਾਂ ਸੜ ਜਾਂਦੀ ਏ, ਪਰ ਇਨ੍ਹਾਂ ਦੇ ਲੜਨ 'ਤੇ ਕੋਈ ਦਰਦ ਨਹੀਂ ਹੁੰਦਾ। ਇਨ੍ਹਾਂ ਦੇ ਜ਼ਹਿਰੀ ਦੰਦ ਵੀ ਥੋੜ੍ਹੇ ਛੋਟੇ ਹੁੰਦੇ ਆ। ਬਾਅਦ 'ਚ ਹੱਡੀਆਂ ਕੰਬਦੀਆਂ ਨੇ। ਜਿਥੇ ਇਨ੍ਹਾਂ ਨੇ ਦੰਦੀ ਵੱਢੀ ਹੁੰਦੀ ਆ, ਉਥੇ ਦਰਦ ਸ਼ੁਰੂ ਹੁੰਦੈ। ਸਾਰੇ ਸਰੀਰ 'ਚ ਝਰਨਾਹਟਾਂ ਪੈਂਦੀਆਂ ਨੇ ਤੇ ਨੀਂਦ ਆਉਂਦੀ

ਏ। ਨਜ਼ਰ ਮੱਧਮ ਪੈ ਜਾਂਦੀ ਏ।"

"ਤੁਸੀਂ ਤਾਂ ਸਭੇ ਗੱਲਾਂ ਜਾਣਦੇ ਓ।"

"ਕਿਤਾਬ 'ਚ ਲਿਖਿਆ ਹੋਇਐ ਕਿਤੇ?"

"ਆਹੋ। ਠੀਕ ਇਹੀ ਗੱਲਾਂ ਲਿਖੀਆਂ ਨੇ।"

"ਨਾਰਾਜ਼ ਨਾ ਹੋਵੋ। ਤੁਹਾਡੀ ਪੜ੍ਹਾਈ ਕਿਤਾਬਾਂ ਪੜ੍ਹ ਕੇ ਹੋਈ ਏ ਅਤੇ ਕੀ ਕਹਿੰਦੇ ਨੇ ਲਾਇਬ੍ਰੇਰੀ।......"

"ਲੈਬੌਰੇਟਰੀ।"

"ਆਹੋ, ਉਹੀ। ਉਥੇ ਸੱਪ ਦੇਖ ਕੇ ਸਿੱਖਦੇ ਆਂ। ਅਸੀਂ ਲੋਕ, ਏਥੇ ਨਰ-ਨਾਗ ਇਕੱਠੇ ਰਹਿੰਦੇ ਆਂ। ਏਸੇ ਲਈ ਅਸੀਂ ਸੱਪਾਂ ਦੇ ਮਾਂਦਰੀ ਆਂ, ਸਿਆਣੇ ਆਂ।'

"ਤੁਸੀਂ ਲੋਕ ਜਿਹੜਾ ਇਲਾਜ ਕਰਦੇ ਹੋ, ਉਹ ਤਾਂ ਤੁਹਾਡੇ ਬਾਪ-ਦਾਦਿਆਂ ਤੋਂ ਚਲਿਆ ਆ ਰਿਹੈ। ਇਸਦੇ ਨਾਲ ਹੀ ਤੁਹਾਨੂੰ ਇੰਜੈਕਸ਼ਨ 'ਤੇ ਵੀ ਯਕੀਨ ਏ। ਆਮ ਤੌਰ 'ਤੇ ਸਪੇਰੇ ਅਤੇ ਮਾਂਦਰੀ ਇੰਜੈਕਸ਼ਨ 'ਤੇ ਭਰੋਸਾ ਨਹੀਂ ਕਰਦੇ।"

"ਵੇਖੋ, ਤੁਹਾਨੂੰ ਸਾਫ-ਸਾਫ ਦੱਸਦਾਂ। ਮੈਂ ਦੂਜਿਆਂ ਦੀ ਗੱਲ ਨਹੀਂ ਕਰਦਾ। ਮੈਂ ਉਨ੍ਹਾਂ ਵਰਗਾ ਮਾਲ ਨਹੀਂ ਆਂ। ਰੁਕੋ, ਵਿਖਾਉਂਦਾ ਹਾਂ। ਕੁੜੇ ਰਧੀਆਂ, ਸਰਟੀਫਿਕੇਟ ਤਾਂ ਲੈ ਆਈਂ ਧੀਏ?"

ਸ਼੍ਰੀਪਦ ਦੀ ਭਤੀਜੀ ਇਕ ਫਟਿਆ, ਬਦਰੰਗ, ਧਾਗੇ ਨਾਲ ਬੱਧਾ ਕਾਗਜ਼ ਲੈ ਆਈ। ਉਸ 'ਚ ਲਿਖਿਆ ਸੀ – "ਤਾਮਲੀ ਪ੍ਰਾਇਮਰੀ ਸਕੂਲ ਤੋਂ ਵਜੀਫੇ ਦੇ ਇਮਤਿਹਾਨ 'ਚ ਸ਼੍ਰੀਪਦ ਨੇ ਪੂਰੇ ਜ਼ਿਲ੍ਹੇ 'ਚ ਪੋਜ਼ੀਸ਼ਨ ਹਾਸਿਲ ਕੀਤੀ।"

ਬਸੰਤ ਨੇ ਉਸ ਕਾਗਜ਼ ਨੂੰ ਪੜ੍ਹ ਲਿਆ ਤਾਂ ਸ਼੍ਰੀਪਦ ਮਾਲ ਨੇ ਬੜੀ ਬੇਪਰਵਾਹੀ ਨਾਲ ਕਾਗਜ਼ ਲੈ ਜਾਣ ਲਈ ਰਧੀਆਂ ਨੂੰ ਆਖਿਆ, ਤੇ ਫੇਰ ਬੀੜੀ ਸੁਲਗਾਈ। ਉਸਦੀਆਂ ਅੱਖਾਂ 'ਚ ਅਤੀਤ ਝਾਕਣ ਲੱਗ ਪਿਆ। ਅਤੇ ਦਰਦ ਵੀ। ਇਕ ਪਲ ਬਾਅਦ ਕਹਿਣ ਲੱਗਾ, "ਤਦ ਸਕੂਲ 'ਚ ਭਰਤੀ ਹੋਣ ਦੀ ਗੱਲ ਤੁਰੀ। ਮਹੀਨੇ 'ਚ ਦੋ ਰੁਪਏ ਖਰਚ ਸਕਦਾ ਤਾਂ ਇਰਫਾਨਪੁਰ ਦੇ ਸਕੂਲ 'ਚ ਪੜ੍ਹਦਾ। ਹੇਦੋ ਦੇ ਪਿਉ ਅੱਗੇ ਮੇਰੇ ਬਾਪ ਨੇ ਮਿੰਨਤ ਕੀਤੀ।"

"ਦਿਤੇ, ਨਹੀਂ?"

"ਨਹੀਂ। ਕਹਿਣ ਲੱਗਾ, ਅੱਜ ਮਾਲ ਦਾ ਮੁੰਡਾ ਪੜੂ, ਕੱਲ੍ਹ ਮਲਾਹ ਦਾ ਮੁੰਡਾ ਪੜੂਗਾ, ਪਰਸੋਂ ਤੁਸੀਂ ਲੋਕ ਮੇਰੇ ਸਿਰ 'ਤੇ ਪੈਰ ਧਰ ਕੇ ਚਲੋਗੇ। ਇਹ ਮੈਂ ਹੋਣ ਨਹੀਂ ਦੇਣਾ। ਏਸੇ ਕਰਕੇ ਮੇਰੀ ਪੜ੍ਹਾਈ ਨਾ ਹੋਈ।"

"ਤਦ ਤੋਂ ਇਹੋ ਕੰਮ ਕਰਦੇ ਹੋ?"

"ਇਸ ਕੰਮ 'ਚ ਪੈਸਾ ਤਾਂ ਨਹੀਂ, ਬੀਜਾਈ ਵੇਲੇ ਹੇਦੋ ਦੇ ਖੇਤ ਵਾਹੁੰਦਾ ਹਾਂ। ਢਿੱਡ ਨਹੀਂ ਭਰਦਾ ਤਾਂ ਬਲਾਕ ਚਲਿਆ ਜਾਂਦਾ ਹਾਂ। ਖੈਰ, ਇਹ ਸਭ ਛੱਡੋ। ਇਹੀ ਮਾੜੀ ਮੋਟੀ ਵਿਦਿਆ ਏ ਮੇਰੇ ਕੋਲ। ਬਾਪ ਨਾਲ ਕਲਕੱਤੇ ਜਾਂਦਾ ਸਾਂ, ਹਸਪਤਾਲ ਮੇਰਾ ਵੇਖਿਆ ਹੋਇਆ ਏ। ਹਸਪਤਾਲ ਚੰਗਾ ਏ, ਬਾਬੂ ਜੀ। ਡਾਕਟਰੀ ਚੰਗੀ ਏ। ਪਹਿਲਾਂ ਟਾਈਫਾਈਡ ਹੁੰਦਾ ਸੀ, ਹੈਜ਼ਾ ਹੁੰਦਾ ਸੀ, ਸਾਰੇ ਮਰਦੇ ਸਨ। ਪਰ ਹੁਣ ਜੇਕਰ ਵੇਲੇ ਸਿਰ ਡਾਇਮੰਡ ਹਾਰਬਰ ਦੇ ਹਸਪਤਾਲ ਲੈ ਜਾਵੋ ਤਾਂ ਬੰਦਾ ਬਚ ਜਾਂਦੈ। ਉਥੇ ਲੈ ਜਾਣ ਜਾਂ ਫੇਰ ਇਰਫਾਨਪੁਰ ਲੈ ਜਾਣ ਤੇ ਬੱਚੇ ਜੰਮਣ ਵੇਲੇ ਔਰਤਾਂ ਮਰਦੀਆਂ ਨਹੀਂ।"

"ਇਸੇ ਕਰਕੇ ਤੁਹਾਨੂੰ ਯਕੀਨ ਹੋ ਗਿਐ?"

"ਨਹੀਂ, ਹੋਰ ਵੀ ਗੱਲਾਂ ਨੇ। ਮਾਲ ਦੀ ਜਾਤ ਜੇਕਰ ਸੱਚੀ ਸੁੱਚੀ ਹੋਵੇਗੀ ਤਾਂ ਸਾਡੇ ਰਸਤੇ 'ਤੇ ਚੱਲੇਗੀ।"

"ਮਤਲਬ ?"

"ਬਹੁਤੇ ਲੋਕ ਡਰ ਨਾਲ ਮਰ ਜਾਂਦੇ ਆ। ਪਹਿਲਾਂ ਮੈਂ ਸੱਪ ਦੇ ਡੰਗੇ ਹੋਏ ਨੂੰ ਵੇਖਦਾਂ। ਵੇਖ ਕੇ ਜੇਕਰ ਸਮਝ ਪਈ ਜ਼ਹਿਰੀਲਾ ਸੱਪ ਨਹੀਂ ਤਾਂ ਰੋਗੀ ਨੂੰ ਧਰਵਾਸ ਦੇਨਾਂ, ਨੱਚਦਾ ਟੱਪਦਾ ਹਾਂ, ਮੰਤਰ ਫੂਕਦਾ ਆਂ, ਕੱਟੀ ਹੋਈ ਥਾਂ ਨੂੰ ਝਾੜਦਾ ਆਂ, ਦਵਾਈ ਦੇਨਾਂ। ਰੋਗੀ ਬਚ ਜਾਂਦਾ ਏ ਤਾਂ ਮੇਰਾ ਜੱਸ ਹੁੰਦਾ ਏ। ਆਦਮੀ ਦਹਿਲ ਕਰਕੇ ਮਰਦੈ, ਬਾਬੂ। ਢੋਡਾ ਸੱਪ, ਦੰਡਾਸ ਸੱਪ, ਘਰਮੂਨੇ ਸੱਪ, ਚਿੱਤੀ ਅਤੇ ਲਾਊਡਗਾ ਸਾਰੇ ਜ਼ਹਿਰ-ਰਹਿਤ ਸੱਪ ਨੇ। ਇਹ ਗੱਲ ਸਭ ਜਾਣਦੇ ਆ, ਪਰ ਸੱਪ ਦੇ ਡੰਗਣ ਨਾਲ ਹੀ ਲੱਗਦੈ, ਜਿਵੇਂ ਗੇਹੁਅੰਨ ਜਾਂ ਸੀਅੜਚਾਂਦਾ ਨੇ ਡੰਗਿਐ।

"ਜ਼ਹਿਰੀਲੇ ਸੱਪ ਦੇ ਡੰਗਣ ਨਾਲ ਕੀ ਹੁੰਦੈ?"

"ਹਰ ਵੇਲੇ ਉਹ ਪੂਰੇ ਜ਼ੋਰ ਨਾਲ ਨਹੀਂ ਲੜਦਾ। ਪਹਿਲਾਂ ਡੰਗੀ ਹੋਈ ਥਾਂ ਨੂੰ ਵੇਖਾਂਗੇ। ਤਦ ਪਤਾ ਲੱਗੂ ਕਿ ਕੀਹਨੇ ਡੰਗਆ ਏ। ਜਦ 'ਪਤਾ ਚੱਲੇ ਕਿ ਜ਼ੋਰ ਨਾਲ ਨਹੀਂ ਡੰਗਿਆ ਤਾਂ ਬੰਧਨ ਬੰਨ੍ਹਾਂਗੇ, ਕੋਸ਼ਿਸ਼ ਕਰਾਂਗੇ, ਦਵਾਈ ਦੇਵਾਂਗੇ, ਮੰਤਰ ਪੜ੍ਹਾਂਗੇ ਅਤੇ ਝਾੜਾ ਕਰਾਂਗੇ।"

"ਦਵਾਈ ਨਾਲ ਫਾਇਦਾ ਹੁੰਦੈ?"

"ਹੁੰਦਾ ਆ, ਬਾਬੂ। ਸਰੀਰ 'ਚ ਜ਼ਹਿਰ ਜੇਕਰ ਪੂਰਾ ਨਹੀਂ ਫੈਲਿਆ ਤਾਂ ਫਾਇਦਾ ਹੁੰਦੈ। ਚਕੋਤਰਾ, ਕਟਕਲ ਦਾਬ (ਜੰਗਲੀ ਬੂਟੀ), ਸਫੈਦ ਨਿੰਬੂ, ਨੀਲੀ ਅਪਰਾਜਿਤਾ, ਖੰਡ ਅਤੇ ਕੰਡੇਦਾਰ ਚਲਾਈ ਨੂੰ ਰਿਨ੍ਹ ਕੇ ਪਿਆ ਦੇਂਦੇ ਆਂ। ਪਹਿਲਾਂ ਬੰਨ੍ਹਾਂਗੇ, ਚੀਰਾ ਦੇਵਾਂਗੇ ਅਤੇ ਮੂੰਹ 'ਚ ਕੱਪੜਾ ਪਾ ਕੇ ਜਾਂ ਮਿੱਟੀ ਪਾ ਕੇ ਡੰਗੀ ਹੋਈ ਥਾਂ ਨੂੰ ਚੂਸਾਂਗੇ। ਹੋਰ ਵੀ ਕਈ ਤਰ੍ਹਾਂ ਦੀਆਂ ਦਵਾਈਆਂ ਹਨ।"

"ਇਨ੍ਹਾਂ ਨਾਲ ਲੋਕ ਬਚ ਜਾਂਦੇ ਨੇ?"

"ਕੀ ਆਖਦੇ ਹੋ, ਬਾਬੂ ਜੀ? ਏਸੇ ਨਾਲ ਤਾਂ ਬਚੇ ਹੋਏ ਨੇ, ਏਥੇ ਦੇ ਲੋਕ। ਤੁਸੀਂ ਲੋਕ ਕਹੋਗੇ, ਇਹ ਟੋਟਕਾ ਏ। ਪਰ ਵੇਖੋ, ਅਸੀਂ ਕਲਕੱਤਿਉਂ ਥੋੜ੍ਹੀ ਵਿੱਥ ਤੇ ਹੀ ਆਂ, ਪਰ ਨਾ ਇੰਜੈਕਸ਼ਨ ਆ, ਨਾ ਡਾਕਟਰ। ਏਸੇ ਦਾ ਤਾਂ ਭਰੋਸਾ ਹੈ ਸਾਨੂੰ।"

"ਜੇਕਰ ਥਾਂ-ਕੁਥਾਂ 'ਤੇ ਲੜੇ ਤਾਂ ?"

"ਬਾਬੂ। ਲੋਕ ਹਨ੍ਹੇਰੇ 'ਚ ਤੁਰਦੇ ਆ, ਇਸ ਲਈ ਪੈਰਾਂ 'ਤੇ ਸੱਪ ਵਧੇਰੇ ਲੜਦੇ ਨੇ। ਘਰ 'ਚ ਵੀ ਸੱਪ ਲੜਦੈ, ਸੁੱਤਿਆਂ ਬੰਦੇ ਦਾ ਹੱਥ ਹੇਠਾਂ ਲਮਕ ਜਾਵੇ ਤਾਂ ਉਹ ਹੱਥ ਨੂੰ ਲੜ ਜਾਂਦੈ। ਬੰਧਨ ਬਨ੍ਹਣ ਨਾਲ ਕੰਮ ਸਰ ਜਾਂਦੈ। ਪਰ ਲੱਕ 'ਤੇ, ਗਲ 'ਤੇ ਅਤੇ ਛਾਤੀ 'ਤੇ ਘੱਟ ਹੀ ਲੜਦੇ ਆ। ਲੜ ਜਾਣ ਤਾਂ ਮੌਤ ਯਕੀਨੀ ਆ। ਬੰਧਨ ਕਿਥੇ ਲਾਉਗੇ? ਸਾਰੇ ਥਾਈਂ ਕਿਤੇ ਬੰਧਨ ਲਾਇਆ ਜਾ ਸਕਦੈ?"

"ਜੇਕਰ ਬੰਧਨ ਚੰਗੀ ਤਰ੍ਹਾਂ ਲੜਿਆ ਹੋਵੇ ਤਾਂ?"

"ਬੰਧਨ ਲਾਵਾਂਗੇ, ਚੀਰਾਂ ਗੇ, ਚੂਸਾਂ ਗੇ ਅਤੇ ਇਰਫਾਨਪੁਰ ਲੈ ਜਾਣ ਲਈ ਆਖਾਂਗੇ। ਉਥੇ ਜਾਣ ਤੇ, ਵੀ ਪਿਛਲੇ ਸਤ ਵਰ੍ਹਿਆਂ 'ਚ ਸਿਰਫ ਦੋ ਵਾਰ ਇੰਜੈਕਸ਼ਨ ਮਿਲਿਐ, ਬੰਦਾ ਬਚ ਗਿਆ। ਪੂਰੀ ਤਰ੍ਹਾਂ ਲੜ ਜਾਵੇ ਤਾਂ ਮਾਲ ਦੇ ਵਸ ਦੀ ਗੱਲ ਨਹੀਂ ਹੁੰਦੀ।

ਉਹ ਨਕਲੀ ਮਾਲ ਹੋਣਗੇ, ਜਿਹੜੇ ਅਜਿਹੇ ਰੋਗੀ ਨੂੰ ਵੇਖ ਕੇ ਵੀ ਬੰਧਨ ਲਾਉਂਦੇ ਆ, ਮੰਤਰ ਫੂਕਦੇ ਆ, ਪਰ ਤੁਸੀਂ ਜਾਣੋ, ਬਾਬੂ ਜੀ, ਕਿ ਅਜਿਹਾ ਜ਼ਹਿਰ ਦੇਹ 'ਚ ਜਾਣ ਤੇ ਇੰਜੈਕਸ਼ਨ ਵੀ ਕੰਮ ਨਹੀਂ ਕਰਦਾ। ਕਲਕੱਤੇ ਦੇ ਡਾਕਟਰ ਨੇ ਦੱਸਿਆ ਸੀ, ਏਸੇ ਲਈ ਮੇਰੇ ਬਾਬਾ ਨਹੀਂ ਬਚੇ।"

"ਉਨ੍ਹਾਂ ਨੂੰ ਵੀ ਸੱਪ ਨੇ ਡੰਗਿਆ ਸੀ?"

"ਆਹੋ । ਸੀਅੜਚਾਂਦਾ ਨੇ ਡੰਗਿਆ ਸੀ।"

ਇਹੋ ਗੱਲ ਬਸੰਤ ਵੀ ਜਾਣਦਾ ਏ। 12 ਐਮ. ਜੀ. ਤੋਂ ਵੱਧ ਗੋਹੁੰਅਨ ਦਾ ਜ਼ਹਿਰ, 15 ਐਮ. ਜੀ. ਤੋਂ ਵੱਧ ਚੰਦਰਬੋੜਾ ਦਾ ਜ਼ਹਿਰ ਅਤੇ 6 ਐਮ. ਜੀ. ਤੋਂ ਵੱਧ ਕਾਲਾਜ਼ ਦਾ ਜ਼ਹਿਰ ਸਰੀਰ 'ਚ ਪ੍ਰਵੇਸ਼ ਕਰ ਜਾਵੇ ਤਾਂ ਸਨੇਕਵੈਨਮ ਐਂਟੀਸਿਰਮ ਬੇਕਾਰ ਹੋ ਜਾਦੈਂ। ਚੰਦਰਬੋੜਾ ਦੇ ਲੜਨ ਨਾਲ ਸਰੀਰ ਦੇ ਖ਼ੂਨ ਦੇ ਲਾਲ ਸੈੱਲ ਨਸ਼ਟ ਹੋ ਜਾਂਦੇ ਨੇ ਅਤੇ ਨੱਕ, ਮੂੰਹ, ਟੱਟੀ, ਪੇਸ਼ਾਬ ਦੀ ਥਾਂ ਤੋਂ ਖ਼ੂਨ ਰਿਸਦਾ ਏ। ਮੌਤ ਵੀ ਫੌਰੀ ਹੁੰਦੀ ਏ। ਜਾਂ ਮਾਸ ਸੜ-ਗਲ ਕੇ ਡਿੱਗਣ ਲੱਗਦਾ ਏ ਅਤੇ ਸਹਿ ਨਾ ਸਕਣ ਵਾਲੇ ਦਰਦ ਮਗਰੋਂ ਮੌਤ। ਗੋਹੁੰਅਨ ਤੇ ਕਾਲਾਜ਼ ਦਾ ਜ਼ਹਿਰ ਨਿਉਰਟੌਕਸਿਨ ਹੁੰਦਾ ਏ। ਨਰਵਸ ਸਿਸਟਮ ਫੇਲ੍ਹ ਹੋ ਜਾਂਦਾ ਏ। ਨਸਾਂ ਸੁੰਗੜਨ ਲੱਗਦੀਆਂ ਨੇ, ਮੂੰਹੋਂ ਰਾਲ ਵਹਿਣ ਲੱਗ ਪੈਂਦੀ ਏ। ਨੀਂਦ ਜਿਹੀ ਆਉਣ ਲੱਗਦੀ ਏ, ਸਾਹ ਦਾ ਆਉਣਾ-ਜਾਣਾ ਔਖਾ ਹੁੰਦਾ ਜਾਂਦਾ ਏ ਤੇ ਅੰਤ ਮੌਤ ਆ ਜਾਂਦੀ ਏ।

ਸ੍ਰੀਪਦ ਨੇ ਕਿਹਾ, "ਮੈਂ ਆਪਣੀ ਵਾਹ ਦੀ ਹੱਦ ਜਾਣਦਾ ਆਂ ਅਤੇ ਜਦ ਇੰਜੈਕਸ਼ਨ ਚਲ ਪਿਆ ਏ ਤਾਂ ਬੰਦਾ ਕਿਉਂ ਮਰੇ?"

"ਕਮਜ਼ੋਰ ਸਰੀਰ 'ਚ ਵੀ ਕੀ ਇਕੋ ਜਿਹੀ ਪ੍ਰਤੀਕ੍ਰਿਆ ਹੁੰਦੀ ਏ?"

"ਇਕਦਮ। ਭੁੱਖੇ ਰਹਿਣ ਕਰਕੇ ਕੰਗਾਲਾਂ ਦੇ ਦਿਲ 'ਚ ਜ਼ੋਰ ਨਹੀਂ ਰਹਿੰਦਾ। ਉਹ ਮਮੂਲੀ ਜਿਹੇ ਜ਼ਹਿਰ ਨਾਲ ਵੀ ਮਰ ਜਾਂਦਾ ਏ।"

ਬਸੰਤ ਵਧੇਰੇ ਫਿਕਰਮੰਦ ਹੋ ਕੇ ਘਰ ਪਰਤਿਆ। ਮਮੂਲੀ ਜਿਹਾ ਜ਼ਹਿਰ ਦੇਹ 'ਚ ਜਾਣ ਨਾਲ ਹੀ ਬੰਦਾ ਮਰ ਜਾਂਦਾ ਏ, ਕਿਉਂ ਜੋ ਉਸਦਾ ਸਰੀਰ ਕਮਜ਼ੋਰ ਅਤੇ ਮੁਕਾਬਲੇ ਦੀ ਤਾਕਤ ਤੋਂ ਵਾਂਝਾ ਹੋ ਜਾਂਦਾ ਏ।

ਅਚਾਨਕ ਉਸਨੂੰ ਜਾਪਿਆ ਕਿ ਸਾਰੀਆਂ ਚੀਜ਼ਾਂ ਅਕਾਦਿਮਕ ਦ੍ਰਿਸ਼ਟੀਕੋਣ ਤੋਂ ਤਕਣੀਆਂ ਠੀਕ ਨਹੀਂ। ਕਮਜ਼ੋਰ ਸਰੀਰ 'ਤੇ ਕਾਲਾਜ਼ ਦੇ ਜ਼ਹਿਰ ਦਾ ਕੀ ਅਸਰ ਹੁੰਦਾ ਏ, ਉਹ ਦੇਖ ਅਤੇ ਲਿਖ ਸਕਦਾ ਏ, ਪਰ ਮਹਾਂਨਗਰ ਦੇ ਇਨੇ ਨੇੜਲੇ ਪਿੰਡ 'ਚ ਇੰਨਾ ਹਨੇਰਾ ਕਿਉਂ ਏ?

ਮੁਨਾਫਾ ਠੀਕ ਨਹੀਂ ਮਿਲ ਰਿਹਾ, ਇਸ ਲਈ ਨਸ਼ਕਰ ਇੱਟਾਂ ਨਹੀਂ ਵੇਚੇਗਾ। ਸਿੱਟੇ ਵਜੋਂ ਕਾਲਾਜ਼ ਦੇ ਬੰਸ਼ 'ਚ ਵਾਧਾ ਅਤੇ ਮਨੁੱਖ ਦੇ ਡੈੱਥ ਰੇਟ 'ਚ ਵਾਧਾ। ਕਿਉਂ ਆਦਮੀ ਬਗੈਰ ਖਾਧੇ ਪੀਤੇ ਏਨਾ ਕਮਜ਼ੋਰ ਏ? ਇਸ ਕਰੋਨਿਕ ਭੁੱਖ 'ਚ ਨਸ਼ਕਰ ਦੀ ਭੂਮਿਕਾ ਕੀ ਏ? ਕਿਉਂ ਹੈਲਥ ਸੈਂਟਰ 'ਚ ਐਂਟੀਸਿਰਮ ਨਹੀਂ ਹੁੰਦਾ?

ਹੈਲਥ ਸੈਂਟਰ ਦਾ ਛੋਕਰਾ ਡਾਕਟਰ ਸਿਰ ਹਿਲਾਉਂਦਾ ਏ। ਉਸਦੇ ਕੋਲ ਇਨ੍ਹਾਂ 'ਚੋਂ ਕਿਸੇ ਵੀ 'ਕਿਉਂ' ਦਾ ਜਵਾਬ ਨਹੀਂ। ਕਲਕੱਤੇ ਦੇ ਸਿਹਤ-ਮੰਤਰਾਲੇ ਦਾ ਮਤਲਬ ਏ ਮੰਤਰੀ, ਨੌਕਰਸ਼ਾਹੀ ਅਤੇ ਫਾਈਲ। ਮਨੁੱਖ ਸਮੱਸਿਆਵਾਂ ਉਥੇ ਸਿਰਫ ਫਾਈਲਾਂ ਦੇ ਅੰਕੜਿਆਂ 'ਚ ਸੀਮਿਤ ਨੇ।

ਡਾਕਟਰ ਨੇ ਕਿਹਾ, "ਤੁਸੀਂ ਮੇਰਾ ਹਸਪਤਾਲ ਵੇਖ ਕੇ ਸਮਝ ਜਾਓਗੇ। ਅਜਿਹਾ ਵੀ ਹੁੰਦੈ ਕਿ ਇਕੋ ਬੈਡ ਤੇ ਛੇ-ਛੇ ਮਰੀਜ਼ ਹੁੰਦੇ ਨੇ। ਐਂਟੀਸਿਰਮ ਦੀ ਗੱਲ ਕਰਦੇ ਹੋ? ਮੈਂ ਐਂਟੀਸਿਰਮ ਮੰਗਵਾਇਆ ਤਾਂ ਉਥੋਂ ਆਇਆ ਇੰਟਰੋਕਿਉਨੋਲ। ਫੇਰ ਵੀ ਲੋਕ ਚੰਗੇ ਹੋ ਰਹੇ ਨੇ ਅਤੇ ਘਰੀਂ ਜਾ ਰਹੇ ਨੇ। ਜਾਣਦੇ ਹੋ ਕਿਉ? ਜਾਪਦੈ, ਜਮਰਾਜ ਵੀ ਇਨ੍ਹਾਂ ਨੂੰ ਪਸੰਦ ਨਹੀਂ ਕਰਦਾ। ਇਹਦੇ ਨਤੀਜੇ ਵਜੋਂ ਸਾਰੇ ਕੇਸ ਮੈਂ ਕਲਕੱਤੇ ਜਾਂ ਡਾਈਮੰਡ ਹਾਰਬਰ ਭੇਜਦਾ ਹਾਂ। ਕੀ ਕਰਾਂ ?"

"ਐਂਟੀਸਿਰਮ ਦੀ ਮੰਗ ਕਰੋ?"

"ਕਰਦਾ ਹਾਂ, ਜਨਾਬ, ਮੰਗ ਤਾਂ ਕਰਦਾ ਹਾਂ।"

"ਆਉਂਦੇ ਨਹੀਂ ?"

"ਨਹੀਂ ! ਸੁਣਿਆ ਤੁਹਾਡੇ ਕੋਲ ਹੈਨ ?"

"ਮੇਰੇ ਕੋਲ ਤਾਂ ਥੋੜ੍ਹਾ ਜਿਹਾ ਏ।"

"ਰਤਾ ਕੁ ਦਉਗੇ?"

"ਦੇਖਦਾ ਹਾਂ। ਪਰ ਤੁਹਾਡੀ ਜ਼ਰੂਰਤ ਤਾਂ ਬਹੁਤ ਜ਼ਿਆਦਾ ਏ।"

"ਜਾਣਦੇ ਹੋ, ਮਨ ਬੁਰੀ ਤਰ੍ਹਾਂ ਟੁੱਟ ਜਾਂਦੈਂ। ਪਤੈ, ਕਿ ਇੰਜੈਕਸ਼ਨ ਦੇਣ ਨਾਲ ਠੀਕ ਹੋ ਜਾਏਗਾ। ਜਿਉਂਦਾ ਰਹੇਗਾ ਰੋਗੀ, ਪਰ ਫੇਰ ਵੀ........ਸ਼੍ਰੀਪਦ ਜਦ ਕੇਸ ਲੈ ਕੇ ਆਉਂਦਾ ਏ ਤਾਂ ਮੇਰਾ ਜੀਅ ਕੀ ਕਰਦੈ? ਪਤਾ ਏ?"

"ਕੀ ?"

"ਇੰਟਰਾਵੇਨਸ ਤਾਂ ਨਹੀਂ ਲਾ ਸਕੇਗਾ, ਪਰ ਟਰੇਨਿੰਗ ਦਿੱਤੀ ਜਾਵੇ ਤਾਂ ਸ਼੍ਰੀਪਦ ਵਰਗਾ ਅਕਲਮੰਦ ਆਦਮੀ ਬੜੇ ਅਰਾਮ ਨਾਲ ਇੰਟਰਾਮਸਕੁਲਰ ਜਾਂ ਸਬਕਿਉਂਟੈਂਸ ਟੀਕਾ ਲਾ ਸਕਦੈ। ਬਹੁਤ ਸਿਆਣਾ ਬੰਦਾ ਏ। ਲਿਗੇਚਰ, ਸੈਕਸ਼ਨ ਕਰਕੇ ਰੋਗੀ ਨੂੰ ਲੈ ਆਉਂਦਾ ਏ ਉਹ, ਜਦੋਂ ਕਿ ਉਹ ਕਵੈਕ ਏ ਅਤੇ ਮੈਂ ਹਾਂ ਡਾਕਟਰ।"

"ਕੀ ਉਸਦਾ ਸੈਕਸ਼ਨ ਕਰਨਾ ਸਹੀ ਏ?"

"ਉਸਦੇ ਦੰਦ ਅਤੇ ਮਸੂੜੇ ਮਜ਼ਬੂਤ ਨੇ। ਸਿਰਮ ਦਿਉਗੇ ਤੁਸੀਂ?"

"ਦੇਖਾਂਗਾ।"

"ਤੁਸੀਂ ਆਪਣੇ ਜੀਜਾ ਜੀ ਨੂੰ ਆਖੋ ਭਲਾ ?"

ਬਸੰਤ ਹੱਸ ਪਿਆ, ਫੇਰ ਕਹਿਣ ਲੱਗਾ, "ਇਹ ਖਬਰ ਤਾਂ ਸਾਰੇ ਜਾਣਦੇ ਨੇ, ਕਿਉਂ? ਜਦੋਂ ਕਿ ਹਿਮਾਦਰੀ ਦਾਦਾ ਇਥੇ ਆਉਂਦੇ ਨਹੀਂ ਅਤੇ ਮੈਂ ਕਿਸੇ ਨੂੰ ਦੱਸਿਆ ਨਹੀਂ। ਫੇਰ ਵੀ ਸਭ ਨੂੰ ਪਤੈ।"

"ਛੋਟੀ ਥਾਂ ਹੇ ਨਾ, ਏਸ ਲਈ।"

"ਠੀਕ ਆ। ਆਖਾਂਗਾ।"

ਜੀਜਾ ਜੀ ਬਸੰਤ ਤੋਂ ਖੁਸ਼ ਨਹੀਂ ਹੋਏ। ਆਖਣ ਲੱਗੇ, "ਲਿਖ ਦਿੰਨਾਂ। ਕਲਕੱਤਿਉਂ ਇਕ ਥਾਂ ਤੋਂ ਇਹ ਚੀਜ਼ ਤੈਨੂੰ ਮਿਲ ਜਾਵੇਗੀ। ਪਰ ਮਿਲੇਗੀ ਬਹੁਤ ਥੋੜ੍ਹੀ। ਇਕ ਗੱਲ ਚੇਤੇ ਰੱਖੀਂ, ਮੇਰਾ ਨਾਂਅ ਸਾਹਮਣੇ ਨਹੀਂ ਆਉਣਾ ਚਾਹੀਦਾ। ਹੈਲਥ ਡਾਇਰੈਕਟਰੇਟ ਕੁਝ ਕਰਦੀ ਕੁਰਦੀ ਨਹੀਂ। ਕਲਕੱਤੇ ਦੇ ਹਸਪਤਾਲ ਵੀ ਇਕ ਸਭਿਆਚਾਰਕ ਦੇਸ਼ ਦੇ ਲਈ ਸ਼ਰਮ ਦਾ ਵਿਸ਼ਾ ਨੇ। ਅਤੇ ਪਿੰਡਾਂ ਥਾਵਾਂ ਦੇ ਹੈਲਥ ਸੈਂਟਰ ਤਾਂ ਸਭਿਅਤਾ ਦੀ ਮੁੱਢਲੀ ਅਵਸਥਾ 'ਚ ਨੇ। ਹੈਲਥ ਸੈਂਟਰ 'ਚ ਉਹ ਲੋਕ ਦਵਾਈ ਦੇਣਗੇ। ਹੈਲਥ ਸੈਂਟਰ ! ਕਿੰਨੇ

ਜ਼ਿਲ੍ਹਿਆਂ ਦੇ ਸਦਰ ਹਸਪਤਾਲਾਂ ਦੇ ਓ. ਟੀ. ਏਅਰ ਕੰਡੀਸ਼ਨਲ ਨੇ? ਐਕਸਰੇ ਮਸ਼ੀਨਾਂ ਕੰਮ ਕਰਦੀਆਂ ਨੇ ਅਤੇ ਮਰੀਜ਼ਾਂ ਦੇ ਬੈੱਡ ਸਾਫ ਸੁਥਰੇ ਨੇ? ਹਾਲਤ ਤਾਂ ਇਹ ਏ ਕਿ ਵਾਰਡਾਂ 'ਚ ਕੁੱਤੇ ਘੁੰਮਦੇ ਰਹਿੰਦੇ ਨੇ। ਏਸ ਵਾਰ ਲਿਖ ਚੇਨਾਂ ਪਰ ਇਸੀ ਮਾਮਲੇ 'ਚ ਤੂੰ ਜ਼ਿਆਦਾ ਦਿਮਾਗ ਖਰਾਬ ਨਾ ਕਰੀਂ। ਮੈਂ ਇਥੇ ਨੌਕਰੀ ਕਰਨ ਆਇਆਂ। ਨੌਕਰੀ ਕਰਦਿਆਂ ਸ਼ਾਂਤੀ ਨਾਲ ਰਹਿਣਾ ਚਾਹੁੰਦਾ ਹਾਂ। ਬਘਿਆੜ ਦੇ ਘਰ ਬਘਿਆੜ ਵੜ ਗਿਆ ਏ। ਤੇਰੇ ਇਸ ਦੋ ਦਿਨ ਦੇ ਉਤਸ਼ਾਹ ਨਾਲ ਕੁਝ ਹੋਣ ਨਹੀਂ ਲੱਗਾ।"

ਬਸੰਤ ਕਲਕੱਤੇ ਗਿਆ ਤਾਂ ਐਂਟੀਸਿਰਮ ਲੈ ਕੇ ਪਰਤਿਆ। ਜਿਸ ਕਿਸੇ ਕੋਲ ਜਾਂਦਾ ਉਹੀ, "ਓਹੋ। ਐਂਟੀਸਿਰਮ। ਕਹਿ ਕੇ ਢਿੱਲਾ ਪੈ ਜਾਂਦਾ ਅਤੇ ਦੇ ਦੇਂਦਾ। ਫੇਰ ਚੇਤਾਵਨੀ ਦਿੰਦਾ, ਇਸਦਾ ਇਕ ਸਬ-ਰਿਐਕਸ਼ਨ ਵੀ ਹੁੰਦਾ ਏ।"

"ਮੈਨੂੰ ਪਤਾ ਏ।"

"ਕੀ ਪਤਾ ਏ ਤੁਹਾਨੂੰ ?"

"ਉਹ ਤਾਂ ਸਾਡੀ ਇਨਸਟੀਟਿਊਟ 'ਚ ਹੀ ਬਣਦਾ ਏ। ਅੱਛਾ, ਕੀ ਇਹ ਸਭ ਇਥੇ ਪਿਆ ਰਹਿੰਦਾ ਏ?"

"ਮੈਂ ਵੀ ਤਾਂ ਵੇਖ ਰਿਹਾ ਹਾਂ ਇਹੀ। ਕੰਧ ਦੀ ਸ਼ੋਭਾ ਵਧਾ ਰਿਹਾ ਏ, ਹੋਰ ਕੀ?"

ਬਸੰਤ ਨੂੰ ਫੇਰ ਲੱਗਿਆ ਕਿ ਜੇਕਰ ਇਹ ਬਜ਼ਾਰੂ ਤਰਕ ਉਠਣ ਲੱਗੇ ਅਤੇ ਉਹ ਨਿਰਾਸ਼ ਹੋ ਗਿਆ। ਸੱਪ ਦੇ ਡੰਗੇ ਦੀ ਕੋਈ ਦਵਾਈ ਕੰਪਨੀਆ ਨੂੰ ਉਤਸ਼ਾਹਤ ਨਹੀਂ ਕਰ ਸਕਦੀ, ਕਿਉਂਕਿ ਸੱਪ ਲੜਦੇ ਨੇ ਚਾਰ ਲੱਖਾਂ ਲੋਕਾਂ ਨੂੰ, ਮਰਦੇ ਨੇ ਉਨ੍ਹਾਂ 'ਚੋਂ ਸਿਰਫ 20 ਹਜ਼ਾਰ। ਬੜੀ ਅਚਰਜ ਵਾਲੀ ਗੱਲ ਏ। ਕਿੰਨੇ ਹੀ ਵਰ੍ਹਿਆ ਤੋਂ ਵੀਹ ਹਜ਼ਾਰ ਦੀ ਮੌਤ-ਗਿਣਤੀ ਬਰਕਰਾਰ ਏ। ਕੀ ਭਾਰਤ 'ਚ ਸੱਪਾਂ ਅਤੇ ਆਦਮੀਆਂ ਵਿਚਕਾਰ ਕੋਈ ਸਮਝੌਤਾ ਹੋ ਗਿਆ ਏ।

ਠੀਕ ਏ, ਨਾ ਕਰੇ ਤਿਆਰ ਕੋਈ ਦਵਾ ਕੰਪਨੀ, ਸੱਪ ਦੇ ਡੰਗਣ ਦੀ ਦਵਾਈ। ਸਰਕਾਰ ਤਾਂ ਇਹ ਦਵਾਈ ਬਣਾਉਂਦੀ ਹੀ ਏ। ਗੇਹੁੰਅਨ, ਕਾਲਾਜ਼ ਚੰਦਰਬੋੜਾ ਅਤੇ ਅਹਿਰਾਜ ਦੇ ਜ਼ਹਿਰ ਨਾਲ ਘੋੜੇ ਨੂੰ ਹਾਈਪਰ ਇਮਿਊਨਾਈਜ਼ ਕਰਕੇ ਘੋੜੇ ਦੇ ਪਲਾਜਮਾ ਤੋਂ ਸਰਕਾਰ ਦੇ ਰੱਖਣ ਤੇ ਐਂਟੀਸਿਰਮ ਬਹੁਤ ਦੇਰ ਤੱਕ ਰੱਖਿਆ ਜਾ ਸਕਦਾ ਏ।

ਜੇਕਰ ਸਰਕਾਰ ਇਹ ਦਵਾਈ ਤਿਆਰ ਕਰਦੀ ਏ ਤਾਂ ਵੰਡਦੀ ਕਿਉਂ ਨਹੀਂ? ਕਲਕੱਤੇ 'ਚ ਇਸ ਨੂੰ ਗੋਦਾਮਾਂ 'ਚ ਭਰ ਕੇ ਰੱਖਣ ਤੋਂ ਫਾਇਦਾ? ਸੱਪ ਦੇ ਡੰਗੇ ਦਾ ਇਲਾਜ ਕਲਕੱਤੇ 'ਚ ਕਿਉਂ ਏ? ਕਲਕੱਤੇ ਦੀ ਦਹਿਲੀਜ਼ 'ਤੇ ਵਸੇ ਇਰਫਾਨਪੁਰ ਦੇ ਹੈਲਥ ਸੈਂਟਰ ਅਤੇ ਬੇਹੁਲਾ ਬਲਾਕ ਕਿਉਂ ਕਾਲਾਜ਼ ਦੇ ਤਰਸ ਤੇ ਜਿਉਂਦੇ ਰਹਿਣਗੇ?

ਹੇਦੋ ਨਸ਼ਕਰ ਨੇ ਇੱਟਾਂ ਕਿਉਂ ਨਹੀਂ ਵੇਚੀਆਂ, ਹੇਦੋ ਨਸ਼ਕਰ ਨੂੰ ਸਜ਼ਾ ਦੇਣ ਦਾ ਤਰੀਕਾ ਪ੍ਰਸ਼ਾਸਨ ਦੇ ਹੱਥਾਂ 'ਚ ਕਿਉਂ ਨਹੀਂ?

ਹੁਣ ਹੈਲਥ ਸੈਂਟਰ ਦੇ ਡਾਕਟਰ ਦੀ ਇਕ ਗੱਲ ਉਸਨੂੰ ਚੇਤੇ ਆਈ ਅਤੇ ਉਸਨੇ

ਸਟੇਰਾਈਲ ਪਾਈਰੋਜੇਨ ਮੁਕਤ ਫਿਜੀਉਲਾਜੀਕਲ ਸਾਲਟ ਸਲੂਸ਼ਨ ਖਰੀਦਣ ਵੇਲੇ ਦੋ ਸਰਿੰਜਾਂ ਵੀ ਖਰੀਦੀਆਂ। ਨਾਲ ਹੀ ਉਸਨੇ ਟਾਰਚ ਅਤੇ ਅੰਦਾਜ਼ੇ ਨਾਲ ਸਾਈਜ਼ ਪੰਜ ਸੈਂਡਕ ਪੰਪ ਸ਼ੂ ਫੁਟਪਾਥ ਤੋਂ ਖਰੀਦੇ।

ਜਾਣ-ਬੁਝ ਕੇ ਉਹ ਸ਼ਾਮ ਦੀ ਗੱਡੀ 'ਤੇ ਆਇਆ। ਸਿਹਤ ਕੇਂਦਰ ਦੇ ਡਾਕਟਰ ਦੇ ਘਰ ਜਾ ਕੇ ਉਸਨੇ ਐਂਟੀਸਿਰਮ ਅਤੇ ਸਲੂਸ਼ਨ ਦਿੱਤਾ ਅਤੇ ਕਿਹਾ, "ਕਿਸੇ ਤਰ੍ਹਾਂ ਵੀ ਮੇਰਾ ਨਾਂ ਤੁਸੀਂ ਜ਼ੁਬਾਨ ਤੇ ਨਹੀਂ ਲਿਆਉਗੇ, ਨਹੀਂ ਤਾਂ ਅਸੀਂ ਦੋਵੇਂ ਫਸ ਜਾਵਾਂਗੇ।"

ਡਾਕਟਰ ਸ਼ੁਕਰਗੁਜ਼ਾਰ ਹੋ ਕੇ ਕਹਿਣ ਲੱਗੀ ਮੈਂ ਤੁਹਾਡਾ ਇਹ ਉਪਕਾਰ ਕਦੇ ਨਹੀਂ ਭੁੱਲਾਂਗੀ ਭਾਈ ਸਾਹਿਬ, ਸੱਪ ਡੰਗ ਦਾ ਮਰੀਜ਼ ਇੰਜੈਕਸ਼ਨ ਤੋਂ ਬਗੈਰ ਝੱਗ ਛੱਡਦਾ ਹੋਇਆ ਮਰ ਰਿਹਾ ਹੋਵੇ, ਕਿਸੇ ਡਾਕਟਰ ਲਈ ਇਹ ਦ੍ਰਿਸ਼ ਵੇਖਣਾ ਅਤੇ ਹੱਥ ਮਲਦੇ ਖੜ੍ਹੇ ਰਹਿਣਾ ਕਿੰਨਾ ਕਸ਼ਟ-ਦਾਇਕ ਏ, ਇਸ ਨੂੰ ਮੈਂ ਆਪਣੀ ਰਗ ਰਗ 'ਚ ਮਹਿਸੂਸ ਕਰਦਾ ਰਿਹਾ ਹਾਂ।"

ਬਸੰਤ ਨੂੰ ਚੇਤੇ ਆਇਆ, ਉਸਨੇ ਹੈਲਥ ਸੈਂਟਰ ਦੀਆਂ ਮੈਲੀਆਂ ਦਰਜਾਂ ਅਤੇ ਚੂਨੇ ਦੀਆਂ ਪਰਤਾਂ ਦੇ ਫੁੱਟ-ਫੁੱਟ ਕੇ ਡਿੱਗਣ ਨਾਲ ਦਾਗ਼-ਦਾਗ਼ ਹੋਈਆਂ ਕੰਧਾਂ 'ਤੇ ਸਾਂਈ ਬਾਬਾ, ਬਾਮਾਖਿਆਪਾ ਅਤੇ ਸ਼ਾਰਦਾਮਣੀ- ਰਾਮਕ੍ਰਿਸ਼ਣ ਦੀਆਂ ਤਸਵੀਰਾਂ ਵਾਲੇ ਕੈਲੰਡਰ ਵੇਖੇ ਸਨ। ਵਿਗਿਆਨਕ ਢੰਗ ਨਾਲ ਇਲਾਜ, ਪ੍ਰਸ਼ਾਸਨ ਦੀ ਬੇਕਿਰਕ ਬੇਖਬਰੀ ਦੇ ਕਾਰਨ ਅਸਫਲ ਹੋਣ ਕਰਕੇ ਮੰਦਭਾਗੇ ਡਾਕਟਰ ਨੇ ਸ਼ਾਇਦ ਮੁਲਗਾਂਵਕਰ ਦੁਆਰਾ ਚਿਤਰੇ ਉਕਤ ਮਹਾਨ ਪੁਰਸ਼ਾਂ ਅਤੇ ਜ਼ਨਾਨੀਆਂ ਦੇ ਚਿੱਤਰਾਂ ਰਾਹੀਂ ਖੁਦ ਨੂੰ ਤਸੱਲੀ ਦਿਤੀ ਹੋਵੇਗੀ। ਪਰ ਕਾਲਾਜ਼ ਦੇ ਡੰਗਣ 'ਤੇ ਸਈ ਬਾਬਾ ਦੀ ਭਬੂਤੀ ਅਤੇ ਸ਼ਹਿਦ ਵੀ ਨਕਾਰੇ ਹੋ ਜਾਂਦੇ ਨੇ।

ਉਸਨੇ ਪੁੱਛਿਆ, "ਟਰੇਨਿੰਗ ਤਾਂ ਜ਼ਰੂਰ ਲਈ ਹੋਵੇਗੀ ?"

"ਕਿਸ ਗੱਲ ਦੀ ?"

"ਐਂਟੀਵੈਨਮ ਦੇਣ ਦੀ ?"

"ਹਾਂ, ਹਾਂ।"

"ਐਂਟੀ-ਰੀਐਕਸ਼ਨ ਦੀਆਂ ਦਵਾਈਆਂ ਦਾ ਵੀ ਤੁਸੀਂ ਜਿਦਾਂ ਵੀ ਹੋ ਸਕੇ ਜੁਗਾੜ ਕਰ ਲੈਣਾ।"

"ਠੀਕ ਏ, ਕਰ ਲਵਾਂਗਾ।"

"ਅੱਛਾ ਚਲਦਾ ਆ।"

"ਚੰਗਾ। ਇਹ ਸਭ ਤੁਸੀਂ ਆਪ ਲੈ ਜਾ ਰਹੇ ਹੋ ?"

"ਹਾਂ ਥੋੜ੍ਹੇ ਜਿਹੇ ਆਪਣੇ ਕੋਲ ਵੀ ਰੱਖਦਾ ਹਾਂ।"

"ਬਹੁਤ ਮਰਦੇ ਨੇ, ਪਤੈ ?"

"ਹਾਂ ਪਤਾ ਏ ਮੈਨੂੰ।"

"ਪਰ ਬਾਹਰ ਤਾਂ ਬਹੁਤ ਹਨੇਰਾ ਏ ?"

"ਟਾਰਚ ਹੈ ਮੇਰੇ ਕੋਲ।"

ਹਨੇਰੇ 'ਚ ਬੈਟਰੀ ਜਗਾ ਕੇ ਬੇਹੁਲਾ ਵੱਲ ਜਾਂਦਿਆਂ ਬਸੰਤ ਦਾ ਮਨ ਖੁਸ਼ੀ 'ਚ

ਝੂਮ ਰਿਹਾ ਸੀ। ਇਸ ਖੁਸ਼ੀ ਦਾ ਕਾਰਨ ਕੁਝ ਹੋਰ ਹੀ ਸੀ। ਜਿਹੜਾ ਕੰਮ ਉਹ ਕਰ ਰਿਹਾ ਏ, ਉਹਦੇ ਨਾਲ ਇਸ ਖੁਸ਼ੀ ਦਾ ਕੋਈ ਸਬੰਧ ਨਹੀਂ ਸੀ।

ਅਗਲੇ ਦਿਨ ਉਹ ਸ਼੍ਰੀਪਦ ਦੇ ਘਰ ਗਿਆ। ਉਸ ਨੂੰ ਜੁੱਤੀਆਂ ਅਤੇ ਬੈਟਰੀ ਦੇਂਦਿਆਂ ਕਹਿਣ ਲੱਗਾ, "ਮੁਫਤ ਨਹੀਂ ਦੇ ਰਿਹਾ, ਇਹਦੇ ਵੱਟੇ ਕੋਈ ਕੰਮ ਕਰਾਲਾਂਗਾ।"

"ਮੈਥੋਂ ਭਲਾ ਕੀ ਕੰਮ ਹੋ ਜਾਂਦੈ ਤੁਹਾਡਾ ?" ਸ਼੍ਰੀਪਦ ਜੁਤੀਆਂ ਤੇ ਹੱਥ ਫੇਰਦਾ ਰਿਹਾ ਅਤੇ ਵਾਰ ਵਾਰ ਉਨ੍ਹਾਂ ਨੂੰ ਸੁੰਘਦਾ ਰਿਹਾ ਅਤੇ ਅੱਖਾਂ 'ਚ ਖਾਮੋਸ਼ ਅਹਿਸਾਨ ਭਰਕੇ ਬਸੰਤ ਵੱਲ ਵਾਰ ਵਾਰ ਤੱਕਦਾ ਰਿਹਾ।

"ਹਾਂ, ਯਾਦ ਕਰਕੇ ਦੱਸਿਓ, ਕੀ ਤੁਹਾਨੂੰ ਕੋਈ ਅਜਿਹਾ ਮਰੀਜ਼ ਮਿਲਿਆ ਏ, ਜਿਸਨੂੰ ਕਾਲਾਜ਼ ਨੇ ਡੰਗਿਆ ਹੋਵੇ, ਬਹੁਤਾ ਜ਼ਹਿਰ ਉਸਦੇ ਸਰੀਰ 'ਚ ਗਿਆ ਨਾ ਹੋਵੇ, ਤੁਸੀਂ ਸਾਰੀਆਂ ਕੋਸ਼ਿਸ਼ਾਂ ਕੀਤੀਆਂ ਹੋਣ ਅਤੇ ਉਹ ਮਰੀਜ਼ ਕੁਝ ਦਿਨਾਂ ਬਾਅਦ ਮਰ ਗਿਆ ਹੋਵੇ।"

"ਆਹੋ। ਭੂਨੀ ਦਾਸੀ ਇੰਜੇ ਮੋਈ ਸੀ।"

"ਕੌਣ ਸੀ ਉਹ ?"

"ਮਸਾਣਾ ਦੇ ਡੋਮ ਸਾਗਰ ਦੀ ਘਰਵਾਲੀ।"

"ਕੇਸ ਬਾਬਤ ਦੱਸੋਗੇ ਜ਼ਰਾ।"

"ਲਿਖੋਗੇ?"

"ਹਾਂ।"

"ਚਾਹ ਆਖ ਕੇ ਆਉਂਦਾ ਹਾਂ।"

"ਨਹੀਂ ਰਹਿਣ ਦਿਓ, ਪਹਿਲਾਂ ਕੇਸ ਬਾਬਤ ਹੀ ਦੱਸੋ।"

ਸ਼੍ਰੀਪਦ ਨੇ ਉਥੋਂ ਹੀ ਆਵਾਜ਼ ਮਾਰੀ, "ਰਧੀਆ, ਰਤਾਕੁ ਚਾਹ ਬਣਾਈ ਤਾਂ।"

"ਹੁਣ ਦੱਸੋ।"

"ਭੂਨੀ ਦਾਸੀ ਸੌਂ ਰਹੀ ਸੀ। ਜ਼ਮੀਨ ਤੇ ਚਟਾਈ ਵਿਛਾ ਕੇ ਲੇਟੀ ਹੋਈ ਸੀ.....ਤੁਹਾਨੂੰ ਤਾਂ ਸਭ ਗੱਲਾਂ ਦਾ ਪਤੈ। ਸਾਰਿਆਂ ਨੂੰ ਮੰਜੇ ਕਿਥੇ ਜੁੜੇ ਆ। ਕਾਲਾਜ਼ ਨੇ ਹੱਥ ਦੇ ਅੰਗੂਠੇ ਤੇ ਡੰਗਿਆ ਸੀ। ਮੈਨੂੰ ਸੱਦਿਆ ਗਿਆ। ਮੈਂ ਗਿਆ। ਝਾੜ ਕੇ ਬੰਧਨ ਬੰਨ੍ਹਿਆ, ਚੀਰਾ ਲਾਇਆ, ਖੂਨ ਚੂਸਿਆ। ਰਾਤ ਭਰ ਬੈਠਿਆ ਰਿਹਾ। ਦਿਨ ਚੜ੍ਹੇ ਸੰਕਟ ਟਲਿਆ। ਭੂਨੀ, ਨੂੰ ਸੁਰਤ ਆ ਗਈ। ਫੇਰ ਵੀ ਬੰਧਨ ਨਹੀਂ ਖੋਲ੍ਹਿਆ। ਸ਼ਾਮ ਵੇਲੇ ਤੱਕ ਚੰਗੀ ਭਲੀ ਗੱਲਾਂ ਕਰਦੀ ਰਹੀ। ਅੱਖਾਂ ਤੋਂ ਵੀ ਸਾਫ ਸਾਫ ਦੇਖਦੀ ਰਹੀ। ਮੈਂ ਇਹ ਵੀ ਵੇਖਿਆ ਕਿ ਖੂਨ ਡਿਗਣ ਨਾਲ, ਹਵਾ ਲੱਗਣ ਨਾਲ ਜੰਮ ਰਿਹਾ ਸੀ। ਹੱਥਾਂ ਪੈਰਾਂ 'ਚ ਵੀ ਜਾਨ ਆ ਗਈ ਸੀ। ਮੈਂ ਸੂਈ ਚੋਭੀ ਤਾਂ ਉਸ ਨੇ ਮੈਨੂੰ ਗਾਲ੍ਹ ਕੱਢੀ। ਇਸ ਦੇ ਮਗਰੋਂ ਮੈਂ ਉਥੋਂ ਚਲਿਆ ਆਇਆ।"

ਰਧੀਆ ਚਾਹ ਲੈ ਆਈ। ਦੋਹਾਂ ਨੇ ਚਾਹ ਪੀਤੀ। ਬਗੈਰ ਦੁੱਧ ਤੋਂ ਗੁੜ ਦੀ ਚਾਹ ਨੂੰ ਪਰਮ ਤ੍ਰਿਪਤੀ ਨਾਲ ਸੁੜ੍ਹਕ-ਸੁੜ੍ਹਕ ਕੇ ਸ਼੍ਰੀਪਦ ਨੇ ਗਲਾਸ ਹੇਠਾਂ ਰੱਖਿਆ ਅਤੇ ਬੋਲਿਆ, "ਅਗਲੇ ਦਿਨ ਸਾਗਰ ਨੇ ਮੈਨੂੰ ਫੇਰ ਸੱਦਿਆ। ਜਾ ਕੇ ਵੇਖਿਆ- ਉਹੋ। ਬੰਧਨ ਖੋਲ੍ਹ ਦਿਤਾ ਸੀ ਮੈਂ........ਮੈਂ ਦੇਖਿਆ ਜਿਸ ਦਿਨ ਸੱਪ ਨੇ ਡੰਗਿਆ ਸੀ ਉਸ ਦਿਨ ਉਸਦੇ ਪੈਰ 'ਚ ਬਾਂਸ ਦੀ ਛਿਲਤਰ ਚੁਭ ਗਈ ਸੀ। ਉਹਦਾ ਪੈਰ ਫੁੱਲ ਗਿਆ ਸੀ। ਛਾਤੀ

'ਚ ਮੱਠਾ-ਮੱਠਾ ਦਰਦ ਸੀ ਅਤੇ ਪਲ-ਪਲ 'ਚ ਬੇਹੋਸ਼ ਹੋ ਰਹੀ ਸੀ। ਉਸਨੂੰ ਹੋਸ਼ ਆਈ ਤਾਂ ਬੋਲੀ, 'ਸਾਹ ਨਹੀਂ ਆਉਂਦਾ, ਛਾਤੀ 'ਚ ਦਰਦ ਐ।' ਉਸਨੂੰ ਲੈ ਕੇ ਤੁਰਤ ਇਰਫਾਨਪੁਰ ਗਿਆ, ਪਰ ਬਚੀ ਨਹੀਂ।"

"ਡਾਕਟਰ ਨੇ ਕੀ ਕਿਹਾ ?"

"ਕਹਿਣ ਲੱਗਾ-ਸ਼੍ਰੀਪਦ- ਤੈਂ ਸੱਪ ਕੱਟਣ ਦਾ ਇਲਾਜ਼ ਤਾਂ ਠੀਕ ਹੀ ਕੀਤਾ ਸੀ, ਪਰ ਉਸਦੇ ਸਰੀਰ 'ਚ ਕੁਝ ਨਹੀਂ ਸੀ, ਪਰ ਉਸਦੇ ਸਰੀਰ 'ਚ ਕੁਝ ਸੀ ਨਹੀਂ, ਏਸ ਲਈ ਬਾਂਸ ਦੀ ਨੋਕ ਚੁੱਭਣ ਨਾਲ ਹੀ ਸ਼ਾਇਦ ਜ਼ਹਿਰ ਦਾ ਅਸਰ ਹੋ ਗਿਆ।"

ਇਕ ਪਲ ਰੁਕ ਕੇ ਸ਼੍ਰੀਪਦ ਨੇ ਬੇਲੋੜੇ ਗੁੱਸੇ 'ਚ ਆ ਕੇ ਥੁੱਕ ਕੇ ਕਿਹਾ, "ਉਥੇ ਵੀ ਡਾਕਟਰ ਦੇ ਕੋਲ ਇੰਜੈਕਸ਼ਨ ਨਹੀਂ ਸੀ। ਬੇਚਾਰੀ ਜਵਾਨ ਔਰਤ, ਤਿੰਨਾਂ-ਤਿੰਨਾਂ ਬੱਚਿਆਂ ਦੀ ਮਾਂ ਧਨੁਸ਼-ਟੰਕਾਰ ਨਾਲ ਇਕਦਮ ਦੋਹਰੀ ਹੋ ਗਈ। ਕਿੰਨੀ ਝੱਗ ਨਿੱਕਲੀ ਸੀ ਉਸਦੇ ਮੂੰਹੋਂ। ਬੱਚਿਆਂ ਨੂੰ ਪਾਲਣ ਖਾਤਰ ਸਾਗਰ ਨੇ ਕੁਝ ਦਿਨ ਹੋਏ ਹੋਰ ਵਿਆਹ ਕੀਤਾ। ਸੱਤਾਂ ਮਹੀਨਿਆਂ ਤੱਕ ਰੋ ਪਿੱਟ ਕੇ ਕਿਸੇ ਤਰ੍ਹਾਂ ਉਸਨੇ ਦਿਨ ਕੱਟੇ। ਫੇਰ ਉਹ ਵੀ ਨਾ ਬਚੀ।"

"ਇਹੀ ਇਕ ਕੇਸ ਏ?"

"ਹੋਰ ਵੀ ਨੇ, ਬਥੇਰੇ। ਅਜੇ ਤਾਂ ਤੁਸੀਂ ਵੀ ਹੋ, ਕੁੱਝ ਦਿਨਾਂ ਨੂੰ ਆਪਣੀ ਅੱਖੀਂ ਵੇਖ ਲੈਣਾ। ਮੈਂ ਲਿਜਾ ਕੇ ਵਿਖਾ ਦੇਵਾਂਗਾ। ਅੱਛਾ, ਇਕ ਗੱਲ ਦੱਸੋ, ਸੱਪ ਦਾ ਜ਼ਹਿਰ ਉਤਰਣ ਤੋਂ ਬਾਅਦ ਵੀ ਕੀ ਵਿਸ਼-ਕਿਰਿਆ ਹੋ ਸਕਦੀ ਏ?"

"ਹਾਂ, ਹੋ ਸਕਦੀ ਏ।"

"ਉਸਨੂੰ ਠੀਕ ਕਰਨ ਦਾ ਉਪਾਅ ?"

"ਤਦ ਡਾਕਟਰ ਬਗੈਰ ਕੋਈ ਵਾਹ ਨਹੀਂ।"

"ਦਵਾਈ ਨਹੀਂ, ਇੰਜੈਕਸ਼ਨ ਨਹੀਂ, ਡਾਕਟਰ ਕੀ ਕਰੇ?"

"ਤਾਹੀਉਂ ਮਰੀਜ਼ ਮਰਦਾ ਏ।"

"ਚਾਰੇ ਪਾਸਿਉਂ ਸਾਡਾ ਮਰਨ ਏ।"

"ਇਸ ਵਾਰ ਮੈਂ ਇੰਜੈਕਸ਼ਨ ਦੀ ਸੂਈ, ਦਵਾਈ ਸਭ ਲਿਆਇਆ ਹਾਂ। ਤੁਹਾਨੂੰ ਸਿਖਾਵਾਂਗਾ।"

"ਮੈਨੂੰ ?"

"ਆਹੋ। ਤੁਹਾਨੂੰ ।"

"ਮੈਂ ਸਿੱਖ ਵੀ ਸਕਾਂਗਾ?"

"ਕਿਉਂ ਨਹੀਂ, ਐਤਕੀ ਕੋਈ ਕੇਸ ਹੋਇਆ ਤਾਂ ਮੈਂ ਕਿਵੇਂ ਤੇ ਕੀ ਕਰਦਾ ਹਾਂ, ਦੇਖ ਲੈਣਾ।"

"ਬੱਚੇ ਨੂੰ ਪੜ੍ਹਾ ਰਿਹਾ ਹਾਂ, ਉਸਨੂੰ ਦੇਖਣ ਨਾਲ ਕੰਮ ਨਹੀਂ ਚੱਲਣਾ ?"

"ਉਹ ਵੀ, ਵੇਖ ਲਵੇ। ਤੁਸੀਂ ਹਮੇਸ਼ਾ ਤਾਂ ਰਹੋਗੇ ਨਹੀਂ।"

"ਮੈਂ ਸਚਮੁਚ ਸਿਖ ਸਕਾਂਗਾ ?"

"ਹਾਂ। ਜ਼ਰੂਰ ਸਿਖੋਗੇ। ਮੈਂ ਜਾਣਦਾ ਆਂ, ਏਸੇ ਲਈ ਨਸ 'ਚ ਇੰਜੈਕਸ਼ਨ ਲਾਉਂਦਾ ਹਾਂ। ਤੁਸੀਂ ਹੱਥ ਜਾਂ ਪੈਰ 'ਚ ਅਜਿਹੀ ਥਾਂ 'ਤੇ ਚਮੜੀ ਹੇਠਾਂ ਸੂਈ ਚੋਭ ਕੇ ਇੰਜੈਕਸ਼ਨ

ਲਗਾਉਂਗੇ। ਕਿੰਨੀ ਕੁ ਦਵਾਈ ਹੋਵੇਗੀ, ਕਿਵੇਂ ਮਿਲਾਉਗੇ, ਇਹ ਸਭ ਕਝਠ ਮੈਂ ਸਮਝਾ ਦੇਵਾਂਗਾ। ਜਿੰਨਾਂ ਸਿਰਮ ਏ ਉਹਦੇ ਨਾਲ ਕਾਫੀ ਦਿਨ ਲੰਘ ਜਾਣਗੇ।"

"ਹਾਂ ਬਚ ਜਾਏਗੀ।"

"ਤਾਂ ਮੈਨੂੰ ਸਿਖਾ ਦਿਓ।"

"ਜ਼ਰੂਰ ਸਿਖਾ ਦਿਆਂਗਾ।"

ਸ਼੍ਰੀਪਦ ਦੀ ਸਿੱਖਣ ਦੀ ਸਮਰੱਥਾ ਵੇਖ ਕੇ ਬਸੰਤ ਹੈਰਾਨ ਹੋ ਗਿਆ। ਬਸੰਤ ਨੇ ਪਹਿਲਾਂ ਉਸਨੂੰ ਆਪਣੇ ਕਮਰੇ 'ਚ ਬਿਠਾ ਕੇ ਹੱਥ-ਪੈਰ ਦੀਆਂ ਨਾੜਾਂ ਅਤੇ ਚਮੜੀ ਦੇ ਹੇਠਾਂ ਡਿਸਟਿਲਡ ਵਾਟਰ ਇੰਜੈਕਟ ਕਰਕੇ ਵਿਖਾਇਆ। ਇਸ ਪਿੱਛੋਂ ਸ਼੍ਰੀਪਦ ਬਸੰਤ ਦੇ ਹੱਥਾਂ 'ਤੇ ਇੰਜੈਕਸ਼ਨ ਲਾਉਣ ਦੀ ਪਰੈਕਟਿਸ ਕਰਦਾ। ਨਤੀਜੇ ਵਜੋਂ ਦੋਹਾਂ ਦੇ ਹੱਥਾਂ ਪੈਰਾਂ 'ਚ ਦਰਦ ਹੁੰਦਾ। ਸ਼੍ਰੀਪਦ ਬੜੀ ਤੇਜ਼ੀ ਨਾਲ ਸਿੱਖ ਰਿਹਾ ਸੀ। ਅਮੋਨਿਅਮ ਕਲੋਰਾਈਡ ਅਤੇ ਗਰਮ ਪਾਣੀ ਦੀ ਵਰਤੋਂ ਬਾਰੇ ਵੀ ਬਸੰਤ ਨੇ ਸਮਝਿਆ। ਉਸਨੂੰ ਉਬਲਦੇ ਪਾਣੀ ਨਾਲ ਸੇਕ ਦੇਣਾ ਵੀ ਸਿਖਾਇਆ। ਦੋਵੇਂ ਉਤੇਜਨਾ ਅਤੇ ਆਨੰਦ ਮਾਣ ਰਹੇ ਸਨ। ਸ਼੍ਰੀਪਦ ਨੇ ਕਿਹਾ, "ਤੁਸੀਂ ਜੋ ਸਿਖਾ ਰਹੇ ਹੋ ਉਸ ਨਾਲ ਆਦਮੀ ਦੀ ਜਾਨ ਬਚਦੀ ਏ। 'ਮਾਨੁਸ਼ ਬਾਂਚਲੀ ਵਿਸ਼ਹਰੀ ਕੀ ਕੋਪਨੀ'।

'ਕਿਸਦਾ ਕੋਪ ?"

"ਇਹੀ ਤਾਂ ਬੋਲਦਾ ਹਾਂ। ਉਹ ਸਮਝਦੇ ਨੇ ਪਈ ਮੰਤਰ ਪੜ੍ਹ ਰਿਹਾ ਹਾਂ। ਸਾਲੇ ਸਭ ਬੱਚਾ ਹੋਣ ਵੇਲੇ ਔਰਤਾਂ ਨੂੰ ਹਸਪਤਾਲ ਨਹੀਂ ਲੈ ਜਾਂਦੇ। ਟਾਈਫਾਈਡ ਹੋਣ ਤੇ ਵੀ ਉਥੇ ਨਹੀਂ ਲੈ ਜਾਣਗੇ। ਸੱਪ ਲੜਨ ਤੇ ਇੰਜੈਕਸ਼ਨ ਹੋਵੇ ਤਾਂ ਡਾਕਟਰ ਲਾਉਣਾ ਚਾਹੇ ਤਾਂ ਵੀ ਨਹੀਂ ਲਗਵਾਉਣਗੇ।"

ਬਸੰਤ ਹੱਸਣ ਲੱਗਾ। ਕਲਕੱਤੇ ਨੇੜੇ ਇਸ ਅਜਨਬੀ ਪਿੰਡ ਬੇਹੁਲਾ 'ਚ ਸ਼੍ਰੀਪਦ ਦੇ ਕਾਰਨ ਉਸਦਾ ਪ੍ਰਵਾਸ ਅਤਿਅੰਤ ਦਿਲਕਸ਼ ਜਾਣਕਾਰੀਆਂ ਨਾਲ ਆਨੰਦਮਈ ਹੋ ਗਿਆ ਸੀ। ਸ਼੍ਰੀਪਦ ਨੇ ਕਿਹਾ, "ਸਿਅੜਚਾਂਦਾ ਦੇ ਨਰ ਮਾਦਾ ਦਾ ਵਿਆਹ ਪੋਹ ਮਹੀਨੇ ਹੁੰਦਾ ਏ। ਐਤਕੀ ਝੋਨਾ ਵੱਢ ਕੇ ਚੰਦਾ ਕੱਠਾ ਕਰਕੇ ਮਿੱਟੀ ਦਾ [illegible] ਖਰੀਦਾਂਗਾ ਅਤੇ ਇੱਟਾਂ ਦੇ ਭੱਠੇ 'ਚ ਅੱਗ ਲਾ ਕੇ ਉਨ੍ਹਾਂ ਨੂੰ ਨਿਰਵੰਸ਼ ਕਰ ਦੇਵਾਂਗਾ। ਉਏ ਹੋਏ! ਇੰਨੇ ਸੱਪ ਵੱਧ ਗਏ ਨੇ, ਜਾਪਦੈ ਇਹ ਸੱਪਪੁਰੀ ਏ।"

ਇਸ ਤੋਂ ਬਾਅਦ ਹੇਦੋ ਨਸ਼ਕਰ ਦਾ ਮੁੰਡਾ ਮਹਿੰਦਰ ਸ਼ਸ਼ੀ ਸੱਪ ਦੇ ਖਤਰੇ ਦੀ ਪ੍ਰਵਾਹ ਨਾ ਕਰਕੇ ਭੱਠੇ ਤੋਂ ਇੱਟਾਂ ਕੱਢਣ ਗਿਆ। ਅਜੇ ਚਾਰ ਈ ਇੱਟਾਂ ਕੱਢੀਆਂ ਸਨ ਕਿ ਨਾਰਾਜ਼ ਕਾਲਾਜ਼ ਨੇ ਉਸਨੂੰ ਪੱਟ ਤੋਂ ਡੰਗ ਲਿਆ। ਸ਼੍ਰੀਪਦ ਨੇ ਬਸੰਤ ਨੂੰ ਬੁਲਾਇਆ ਅਤੇ ਕਿਹਾ, "ਦੰਦ ਚੰਗੀ ਤਰ੍ਹਾਂ ਖੁੱਭੇ ਨਹੀਂ ਹਨ, ਸਿਰਫ ਮਾੜੀ ਜਿਹੀ ਝਰੀਟ ਆਈ ਏ।"

ਸ਼ਸ਼ੀ ਨੇ ਮੰਨ ਲਿਆ ਸੀ ਕਿ ਉਹ ਮਰ ਰਿਹਾ ਏ। ਇਸ ਕਾਰਨ ਮਾਨਸਿਕ ਤੌਰ 'ਤੇ ਡਰ ਕੇ ਉਹ ਕਾਲਾਜ਼ ਦੇ ਭਰਪੂਰ ਡੰਗਣ ਦੇ ਲੱਛਣ ਡਿਵੈਲਪ ਕਰਨ ਲੱਗਾ। ਸ਼੍ਰੀਪਦ ਨੇ ਉਸਨੂੰ ਜ਼ੋਰ ਨਾਲ ਚੀਖ ਕੇ ਗਾਲ੍ਹ ਕੱਢੀ ਅਤੇ ਕਿਹਾ, "ਨਾਟਕ ਨਾ ਕਰ, ਮੁੰਡਿਆ, ਸਮਝਿਆ।"

ਬਸੰਤ ਨੇ ਵੇਖਿਆ ਬੰਧਨ-ਛੰਦਨ ਹੋ ਗਿਆ ਏ। ਪਾਣੀ ਉਬਲ ਰਿਹਾ ਏ ਅਤੇ

ਦਵਾ ਤਿਆਰ ਏ। ਉਸ ਨੇ ਸ਼੍ਰੀਪਦ ਨੂੰ ਆਖਿਆ, "ਇੰਜੈਕਸ਼ਨ ਲਾਉ। ਉਸੇ ਤਰ੍ਹਾਂ ਜਿਵੇਂ ਤੁਹਾਨੂੰ ਸਿਖਾਇਆ ਏ।"

"ਸ਼੍ਰੀਪਦ ਇੰਜੈਕਸ਼ਨ ਲਾਉਗਾ?" ਸਾਰੇ ਘਬਰਾ ਗਏ। ਤਦ ਸ਼੍ਰੀਪਦ ਉਸ ਤਰ੍ਹਾਂ ਹੀ ਗੱਜ ਪਿਆ ਜਿਵੇਂ ਬੱਚੇ ਨੂੰ ਐਂਟੀਰੈਬੀ-ਇੰਜੈਕਸ਼ਨ ਲਾਉਂਦੇ ਹੋਏ ਲੂਈ ਪੈਸਚਰ ਗਰਜੇ ਸਨ। ਉਸ ਨੇ ਪੂਰੇ ਸਵੈ-ਵਿਸ਼ਵਾਸ ਨਾਲ ਕਿਹਾ, "ਵਿਸ਼ਹਰੀ ਦੇ ਹੁਕਮ ਨਾਲ ਜੋ ਕਰ ਰਿਹਾ ਹਾਂ, ਉਸ 'ਚ ਜੇਕਰ ਯਕੀਨ ਨਹੀਂ ਤਾਂ ਸਾਲਿਓ ਭੱਜ ਜਾਉ ਇਥੋਂ।"

ਸ਼੍ਰੀਪਦ ਇੰਜੈਕਸ਼ਨ ਦੇਣ ਲੱਗਿਆ ਅਤੇ ਉਚੀ ਦੇਣੀ ਬੋਲਣ ਲੱਗ ਪਿਆ।

"ਮਾਂ ਮਨਸਾ ਦਇਆ ਕਰ, ਵਿਸ਼ਧਰ ਨੂੰ ਦੂਰ ਕਰ।
ਭੁਜੰਗ ਜਨਨੀ ਭੁਜੰਗ ਵਿਸ਼ ਲੈ ਹਰ।।
ਵਿਸ਼ ਗਿਆ ਸੱਤ ਸਰਗ ਦੇ ਉਪਰ।
ਮਾਂ ਮਨਸਾ ਦੁਹਾਈ ਦੇਵੇ ਪੁੱਤ ਸ਼ੰਕਰ।।
ਵਿਸ਼ ਬਣਿਆ ਜਾ ਕੇ ਸ਼ੰਕਰ ਦਾ ਕੰਠਹਾਰ।
ਜੈ ਜੈ ਸ਼ੁਭੰਕਰ, ਸ਼ੰਕਰ ਦੁਹਾਈ ਅਵਤਾਰ।।

ਵਿਗਿਆਨ ਅਤੇ ਵਿਸ਼ਹਰੀ ਦੋਹਾਂ ਦੀ ਸਾਧਨਾ ਸ਼੍ਰੀਪਦ ਇਕੋ ਜਿਹੀ ਕੁਸ਼ਲਤਾ ਨਾਲ ਕਰਨ ਲੱਗਾ। ਉਸਨੇ ਜ਼ਖ਼ਮ ਉਪਰ ਗਰਮ ਪਾਣੀ ਪਾਇਆ, ਗਰਮ ਪਾਣੀ ਨਾਲ ਸੇਕ ਦਿੱਤਾ। ਇੰਜੈਕਸ਼ਨ ਦੇਣ ਦੇ ਇਕ ਘੰਟੇ ਬਾਅਦ ਬੰਧਨ ਨੂੰ ਬਦਲ ਕੇ ਦੂਜੀ ਥਾਂ ਬੰਨ੍ਹਿਆ ਅਤੇ ਚੀਖਣ ਲੱਗਾ:

ਧੁਨੀ ਧੁਨੀ ਧੁਨੀ ਜਾਵੇ
ਧੁਨੀ ਖੋਲਿਆਂ ਵਿਸ਼ ਜਾਵੇ।।
ਹੱਡ-ਮਾਸ 'ਚੋਂ ਧੁਨੀ ਉਠੇ।
ਧੁਨੀ ਉਡੇ ਤੇ ਵਿਸ਼ ਨਾ ਚੜ੍ਹੇ।।

ਬਸੰਤ ਨੇ ਜਦ ਆਖ ਦਿੱਤਾ ਕਿ ਹੁਣ ਸ਼ਸ਼ੀ ਦੀ ਜਾਨ ਨੂੰ ਕੋਈ ਖਤਰਾ ਨਹੀਂ ਏ ਤਾਂ ਸ਼੍ਰੀਪਦ ਨੇ ਆਪਣਾ ਝੋਲਾ ਸਾਂਭਣਾ ਸ਼ੁਰੂ ਕੀਤਾ। ਉਸਨੇ ਸ਼ਸ਼ੀ ਦੀ ਮਾਂ ਨੂੰ ਕਿਹਾ, "ਨਸ਼ਕਰ ਤੋਂ ਚੌਲ-ਦਾਲ ਮੰਗ ਕੇ ਲੈ ਜਾਵੀਂ ਅਤੇ ਮਾਂ ਨੂੰ ਭੋਗ ਲਗਾਈਂ। ਉਚੀ ਚੀਕ ਕੇ ਰੋਈਂ। ਆਖੀਂ ਤੇਰੇ ਇੱਟਾਂ ਦੇ ਭੱਠੇ ਤੋਂ ਸੱਪ ਨਿਕਲਿਆ ਅਤੇ ਬੱਚੇ ਨੂੰ ਡਸ ਗਿਆ। ਤੈਨੂੰ ਦੇਣਾ ਪਵੇਗਾ।"

"ਕਹਿਣ ਦੀ ਲੋੜ ਨਹੀਂ। ਦੁਰਗਾ ਮਾਤਾ ਭਲਾ ਹੇਦੋ ਨਸ਼ਕਰ ਨੂੰ ਐਵੇਂ ਹੀ ਛੱਡ ਦੇਵੇਗੀ। ਉਸਦੇ ਭੱਠੇ ਨਾਲ ਸਾਡਾ ਸਾਰਿਆ ਦਾ ਸਰਬਨਾਸ਼ ਹੋ ਰਿਹਾ ਸੀ। ਇਕ ਗੱਲ ਦੱਸੀਂ ਸ਼੍ਰੀਪਦ। ਟੀਕਾ ਲਾਉਣ ਲਈ ਮਾਤਾ ਨੇ ਆਗਿਆ ਦਿਤੀ ਏ?' ਸ਼ਸ਼ੀ ਦੀ ਮਾਂ ਨੇ ਪੁੱਛਿਆ।

"ਉਏ ਹੋਏ। ਉਨ੍ਹਾਂ ਦੀ ਆਗਿਆ ਲਏ ਬਗੈਰ ਭਲਾਂ ਕਿਸ ਦੀ ਹਿੰਮਤ ਏ ਇੰਜੈਕਸ਼ਨ ਲਾਉਣ ਦੀ। ਤੁਹਾਨੂੰ ਇੰਨਾ ਵ਼ੀ ਵਿਸ਼ਵਾਸ ਨਹੀਂ ਏ? ਜਾਨ ਦੇ ਕੇ ਤੁਹਾਡੇ ਲੋਕਾਂ ਦੀ

ਜਾਨ ਬਚਾਉਂਦਾ ਆਂ, ਕਿਸੇ ਦਿਨ ਇਕ ਕੇਲਾ ਜਾਂ ਕਰੇਲਾ ਵੀ ਲਿਆ ਏ ਤੁਹਾਥੋਂ। ਤੁਸੀਂ ਸਾਰੇ- ਗੂੰ ਖਾਣੇ ਹੋ। ਸੱਦਣ ਤੇ ਵੀ ਨਾ ਆਉਂਦਾ, ਤਾਹੀਂ ਠੀਕ ਹੁੰਦਾ।"

ਸ਼ਸ਼ੀ ਦੀ ਮਾਂ ਸ੍ਰੀਪਦ ਦੇ ਪੈਰੀਂ ਪੈ ਗਈ ਅਤੇ ਉਥੇ ਕੱਠੇ ਸਾਰੇ ਲੋਕ ਸ਼ਸ਼ੀ ਦੀ ਮਾਂ ਨੂੰ ਗਾਲ੍ਹਾਂ ਕੱਢਣ ਲੱਗੇ। ਸ੍ਰੀਪਦ ਵੱਡਾ ਅਭਿਨੇਤਾ ਏ। ਉਹ ਸਮਝ ਗਿਆ ਸੀ ਕਿ ਇਸ ਵੇਲੇ ਸਟੇਜ ਉਸਦੇ ਹੱਥ 'ਚ ਏ। ਏਸ ਲਈ ਉਹ ਫੇਰ ਬੋਲਿਆ, "ਹੋਰ, ਇਕ ਗੱਲ ਹੋਰ ਸੁਣ ਲਵੋ।"

"ਦੱਸ ਭਾਈ। ਤੈ ਮੇਰਾ ਮੋਇਆ ਬੱਚਾ ਜਿਉਂਦਾ ਕਰ ਦਿੱਤਾ।"

"ਮਾਂ ਦਾ ਸੇਵਕ ਹਾਂ, ਸੇਵਕ। ਉਨ੍ਹਾਂ ਦੀ ਆਗਿਆ ਬਗੈਰ ਭਲਾ ਮੈਂ ਕੋਈ ਕੰਮ ਕਰ ਸਕਦੈਂ? ਉਨ੍ਹਾਂ ਨੇ ਹੀ ਸੁਫਨੇ 'ਚ ਦਰਸ਼ਨ ਦਿੱਤੇ ਕਿ ਉਹ ਬਸੰਤ ਨੂੰ ਭੇਜ ਰਹੇ ਨੇ। ਉਹ ਮੈਨੂੰ ਸਭ ਕੁਝ ਸਿਖਾ ਦਿਉ। ਮਾਂ ਨੇ ਕਿਹਾ, 'ਬੇਹੁਲਾ ਦੀ ਹਾਲਤ ਵੇਖ ਕੇ ਮੈਨੂੰ ਬੜਾ ਦੁੱਖ ਹੁੰਦਾ ਏ'।"

"ਹਾਂ ! ਹਾਂ ! ਹੋਰ ਕੀ ਕਿਹਾ ਦੇਵੀ ਮਾਂ ਨੇ?" ਸਾਰਿਆਂ ਪੁੱਛਿਆ।

"ਹੇਦੋ ਨਸ਼ਕਰ ਸਰਕਾਰੀ ਮਿੱਟੀ ਦਾ ਤੇਲ ਲੈ ਕੇ ਆਪਣੇ ਘਰ ਆਂਡੇ ਦੇ ਰਿਹਾ ਏ। ਉਸਦੇ ਭੱਠੇ ਨਾਲ ਸਰਬਨਾਸ਼ ਹੋ ਰਿਹੈ, ਫੇਰ ਵੀ ਮਿੱਟੀ ਦਾ ਤੇਲ ਨਹੀਂ ਦਿੰਦਾ। ਐਂਤਕੀ ਝੋਨਾ ਵੱਢਣ ਪਿੱਛੋਂ ਅਸੀਂ ਸਾਰੇ ਚੰਦਾ 'ਕੱਠਾ ਕਰਕੇ ਮਿੱਟੀ ਦਾ ਤੇਲ ਖਰੀਦਾਂਗੇ।"

"ਖਰੀਦਾਂਗੇ?"

"ਆਹ। ਭੱਠੇ ਨੂੰ ਅੱਗ ਲਾ ਕੇ ਸ਼ੀਅੜਚਾਂਦਾ ਨੂੰ ਨਿਰਬੰਸ਼ ਕਰਾਂਗੇ। ਨਹੀਂ ਤਾਂ ਸਾਡੇ 'ਚੋਂ ਇਕ ਵੀ ਨਹੀਂ ਬਚੇਗਾ। ਇਹੀ ਮਾਤਾ ਦੀ ਆਗਿਆ ਏ।"

"ਇੰਜ ਹੀ ਹੋਵੇਗਾ। ਇੰਜ ਹੀ ਹੋਵੇਗਾ।" ਸਾਰਿਆਂ ਕਿਹਾ।

ਉਥੋਂ ਮੁੜਨ ਵੇਲੇ ਰਸਤੇ 'ਚ ਸ੍ਰੀਪਦ ਨੇ ਕਿਹਾ, "ਹੁਣ ਸਾਲੇ ਸਾਰੇ ਹਾਂ 'ਚ ਹਾਂ ਮਿਲਾ ਰਹੇ ਨੇ। ਸਵੇਰੇ ਦੇਖ ਲਿਓ, ਸਾਰਿਆਂ ਮੂਤ ਜਾਣੈ। ਗੂੰ-ਖੋਰ ਸਾਲੇ। ਆਪਣਾ ਵੀ ਬੁਰਾ ਭਲਾ ਨਹੀਂ ਸਮਝਦੇ।"

ਇੱਕ ਪੱਲ ਪਿੱਛੋਂ ਫੇਰ ਬੋਲਿਆ, "ਅੱਜ ਦਾ ਦਿਨ ਵੀ ਕੀ ਦਿਨ ਏ। ਅੱਜ ਮੈਂ ਇੰਜੈਕਸ਼ਨ ਲਾਇਆ ਅਤੇ ਸ਼ਸ਼ੀ ਨੂੰ ਬਚਾਇਆ। ਨਹੀਂ?"

"ਸੱਚ ਆਖ ਰਿਹਾ ਏਂ।"

ਸ੍ਰੀਪਦ ਨੇ ਬਸੰਤ ਦੇ ਹੱਥ ਫੜ੍ਹ ਕੇ ਆਖਿਆ, "ਮੇਰੇ ਉਪਰ ਮਾਂ ਦੀ ਬੜੀ ਕਿਰਪਾ ਏ। ਤੁਹਾਨੂੰ ਜਦ ਤੋਂ ਹਾਂ ਕਿਹਾ ਸੀ ਤਦ ਤੋਂ ਮਨ 'ਚ ਬੜਾ ਪਛਤਾਵਾ ਹੋ ਰਿਹਾ ਸੀ। ਪਰ ਮਾਂ ਨੇ ਰਾਤੀਂ ਦਰਸ਼ਨ ਦਿੱਤੇ। ਉਨ੍ਹਾਂ ਨੇ ਸਾਰੇ ਸਰੀਰ 'ਚ ਸ਼ੀਅੜਚਾਂਦਾ ਦੇ ਗਹਿਣੇ ਪਾਏ ਹੋਏ ਸਨ। ਮਾਂ ਨੇ ਕਿਹਾ, ਤੂੰ ਉਸਦੇ ਕੋਲ ਜਾਈਂ। ਉਸਨੂੰ ਮੈਂ ਹੀ ਭੇਜਿਆ ਏ।"

ਬਸੰਤ ਸਮਝ ਗਿਆ ਕਿ ਸ੍ਰੀਪਦ ਦਾ ਇਹ ਸੁਫਨਾ ਔਟੋਸਜੇਸ਼ਨ ਏ। ਇਸ ਤਰ੍ਹਾਂ ਉਹ ਆਪਣੇ ਆਦਿਮ ਵਿਸ਼ਵਾਸ ਤੋਂ ਮੂੰਹ ਫੇਰ ਕੇ ਵਿਗਿਆਨ ਵੱਲ ਆਉਣ ਦੀ ਖਿਮਾ ਲੋੜਦਾ ਏ। ਉਹ ਇਹ ਵੀ ਸਮਝ ਗਿਆ ਕਿ ਸ੍ਰੀਪਦ ਦੇ ਦਿਲ 'ਚੋਂ ਸਾਰੇ ਅੰਧ ਵਿਸ਼ਵਾਸਾਂ ਨੂੰ ਕੱਢਣਾ ਉਸਦੇ ਵੱਸ 'ਚ ਨਹੀਂ। ਸ੍ਰੀਪਦ ਨੇ 'ਤਮਸੋ ਮਾ ਉਤਰਗਮਯ' ਸੰਭਵ ਨਹੀਂ ਏ। ਉਨ੍ਹਾਂ ਦੇ ਦਿਲ 'ਚ ਅੰਧਕਾਰ ਅਤੇ ਜਿਉਤੀ ਇਕਸਾਰ ਵਾਸਾ ਕਰਨਗੇ, ਕਿਉਂਕਿ ਸ੍ਰੀਪਦ ਸਿਰਫ ਕਹਿਣ ਲਈ 20ਵੀਂ ਸਦੀ 'ਚ ਏ। ਅਸਲ 'ਚ ਸਾਰੀਆਂ ਸ਼ਹਿਰੀ ਸਹੂਲਤਾਂ ਬਗੈਰ ਉਸਦੀ ਜ਼ਿੰਦਗੀ ਹਨ੍ਹੇਰੇ 'ਚ ਹੀ ਬੀਤ ਰਹੀ ਏ। ਮਾਂ ਵਿਸ਼ਹਰੀ ਨੂੰ ਤਿਆਗਣਾ

ਉਸਦੇ ਵੱਸ 'ਚ ਨਹੀਂ ਏ।

ਸ਼੍ਰੀਪਦ ਨੇ ਕਿਹਾ "ਕੱਲ੍ਹ ਬਾਜ਼ਾਰ ਜਾਵਾਂਗਾ। ਕੱਲ੍ਹ ਰਾਤੀਂ ਤੁਹਾਨੂੰ ਮੇਰੇ ਘਰ ਮੂੰਹ ਜੂਠਾ ਕਰਨ ਲਈ ਆਉਣਾ ਪਊਗਾ। ਇਸ ਨੂੰ ਚਾਹੋ ਤਾਂ ਆਪਣੀ ਗੁਰਦੱਖਣਾ ਮੰਨ ਲਵੋ।"

"ਪੈਸੇ ਖਰਚ ਕਰੋਗੇ?"

"ਕਰੂੰਗਾ, ਕਿਉਂ ਨਹੀਂ? ਮੱਛੀ ਲਿਆਵਾਂਗਾ, ਆਲੂ ਲਿਆਵਾਂਗਾ। ਮੇਰਾ ਪਰਿਵਾਰ ਪੀਠਾ ਬਣਾਉਗਾ। ਡਟ ਕੇ ਖਾਵਾਂਗੇ ਆਪਾਂ।"

ਦੂਜੇ ਦਿਨ ਸਵੇਰੇ ਬਸੰਤ ਇਰਫਾਨਪੁਰ ਜਾ ਕੇ ਮਿਠਾਈ ਲੈ ਆਇਆ। ਸ਼ਾਮ ਵੇਲੇ ਬਾਹਰ ਜਾਣ ਤੋਂ ਪਹਿਲਾਂ ਹੇਦੋ ਨਸ਼ਕਰ ਨੇ ਉਸਨੂੰ ਪੁੱਛਿਆ ਸੀ, "ਸ਼੍ਰੀਪਦ ਦੇ ਘਰ ਜਾ ਕੇ ਰਹੇ ਹੋ? ਛੋਟੇ ਲੋਕਾਂ ਨੂੰ ਬਹੁਤਾ ਸਿਰ ਚੜ੍ਹਾਣਾ ਚੰਗਾ ਨਹੀਂ।"

ਬਸੰਤ ਨੇ ਹੱਸ ਕੇ ਕਿਹਾ, "ਉਹ ਮੇਰਾ ਦੋਸਤ ਏ।"

"ਦੋਸਤ।"

"ਆਹੋ। ਅਤੇ ਹੁਣ ਮੈਂ ਇਥੇ ਨਹੀਂ ਰਹਾਂਗਾ। ਮੇਰੇ ਕਰਕੇ ਉਹ ਸਿਰ ਨਹੀਂ ਚੜੂਗਾ।"

ਹੇਦੋ ਨਸ਼ਕਰ ਬਸੰਤ ਦੀ ਗੱਲ ਸੁਣ ਕੇ ਬੌਂਦਲ ਗਿਆ, ਬੋਲਿਆ, "ਇਹ ਸਾਰੀਆਂ ਗੱਲਾਂ ਨਕਸਲੀ ਕਰਦੇ ਆ। ਤੁਸੀਂ ਤਾਂ ਨਕਸਲੀ ਨਹੀਂ ਹੋ?"

"ਨਹੀਂ, ਨਹੀਂ, ਬਿਲਕੁਲ ਨਹੀਂ।"

"ਪੇਂਡੂ ਇਲਾਕਾ ਏ। ਏਥੇ ਦਾ ਵੀ ਇਕ ਸਮਾਜ ਏ।"

"ਮੈਂ ਚੱਲਦਾਂ।"

"ਸੁਣਿਐਂ, ਸ਼੍ਰੀਪਦ ਨੇ ਇੰਜੈਕਸ਼ਨ ਲਾਇਆ ਏ?"

"ਹਾਂ।"

"ਵਿਸ਼ਹਰੀ ਮਾਂ ਦੇ ਹੁਕਮ ਅਨੁਸਾਰ ?"

"ਹਾਂ ਇਹੀ ਤਾਂ ਆਖਿਆ ਏ।"

"ਮਾਂ ਨੇ ਇਜਾਜ਼ਤ ਦੇ ਦਿੱਤੀ?"

"ਇਹ ਮੈਂ ਕਿਵੇਂ ਕਹਿ ਸਕਦਾ? ਜਿਹੜਾ ਪੂਜਾ ਕਰਦੈ, ਉਹੀ ਦੱਸ ਸਕਦੈ। ਕੀ ਉਹ ਝੂਠ ਵੀ ਬੋਲਦਾ?"

"ਨਹੀਂ ਨਹੀਂ । ਜਿਹੜਾ ਇੰਜ ਕਰੇਗਾ ਉਸਦੀ ਜੀਭ ਕਟ ਕੇ ਡਿੱਗ ਜਾਵੇਗੀ। ਠੀਕ ਏ, ਲਾ ਦਿਉ ਇੰਜੈਕਸ਼ਨ। ਕਿਸੇ ਦਾ ਭਲਾ ਈ ਹੋਊ।"

"ਹਾਂ, ਭਲਾ ਤਾਂ ਹੋਵੇਗਾ ਈ।"

"ਮੈਂ ਇਹ ਗੱਲ ਸੁਣੀ ਤਾਂ ਸ਼ਸ਼ੀ ਦੀ ਮਾਂ ਨੂੰ ਚੌਲ, ਦਾਲ, ਮਸਾਲੇ ਦੇ ਦਿੱਤੇ, ਮਾਂ ਦਾ ਭੋਗ ਲਾਉਣ ਲਈ। ਮੇਰਾ ਪੁੱਤਰ ਬਚ ਗਿਆ।"

"ਉਹ ਤਾਂ ਬਚ ਗਿਆ, ਪਰ ਜੇਕਰ ਤੁਹਾਡੇ ਭੱਠੇ ਦਾ ਕੋਈ ਇੰਤਜ਼ਾਮ ਨਾ ਹੋਇਆ ਤਾਂ ਸਾਰੇ ਬਚੇ ਰਹਿਣਗੇ, ਇਹਦੀ ਕੋਈ ਉਮੀਦ ਨਹੀਂ।"

ਦੇਖਦਾਂ। ਠੀਕ ਮੁੱਲ ਮਿਲਦੇ ਸਾਰ ਹੀ ਵੇਚ ਦਿਉਂਗਾ!"

ਸ਼੍ਰੀਪਦ ਦੇ ਘਰ ਲਾਲਟੈਨ ਦੀ ਲੋਅ 'ਚ ਬਤਖ ਦਾ ਮਾਸ, ਕਰੇਲੇ ਦੀ ਸਬਜ਼ੀ ਅਤੇ ਚੌਲ ਖਾਧੇ ਗਏ। ਉਪਰੋਂ ਰਸਗੁੱਲੇ।

ਖਾਣ ਮਗਰੋਂ ਸ਼੍ਰੀਪਦ ਨੇ ਪੁੱਛਿਆ, "ਮਾਂ ਦਾ ਭਜਨ ਸੁਣੋਗੇ?"

"ਜ਼ਰੂਰ।"

ਮਨਸਾ ਮੰਗਲ ਦਾ ਗਾਉਣ ਸ਼ੁਰੂ ਹੋ ਗਿਆ। ਰਾਤ ਡੂੰਘੀ ਹੁੰਦੀ ਗਈ। ਗਿੱਦੜ ਬੋਲਣ ਲੱਗੇ। ਚੁਪਾਸੀ ਖਾਮੋਸ਼ੀ। ਬਸੰਤ ਦਾ ਮਨ ਭਰ-ਭਰ ਜਾਂਦਾ ਸੀ।

ਕਈ ਦਿਨਾਂ ਪਿੱਛੋਂ ਤਾਮਲੀ ਤੋਂ ਸ਼੍ਰੀਪਦ ਨੂੰ ਬੁਲਾਵਾ ਆਇਆ। ਉਥੇ ਦੇ ਇਕ ਸਕੂਲ ਮਾਸਟਰ ਨੂੰ ਸੱਪ ਲੜ ਗਿਆ ਸੀ। ਸ਼੍ਰੀਪਦ ਗਿਆ। ਉਸ ਬਥੇਰੀ ਕੋਸ਼ਿਸ਼ ਕੀਤੀ, ਪਰ ਸੱਪ ਲੜੇ ਨੂੰ ਅੱਧਾ ਘੰਟਾ ਹੋ ਗਿਆ ਸੀ, ਏਸ ਲਈ ਸ਼੍ਰੀਪਦ ਦੇ ਪਹੁੰਚਣ ਤੋਂ ਪਹਿਲਾਂ ਹੀ ਉਹ ਲਗਭਗ ਮਰ ਚੁੱਕਾ ਸੀ। ਫੇਰ ਵੀ ਸ਼੍ਰੀਪਦ ਨੇ ਆਪਣੇ ਵਲੋਂ ਕੋਈ ਕਸਰ ਨਾ ਛੱਡੀ। ਇਸ ਤੋਂ ਬਸੰਤ ਦੀ ਸਮਝ 'ਚ ਆ ਗਿਆ ਕਿ ਪੇਂਡੂ ਹਲਕੇ 'ਚ ਸ਼੍ਰੀਪਦ ਦਾ ਇਕ ਨਵਾਂ ਪਰੀਚੈ ਸਾਹਮਣੇ ਆ ਰਿਹਾ ਏ। ਤਾਮਲੀ 'ਚ ਵੀ ਸੱਪਾਂ ਦਾ ਮਾਂਦਰੀ ਏ। ਨਾਂ ਏ ਭੂਸ਼ਣ ਮਾਲ। ਭੂਸ਼ਣ ਨੇ ਖੁਦ ਹੀ ਸ਼੍ਰੀਪਦ ਨੂੰ ਬੁਲਾਉਣ ਵਾਸਤੇ ਆਖਿਆ ਸੀ। ਆਪਣੇ ਪਿੰਡ 'ਚ ਭੂਸ਼ਣ ਵੱਲੋਂ ਸ਼੍ਰੀਪਦ ਨੂੰ ਸੱਦਣ ਦਾ ਮਤਲਬ ਏ ਕਿ ਸ਼੍ਰੀਪਦ ਇੰਜੈਕਸ਼ਨ ਲਾਉਂਦਾ ਏ, ਇਹ ਗੱਲ ਤਾਂ ਸਾਰਿਆਂ ਤੱਕ ਚਲੀ ਗਈ ਸੀ।

ਇਸ ਤਰ੍ਹਾਂ ਦਿਨ ਬੀਤਣ ਲੱਗੇ। ਸ਼੍ਰੀਪਦ ਅਤੇ ਸਿਹਤ-ਕੇਂਦਰ ਦੀ ਮਦਦ ਨਾਲ ਬਸੰਤ ਆਪਣਾ ਪੇਪਰ ਲਿਖਦਾ ਰਿਹਾ। ਘੋੜੇ ਦੇ ਪਲਾਜ਼ਾ ਸਿਰਸ ਵਲੋਂ ਵੀ ਜਿਹੜੇ ਅਲਰਜਿਕ ਨਹੀਂ ਹਨ, ਉਹ ਵੀ ਪ੍ਰਤੀਰੋਧ-ਹੀਨ ਸਰੀਰ 'ਚ ਸੈਕੇਂਡਰੀ ਸਿਸਟਮ ਡੀਵੈਲਪ ਕਰਕੇ ਮਰ ਸਕਦੇ ਨੇ। ਜਿਨ੍ਹਾਂ ਨੂੰ ਭਰਪੂਰ ਖ਼ੁਰਾਕ ਨਹੀਂ ਮਿਲਦੀ, ਉਨ੍ਹਾਂ ਦੇ ਸਰੀਰ 'ਚ ਟਾਈਫਾਈਡ, ਪੀਲਿਆ, ਦੰਦਾਂ 'ਚ ਜ਼ਖ਼ਮ ਅਤੇ ਹੈਜ਼ੇ ਵਰਗੇ ਰੋਗਾਂ ਦਾ ਹਮੇਸ਼ਾ ਵਾਧਾ ਹੁੰਦਾ ਏ। ਇਸਦੇ ਸਿਟੇ ਵਜੋਂ ਹੋਰ ਲੱਛਣ ਵੀ ਵਿਖਾਈ ਦੇਂਦੇ ਨੇ।

ਬੰਦੇ ਮਰਦੇ ਵੀ ਨੇ, ਪਰ ਜਿਹੜੇ ਬਚ ਜਾਂਦੇ ਉਹ ਡਾਕਟਰ ਅਤੇ ਸ਼੍ਰੀਪਦ ਦੇ ਮਨ 'ਚ ਸ਼ਕਤੀ ਦਾ ਸੰਚਾਰ ਕਰਨ ਲੱਗੇ। ਬਸੰਤ ਨੇ ਸ਼੍ਰੀਪਦ ਤੋਂ ਨਵੇਂ ਸਿਰਿਉਂ ਇਹ ਸਭ ਕੁਝ ਸਿਖਿਆ। ਸੱਪ ਦੇ ਡੰਗੇ ਤੇ ਰੋਗੀ ਡਰ ਦੇ ਮਾਰੇ ਵੀ ਮਰ ਜਾਂਦਾ ਏ। ਇਹ ਗੱਲ ਬਸੰਤ ਨੇ ਕਿਤਾਬਾਂ 'ਚ ਪੜ੍ਹੀ ਸੀ।

ਸ਼੍ਰੀਪਦ ਨੇ ਉਸ ਡਰ ਦੇ ਜਿਉਂਦੇ ਰੂਪ ਨੂੰ ਵਿਖਾ ਦਿੱਤਾ। ਸ਼੍ਰੀਪਦ ਨੇ ਇਕ ਦਿਨ ਕਿਹਾ, "ਤੁਸੀਂ ਰਾਜੂ ਧੋਬੀ ਨੂੰ ਮਰਦਿਆਂ ਵੇਖਿਆ? ਮੈਂ ਬਾਜ਼ਾਰ ਗਿਆ ਸਾਂ। ਉਸ ਨੂੰ ਲੜਿਆ ਤਾਂ ਢੋੜਾ ਸੱਪ ਸੀ, ਪਰ ਉਸ ਕਿਹਾ, ਸ਼ੀਅੜਚਾਂਦਾ ਨੇ ਡੰਗਿਆ ਏ। ਡਰ ਦੇ ਮਾਰੇ ਉਸਦੀ ਧੁਕਧੁਕੀ ਬੰਦ ਹੋ ਗਈ। ਉਸਦੀ ਘਰਵਾਲੀ ਰੋ ਕੇ ਕਹਿਣ ਲੱਗੀ, "ਕਿਥੇ ਗਏ ਸੀ, ਬਾਬਾ? ਤੁਸੀਂ ਹੁੰਦੇ ਤਾਂ ਕੁਝ ਨਾ ਹੁੰਦਾ। ਢੋੜਾ ਨੇ ਡੰਗਿਆ ਸੀ, ਪਰ ਸਮਝੇ ਪਈ ਸੀਅੜਚਾਂਦਾ ਲੜਿਆ ਏ।' ਏਸੇ ਕਰਕੇ ਸਾਡੇ ਸ਼ਸਤਰਾਂ 'ਚ ਲਿਖਿਐ ਪਈ ਰੋਗੀ ਨੂੰ ਇਕੱਲਿਆਂ ਨਹੀਂ ਛੱਡਣਾ ਚਾਹੀਦਾ। ਕਿਸੇ ਦੇ ਨੇੜੇ ਰਹਿਣ ਨਾਲ ਰੋਗੀ ਨੂੰ ਤਾਕਤ ਮਿਲਦੀ ਏ।"

"ਡਰ ਨਾਲ ਉਸਦਾ ਹਾਰਟ ਫੇਲ੍ਹ ਹੋ ਗਿਆ।"

"ਇਸ ਡਰ ਦਾ ਇਲਾਜ਼ ਕੀ ਏ?"

"ਤੁਹਾਡਾ ਪੁੱਤਰ ਸਿੱਖ ਰਿਹੈ ?"

"ਜ਼ਰੂਰ ! ਪੁੱਤਰ ਮੰਤਰ ਮੁੰਤਰ ਸਿੱਖਣ ਨਹੀਂ ਆਉਂਦਾ। ਪਰ ਇੰਜੈਕਸ਼ਨ 'ਚ ਖ਼ੂਬ ਉਤਸ਼ਾਹ ਏ। ਅਜੇ ਸਾਰੇ ਲੱਛਣ ਨਹੀਂ ਸਮਝਦਾ। ਉਸਦੇ ਸਿਰ 'ਤੇ ਕੰਮ ਨਹੀਂ ਛੱਡਦਾ ਮੈਂ।

"ਜੇਕਰ ਬੰਧਨ ਨਾ ਬਦਲਿਆ ਜਾਵੇ ਤਾਂ ਗੈਂਗਰੀਨ ਹੋ ਜਾਂਦੀ ਏ। ਅਤੇ ਫੱਟ ਦੇਣੀ ਖੋਲ੍ਹਣ ਨਾਲ ਮੌਤ, ਇਹ ਗੱਲ ਉਸਨੂੰ ਸਿਖਾਣਾ।"

"ਸਭ ਸਿਖਾ ਰਿਹਾ ਆਂ। ਪੈਸੇ ਤਾਂ ਮੈਂ ਲੈਂਦਾ ਨਹੀਂ, ਇਸ ਲਈ ਨਿਸ਼ੀਕਾਂਤ ਮੱਲਾਹ ਇਕ ਬਕਸਾ ਦੇ ਗਿਐ, ਕਟਰਲ ਦੀ ਲੱਕੜ ਦਾ। ਉਸਦੀ ਮਾਂ ਨੂੰ ਮੈਂ ਬਚਾਇਆ ਸੀ। ਉਸ ਆਖਿਆ— ਇਸ ਵਿਚ ਦਵਾਈ ਅਤੇ ਇੰਜੈਕਸ਼ਨ ਰੱਖਿਉ। ਮਾਂ ਦਾ ਨਾਂ ਲੈ ਕੇ ਲਗਾਉਣਾ। ਇਸ ਵੇਲੇ ਤਾਂ ਤੁਹਾਡਾ ਅਤੇ ਤੁਹਾਡੇ ਇੰਜੈਕਸ਼ਨ ਦਾ ਹੀ ਭਰੋਸਾ ਏ। ਹੁਣ ਦੱਸੋ ਤੁਹਾਡਾ ਕੰਮ ਕਿਵੇਂ ਰਿਹੈ?"

"ਠੀਕ ਚਲ ਰਿਹਾ ਏ। ਜੇਕਰ ਇਥੇ ਨਾ ਆਉਂਦਾ ਤਾਂ ਪਤਾ ਈ ਨਹੀਂ ਸੀ ਲੱਗਣਾ ਕਿ ਭੁੱਖੇ ਸਰੀਰ 'ਚ ਇੰਜੈਕਸ਼ਨ ਲੱਗਣ ਨਾਲ ਵੀ ਕਿੰਨੇ ਹੀ ਲੱਛਣ ਵਿਖਾਈ ਦੇਂਦੇ ਨੇ ਅਤੇ ਕਿਸ ਤਰ੍ਹਾਂ ਆਦਮੀ ਕਸ਼ਟ ਭੋਗਦਾ ਏ।"

"ਹੇਦੋ ਨੂੰ ਤਾਂ ਸੱਪ ਲੜੂਗਾ ਨਹੀਂ। ਜੇਕਰ ਲੜਦਾ ਤਾਂ ਤੁਸੀਂ ਵੇਖ ਲੈਂਦੇ ਕਿ ਇਕ ਹੱਥੀਂ ਬਰਾਬਰ ਖਾਣ ਵਾਲੇ ਸਰੀਰ 'ਚ ਕੀ ਕੀ ਲੱਛਣ ਪੈਂਦਾ ਆ। ਉਸਨੂੰ ਸੱਪ ਡੰਗੂਗਾ ਵੀ ਨਹੀਂ, ਕਿਉਂਕਿ ਡੰਗਣ ਨਾਲ ਸੱਪ ਆਪ ਮਰ ਜਾਊ। ਬੱਲੇ, ਨਸ਼ਕਰ ਵੀ ਕਿਹਾ ਆਦਮੀ ਏ।"

"ਮੇਰੇ ਜਾਣ ਦਾ ਵੇਲਾ ਹੋ ਗਿਐ।"

"ਇਹ ਸੋਚ ਕੇ ਬੜਾ ਕਸ਼ਟ ਹੁੰਦੈ।"

"ਸ਼ਾਇਦ ਫੇਰ ਆਵਾਂ।"

"ਪਤਾ ਨਹੀਂ। ਆਦਮੀ ਕੰਮ 'ਚ ਰੁਝ ਜਾਂਦੈ ਤਾਂ ਕਿਥੇ ਆ ਹੁੰਦੈ।"

"ਤੁਹਾਡੀ ਮਨਸਾ ਦੇਵੀ ਦੇ ਸਰੀਰ ਤੇ ਕੀ ਕਾਲਾਜ਼ ਦੇ ਕੰਮ ਦਾ ਗਹਿਣਾ ਹੁੰਦਾ ਏਂ? ਦੇਖਣ 'ਚ ਵਾਹਵਾ ਸੁੰਦਰ ਲੱਗਦਾ ਹੋਵੇਗਾ?"

"ਹਾਂ। ਮਰਨਾ ਹੁੰਦਾ ਏ, ਮਰਨ ਤੇ ਇਸਦਾ ਚੰਮ ਲਾ ਕੇ ਗਹਿਣਾ ਬਣਾਉਣਾ ਪੈਂਦਾ ਏ। ਸਾਡੇ ਲੋਕਾਂ ਦਾ ਇਥੇ ਇਹੋ ਨੇਮ ਏ। ਅੱਜ ਕੱਲ੍ਹ ਦੇ ਮਾਲ ਸਾਰੇ ਨੇਮ ਨਹੀਂ ਮੰਨਦੇ। ਅੱਜ ਕੱਲ੍ਹ ਉਹ ਢੋੜਾ ਮਾਰਦੇ ਨੇ ਅਤੇ ਕਲਕੱਤੇ ਜਾ ਕੇ ਚਮੜਾ ਵੇਚਦੇ ਨੇ।। ਗਹੁੰਅਨ ਮਾਰਨ ਨਾਲ ਦੁਗਣਾ ਫਾਇਦਾ ਹੁੰਦਾ ਏ।"

ਬਸੰਤ ਦੇ ਵਾਪਸ ਚਲੇ ਜਾਣ ਦੀ ਸੰਭਾਵਨਾ ਤੋਂ ਹੇਦੋ ਨਸ਼ਕਰ ਬੜਾ ਖੁਸ਼ ਹੋਇਆ ਅਤੇ ਇਰਫਾਨਪੁਰ ਠਾਣੇ ਜਾ ਕੇ ਆਪਣੇ ਦਿਲ ਦੀ ਗੱਲ ਕਹਿ ਆਇਆ। ਕਿਹਾ, "ਹਾਕਮ ਦਾ ਸਾਲਾ ਏ, ਏਸ ਲਈ ਕੁਝ ਕਿਹਾ ਨਹੀਂ। ਨਹੀਂ ਤਾਂ ਇਸਨੇ ਤਾਂ ਉਹ ਪੰਗਾ ਪਾਇਆ ਏ ਕਿ ਕੀ ਆਖਾਂ। ਨਕਸਲੀਆਂ ਦੇ ਵੀ ਮੋਢੇ ਚੜ੍ਹ ਕੇ ਹੱਸਦਾ ਸੀ। ਛੋਟੇ ਲੋਕਾਂ ਸੰਗ ਉਠਦਾ ਬੈਠਦਾ ਸੀ। ਛੋਟੀ ਜਾਤ ਵਾਲਿਆਂ ਨੂੰ ਇੰਜੈਕਸ਼ਨ ਲਾਉਂਦਾ ਸੀ ਅਤੇ ਨਾਲ ਬੈਠ ਕੇ ਖਾਣਾ ਖਾਂਦਾ ਸੀ। ਝੋਨੇ ਦੀ ਵਾਢੀ ਹੁਣ ਉਨ੍ਹਾਂ ਲੋਕਾਂ ਨੂੰ ਕਾਬੂ ਰੱਖਣਾ ਔਖਾ ਹੋਊ। ਉਸ ਲਈ ਤਾਂ ਦੋ ਦਿਨਾਂ ਦੀ ਖੇਡ ਸੀ, ਪਰ ਮੈਨੂੰ ਤਾਂ ਇਹ ਕੰਡਾ ਉਮਰ ਭਰ ਚੁਭੂ।"

'ਕੋਈ ਮਤਾ ਪਕਾ ਰਿਹਾ ਸੀ ਕਿਤੇ?"

"ਨਹੀਂ ਮਤਾ ਤਾ ਨਹੀਂ ਸੀ ਪਕਾਉਂਦਾ, ਪਰ ਪਿੰਡ ਦੀ ਆਬੋ ਹਵਾ ਤਾਂ ਬਦਲ ਹੀ ਦਿੱਤੀ ਉਸਨੇ। ਸ਼੍ਰੀਪਦ ਮਾਲ ਪੈਰਾਂ 'ਚ ਜੁੱਤੀਆਂ ਪਾਈ, ਬੈਟਰੀ ਲੈ ਕੇ ਘੁੰਮਦਾ ਰਹਿੰਦਾ। ਛੋਟੀ ਜਾਤ ਦੇ ਲੋਕ ਹੁਣ ਜੁੱਤੀਆਂ ਪਾਣ ਲੱਗੇ ਤਾਂ ਸਮਝੋ ਪਈ ਘੋਰ ਕਲਯੁੱਗ ਆ

ਗਿਆ। ਸੱਪ ਨਾ ਲੜੇ, ਪਰ ਜੇਕਰ ਲੜਨ ਲੱਗੂ ਤਾਂ ਕੀ ਜੁੱਤੀਆਂ ਪਾ ਕੇ ਉਸਨੂੰ ਰੋਕ ਲਉਗੇ? ਕਿਸਦੇ ਵੱਸ ਏ ਉਹਨੂੰ ਰੋਕਣਾ?"

"ਵਿਸ਼ਹਰੀ ਦੇਵੀ ਨੇ ਸ਼ਾਇਦ ਹੇਦੋ ਲਸ਼ਕਰ ਦੀਆਂ ਗੱਲਾਂ ਸੁਣ ਲਈਆਂ ਸਨ। ਉਸੇ ਰਾਤ ਬਸੰਤ ਨੇ ਸੁਣਿਆ, ਕੋਈ ਦਰਵਾਜ਼ੇ ਤੇ ਧੱਕੇ ਮਾਰ ਰਿਹਾ ਏ ਅਤੇ ਬੜੇ ਈ ਬੇਕਲ ਸੁਰ 'ਚ ਬੁਲਾ ਰਿਹਾ ਏ। ਉਹ ਉਭੜਵਾਹਾ ਉਠ ਪਿਆ ਅਤੇ ਦਰਵਾਜ਼ਾ ਖੋਲ੍ਹਿਆ ਤਾਂ ਵੇਖਿਆ ਕਿ ਹੇਦੋ ਨਸ਼ਕਰ, ਸ਼੍ਰੀਪਦ ਦਾ ਪੁੱਤਰ ਪਤਿਤ ਅਤੇ ਹੋਰ ਕਈ ਲੋਕ ਖੜ੍ਹੇ ਸਨ। ਬਸੰਤ ਨੂੰ ਵੇਖਦਿਆਂ ਸਾਰ ਪਤਿਤ ਨੇ ਰੋਂਦਿਆਂ ਆਖਿਆ, "ਇੰਜੈਕਸ਼ਨ ਲੈ ਚਲੋ ਬਾਬੂ ਜੀ। ਬਾਬਾ ਨੂੰ........ਬਾਬਾ ਨੂੰ......।"

"ਸ਼੍ਰੀਪਦ ਨੂੰ ?"

"ਹਾਂ ਬਾਬੂ, ਸੁੱਤਿਆਂ ਲੜਿਆ ਏ ਵੱਖੀ 'ਚ।"

ਅਚਾਨਕ ਚਾਰੇ ਪਾਸੇ ਤੇਜ਼ ਰੋਸ਼ਨੀ ਫੈਲ ਗਈ। ਸ਼ਸ਼ੀ ਦੇ ਹੱਥ 'ਚ ਪੈਟਰੋਮੈਕਸ ਸੀ। ਹੇਦੋ ਨਸ਼ਕਰ ਦੀ ਆਵਾਜ਼ 'ਚ ਵੀ ਡਰ ਭਰਿਆ ਹੋਇਆ ਸੀ। ਸੱਪ ਦੇ ਡੰਗਣ ਨਾਲ ਸ਼੍ਰੀਪਦ ਦੇ ਮਰ ਜਾਣ ਦਾ ਅਰਥ ਉਹ ਵੀ ਸਮਝਦਾ ਸੀ। ਹੇਦੋ ਨਸ਼ਕਰ ਨੇ ਕਿਹਾ "ਰੋਸ਼ਨੀ ਲੈ ਚੱਲੀਏ?"

"ਤੁਸੀਂ ਵੀ ਚਲੋਗੇ?"

"ਸ਼੍ਰੀਪਦ.....।"

ਬਸੰਤ ਟਾਰਚ ਲੈ ਕੇ ਨੱਸਿਆ। ਉਹਦੇ ਮੋਢੇ 'ਤੇ ਝੋਲਾ ਲਮਕਦਾ ਪਿਆ ਸੀ। ਸ਼੍ਰੀਪਦ ਨੂੰ ਸੱਪ ਲੜ ਗਿਆ। ਸ਼੍ਰੀਪਦ ਨੂੰ? ਸ਼੍ਰੀਪਦ ਦੇ ਘਰ ਕਾਫੀ ਭੀੜ ਸੀ। ਲੋਕ ਬਾਹਰ ਤੋਂ ਲੈ ਕੇ ਵਿਹੜੇ ਤੱਕ ਭਰੇ ਹੋਏ ਸਨ। ਬਸੰਤ ਨੇ ਸਾਰਿਆਂ ਨੂੰ ਧੱਕ ਕੇ ਇਕ ਪਾਸੇ ਕੀਤਾ ਅਤੇ ਅੰਦਰ ਵੜ ਗਿਆ। ਕੁਝ ਲੋਕ ਰੋ ਪਏ ਅਤੇ ਕਹਿਣ ਲੱਗੇ, "ਮਾਲ ਨੂੰ ਬਚਾ ਲਓ ਬਾਬੂ। ਤੁਸੀਂ ਨਹੀਂ ਬਚਾਉਗੇ ਤਾਂ ਉਹ ਬਚੂਗਾ ਵੀ ਨਹੀਂ।"

ਸ਼੍ਰੀਪਦ ਕੰਧ ਨਾਲ ਪਿੱਠ ਟਿਕਾ ਕੇ ਬੈਠਾ ਸੀ। ਉਸਦੇ ਸਾਹਮਣੇ ਇਕ ਮੋਇਆ ਕਾਲਾਜ਼ ਪਿਆ ਸੀ। ਸ਼੍ਰੀਪਦ ਦਾ ਇਕ ਹੱਥ ਆਪਣੀ ਪਤਨੀ ਦੇ ਮੋਢੇ 'ਤੇ ਸੀ। ਉਹ ਬੁਰੀ ਤਰ੍ਹਾਂ ਬਿਲਖ ਰਹੀ ਸੀ। ਸ਼੍ਰੀਪਦ ਦੇ ਲੱਕ 'ਚ ਚੀਰਾ ਲੱਗਿਆ ਹੋਇਆ ਸੀ। ਸ਼੍ਰੀਪਦ ਦੀਆਂ ਦੋਵੇਂ ਅੱਖਾਂ ਨੀਂਦ ਨਾਲ ਬੇਵੱਸ ਹੋ ਰਹੀਆਂ ਸਨ। ਪਲਕਾਂ ਵਾਰ-ਵਾਰ ਡਿੱਗ ਰਹੀਆਂ ਸਨ, ਜਿਨ੍ਹਾਂ ਨੂੰ ਜ਼ਬਰਦਸਤੀ ਖੋਲ੍ਹਦਾ ਸੀ।"

"ਸ਼੍ਰੀਪਦ ?"

"ਬਾਬੂ? ਬਸੰਤ ਬਾਬੂ?"

"ਕੋਈ ਜਨਾ ਪਾਣੀ ਗਰਮ ਕਰੇ, ਬਹੁਤ ਸਾਰਾ ਪਾਣੀ। ਪੈਟਰੋਮੈਕਸ ਏਧਰ ਰੱਖੋ, ਸ਼੍ਰੀਪਦ ਘਬਰਾਣਾ ਨਹੀਂ, ਮੈਂ ਇੰਜੈਕਸ਼ਨ ਲਾਉਣ ਲੱਗਾ ਹਾਂ।"

"ਇੰਜੈਕਸ਼ਨ ਲਾਉਂਦਿਆਂ ਬਸੰਤ ਦੇ ਹੱਥ ਕੰਬ ਰਹੇ ਸਨ। ਸ਼੍ਰੀਪਦ ਦੇ ਬੁਲ੍ਹਾਂ 'ਤੇ ਇਕ ਬਰੀਕ ਮੁਸਕੜੀ ਉਭਰੀ। ਫੇਰ ਉਸਦੀ ਆਵਾਜ਼ ਜਿਵੇਂ ਦੂਰੋਂ ਹਵਾ 'ਚ ਤਰਦੀ ਹੋਈ ਆਈ, "ਪਤਿਤ ਬੰਧਨ ਬੰਨ੍ਹਣਾ ਚਾਹੁੰਦਾ ਸੀ, ਪਰ ਬੰਨ੍ਹਦਾ ਕਿਥੇ?"

"ਸ਼੍ਰੀਪਦ ਤੈਨੂੰ ਮੈਂ ਸਭ ਤੋਂ ਤਗੜੀ ਡੋਜ਼ ਦਿੰਨਾ।"

"ਦੇ ਦਿਓ।"

"ਬਸੰਤ ਬੇਰਹਿਮੀ ਨਾਲ਼ ਸ਼੍ਰੀਪਦ ਦੇ ਲੱਕ 'ਚ ਚੀਰਾ ਦੇਣ ਲੱਗਾ। ਸ਼੍ਰੀਪਦ ਨੇ

ਦੁਬਾਰਾ ਮੁਸਕਰਾ ਕੇ ਕਿਹਾ, "ਮੈਨੂੰ ਕੁਝ ਮਹਿਸੂਸ ਨਹੀਂ ਹੋ ਰਿਹਾ। ਲੱਗਦੈ, ਕੰਮ ਬਣਦਾ ਨਹੀਂ ਬਾਬੂ। ਬੈਠੋ ਤੁਸੀਂ।"

ਫੇਰ ਗਰਮ ਪਾਣੀ ਆਇਆ। ਅਮੋਨਿਅਮ ਕਲੋਰਾਈਡ ਉਸ 'ਚ ਘੋਲਿਆ ਗਿਆ। ਇਹ ਜਾਣਦਿਆਂ ਵੀ ਕਿ ਹਰ ਕੋਸ਼ਿਸ਼ ਬੇਕਾਰ ਜਾਏਗੀ, ਬਸੰਤ ਜੂਝਦਾ ਰਿਹਾ। ਸ੍ਰੀਪਦ ਜਿਵੇਂ ਬਹੁਤ ਦੂਰੋਂ ਬੋਲਿਆ, "ਉਥੇ ਕੱਟਣ ਨਾਲ ਕੀ ਹੋਊਗਾ ਬਾਬੂ? ਤੁਸੀਂ ਹੀ ਤਾਂ ਆਖਿਆ ਸੀ ਲੱਕ ਅਤੇ ਹਾਰਟ 'ਚ ਕੋਈ ਫ਼ਰਕ ਨਹੀਂ ਪਵੇਗਾ।"

"ਸ੍ਰੀਪਦ ਅੱਖਾਂ ਖੋਲ੍ਹ?"

"ਅੱਖਾਂ 'ਚ ਰੋਸ਼ਨੀ ਨਹੀਂ ਹੈ ਬਾਬੂ। ਬਸ ਨੀਂਦ । ਨੀਂਦ।"

"ਗਰਮ ਪਾਣੀ ਦਾ ਭਾਂਡਾ ਲਿਆਓ। ਕੰਬਲ ਦੀ ਤਹਿ ਲਾਓ।"

ਜਿਹੜੇ ਕੰਬਲ 'ਤੇ ਬੈਠ ਕੇ ਸ੍ਰੀਪਦ ਪੂਜਾ ਕਰਦਾ ਸੀ, ਉਸ ਨੂੰ ਸੱਪ ਦੀ ਡੰਗੀ ਥਾਂ 'ਤੇ ਲਾ ਕੇ ਗਰਮ ਪਾਣੀ ਦਾ ਸੇਕ ਦਿੱਤਾ ਗਿਆ। ਫੇਰ ਵੀ ਸਰੀਰ 'ਚ ਕੋਈ ਹਲਚਲ ਨਹੀਂ ਹੋਈ। ਬਸੰਤ ਨੇ ਸ੍ਰੀਪਦ ਦੀ ਨਬਜ਼ ਦੇਖੀ, ਛਾਤੀ ਤੇ ਕੰਨ ਧਰ ਕੇ ਸੁਣਿਆ। ਬੜੇ ਯਤਨਾਂ ਨਾਲ ਸ੍ਰੀਪਦ ਨੇ ਅੱਖਾਂ ਖੋਲ੍ਹੀਆਂ। ਆਪਣੇ ਘੁਟੇ ਗਲੇ 'ਚ ਬੋਲਿਆ, "ਨਸ਼ਕਰ ਨੇ ਇੱਟਾਂ ਨਹੀਂਓ ਵੇਚੀਆਂ।"

ਬਸੰਤ ਨੇ ਉਸ ਦੀ ਛਾਤੀ ਤੇ ਕੰਨ ਧਰੀ ਰੱਖਿਆ। ਫੇਰ ਹੌਲੀ ਹੌਲੀ ਉਠ ਖਲੋਤਾ ਅਤੇ ਸ੍ਰੀਪਦ ਨੂੰ ਭੁੰਜੇ ਲਿਆ ਦਿੱਤਾ। ਫੇਰ ਮੂੰਹ ਢੱਕ ਕੇ ਫੁੱਟ-ਫੁੱਟ ਕੇ ਰੋਣ ਲੱਗਾ। ਬੇਹੁਲਾ ਪਿੰਡ ਦੇ ਸੌ ਤੋਂ ਵੀ ਵੱਧ ਲੋਕ ਇਕੋ ਸੁਰ 'ਚ ਬੋਲ ਪਏ। ਰਾਤ ਦਾ ਸੰਨਾਟਾ ਤਾਰ ਤਾਰ ਹੋ ਗਿਆ। ਕਾਲਾਜ਼ ਦੇ ਪੁਰਾਣੇ ਚੰਨ ਦਾ ਮੁਕਟ ਪਾਈ ਪਿੱਤਲ ਦੀ ਮਨਸਾ ਦੇਵੀ ਇਕਸਾਰ ਸਨੇਹ ਨਾਲ ਅੱਖਾਂ ਟੱਡੀਂ ਵੇਖਦੀ ਰਹੀ।

ਸਵੇਰਾ ਹੋਇਆ। ਜਿਵੇਂ ਉਹ ਪਰਲੋ ਦਾ ਦਿਨ ਸੀ। ਪਤਾ ਨਹੀਂ ਕਿਵੇਂ ਖ਼ਬਰ ਪੁੱਜੀ, ਤਾਮਲੀ, ਬਕੁਲਪੁਰ, ਫੂਲੇ ਅਤੇ ਗਾਂਗਟੀ ਪਿੰਡਾਂ ਦੇ ਮਾਲ ਲੋਕ ਉਥੇ ਪੁੱਜ ਗਏ। ਉਸ ਵੇਲੇ ਬਸੰਤ ਇਕ ਦਰਸ਼ਕ ਬਰਾਬਰ ਸੀ। ਉਥੇ ਜੋ ਕੁਝ ਹੋ ਰਿਹਾ ਸੀ, ਉਸ 'ਚ ਉਸਦੀ ਕੋਈ ਭੂਮਿਕਾ ਨਹੀਂ ਸੀ। ਕੇਲੇ ਦਾ ਇਕ ਬੇੜਾ ਤਿਆਰ ਕੀਤਾ ਗਿਆ। ਉਸ ਉਪਰ ਪੱਤੇ ਵਿਛਾ ਕੇ ਸ੍ਰੀਪਦ ਦੀ ਪੀਲੀ ਦੇਹ ਨੂੰ ਸੁਲਾ ਦਿੱਤਾ ਗਿਆ। ਇਕ ਇਕ ਕਰਕੇ ਸਾਰੇ ਮਾਲ ਦੀ ਚਿਤਾ ਉਪਰ ਇਕ ਕਸੋਰੇ 'ਚ ਚੌਲ, ਤੁਲਸੀ ਦੇ ਪੱਤੇ ਰੱਖਦੇ ਅਤੇ ਸ੍ਰੀਪਦ ਨੂੰ ਪ੍ਰਣਾਮ ਕਰਦੇ।

ਇਕ ਵਿਸ਼ਾਲ ਅਤੇ ਲੰਬੀ ਅਰਥੀ ਚਲ ਪਈ। ਸਾਰੇ ਈਸ਼ਵਰ ਦਾ ਨਾਂ ਲੈ ਰਹੇ ਅਤੇ ਅੱਖਾਂ ਪੂੰਝ ਰਹੇ ਸਨ। ਮਰਦ ਔਰਤਾਂ ਨਾਲੋਂ ਵਧੇਰੇ ਬੇਸ਼ਰਮੀ ਨਾਲ ਰੋ ਰਹੇ ਸਨ। ਅੰਤ ਅਰਥੀ ਨੂੰ ਨਦੀ 'ਚ ਉਤਾਰਿਆ ਗਿਆ। ਅਰਥੀ ਹੌਲੀ ਹੌਲੀ ਤੁਰਨ ਲੱਗੀ। ਸਾਰੇ ਆਲੇ-ਦੁਆਲੇ ਚੱਲ ਰਹੇ ਸਨ। ਉਸ ਅਰਥੀ ਨੂੰ ਖਿੱਚਦਿਆਂ ਬੁੱਢੀ ਬੇਹੁਲਾ ਦੀ ਛਾਤੀ ਪਾਟ ਰਹੀ ਸੀ। ਸਰਾਪਿਆ ਹੋਇਆ ਏ ਉਹ, ਸਰਾਪੀ ਏ ਬੇਹੁਲਾ ਨਦੀ। ਹੌਲੀ ਬਹੁਤ ਹੌਲੀ ਅਰਥੀ ਵੱਗਣ ਲੱਗੀ। ਬਸੰਤ ਕਿਨਾਰੇ ਤੇ ਚਲਦਾ ਰਿਹਾ, ਜਿਵੇਂ ਉਸਦੇ ਸਿਰ 'ਤੇ ਕੋਈ ਭੂਤ ਸਵਾਰ ਹੋਵੇ। ਚਲਦੇ ਚਲਦੇ ਸਾਰੇ ਇਕ ਥਾਂ ਖਲੋ ਗਏ। ਹੁਣ ਅਰਥੀ ਵੱਲ ਵੇਖਦੇ ਹੋਏ ਖੜ੍ਹੇ ਨੇ। ਉਨ੍ਹਾਂ ਦੀਆਂ ਅੱਖਾਂ 'ਚ ਹਨੇਰਾ ਪਸਰਿਆ ਹੋਇਆ ਏ ਅਤੇ ਉਸ ਹਨੇਰੇ 'ਚ ਧੁੱਪ ਅਤੇ ਦਿਨ ਦੇ ਸਾਰੇ ਦ੍ਰਿਸ਼ ਡੁੱਬ ਗਏ ਨੇ।

ਪਤਾ ਨਹੀਂ ਕਿਸਨੇ ਆਖਿਆ, "ਸੱਤ ਵਾਰ ਅਰਥੀ ਨੂੰ ਘੁਮਾਏਗੀ, ਉਸਦੇ ਬਾਅਦ

ਡੋਬ ਕੇ ਲੈ ਜਾਉਗੀ ਅਤੇ ਤਾਮਲੀ 'ਚ ਉਤਾਂਹ ਸਿੱਟ ਦੇਵੇਗੀ।"

ਪਰ ਸਾਰਿਆਂ ਦੇ ਮੂੰਹੋਂ ਹੈਰਾਨੀ ਦੀ ਚੀਕ ਨਿੱਕਲ ਗਈ, ਕਿਉਂਕਿ ਅਰਥੀ ਸਾਰਿਆਂ ਨੂੰ ਹੈਰਾਨ ਅਤੇ ਪਰੇਸ਼ਾਨ ਕਰਦੀ ਹੋਈ ਹੌਲੀ-ਹੌਲੀ ਚੱਕਰ ਕੱਟਦੀ ਰਹੀ। ਹਵਾ ਨਾਲ ਸ਼੍ਰੀਪਦ ਦੇ ਮੂੰਹ ਉਪਰਲਾ ਕੱਪੜਾ ਉਡ ਗਿਆ ਸੀ ਅਤੇ ਬਸੰਤ ਨੂੰ ਜਾਪਿਆ ਸ਼੍ਰੀਪਦ ਦੀਆਂ ਅੱਧੀਆਂ ਬੰਦ ਅੱਖਾਂ ਇਕੱਲੀਆਂ ਉਸ ਉਪਰ ਤੋਹਮਤ ਲਾ ਰਹੀਆਂ ਸਨ। ਉਸਨੂੰ ਦੁਰਕਾਰ ਰਹੀਆਂ ਸਨ। ਬੰਦਾ, ਸੱਪਾਂ ਦੇ ਲੜਨ ਤੋਂ ਡਰਿਆ ਹੋਇਆ ਬੰਦਾ ਕਿਸੇ ਰਿਸਰਚ ਦਾ ਕਾਗਜ਼ ਨਹੀਂ ਏ। ਵਿਨੇ, ਬਾਦਲ, ਦਿਨੇਸ਼ ਬਾਗ ਦੇ ਦਫਤਰ ਦੇ ਆਂਕੜੇ ਨਹੀਂ ਹਨ। ਬੰਦਾ ਨਾਸ਼ਵੰਦ ਏ। ਇਸੇ ਲਈ ਮਨੁੱਖ ਨੂੰ ਮਦਦ ਦੀ ਲੋੜ ਏ, ਉਸਦੇ ਡਰ ਨੂੰ ਦੂਰ ਕਰਨ ਦੀ ਲੋੜ ਏ। ਲੋੜ ਏ ਉਸਨੂੰ ਬਚਾਉਣ ਦੀ।

ਸ਼ਸ਼ੀ ਦੀ ਮਾਂ ਡਾਡਾਂ ਮਾਰ ਕੇ ਰੋਂਦਿਆਂ ਬੋਲੀ, "ਬੱਚਿਆਂ ਨੂੰ ਅਨਾਥ ਕਰਕੇ ਜਾ ਰਿਹੈ। ਏਸੇ ਕਰਕੇ ਘੁੰਮ-ਘੁੰਮ ਕੇ ਵੇਖ ਰਿਹਾ ਏ।"

ਇਸਦੇ ਮਗਰੋਂ ਮੋਏ ਸ਼੍ਰੀਪਦ ਨੂੰ ਜਿਵੇਂ ਜਾਪਿਆ, ਉਸਨੇ ਆਪਣੇ ਪਿਉ ਵਲੋਂ ਦਿੱਤੀ ਗਈ ਜ਼ਿੰਮੇਵਾਰੀ ਸੰਭਾਲੀ ਸੀ। ਉਸਦੀ ਇਹ ਜ਼ਿੰਮੇਵਾਰੀ ਲੈਣ ਵਾਲਾ ਕੋਈ ਨਹੀਂ ਸੀ। ਪਤਿਤ ਨੇ ਤਾਂ ਕੁਝ ਵੀ ਨਹੀਂ ਸਿੱਖਿਆ ਏ ਅਜੇ। ਅਤੇ ਬਸੰਤ ਜਾਣ ਵਾਲਾ ਏ। ਪਿੰਡਦਾਨ ਕਰਨ ਦਾ ਅਧਿਕਾਰ ਉਹ ਪਤਿਤ ਨੂੰ ਦੇ ਗਿਆ ਏ, ਪਰ ਉਸਦਾ ਉਤਰਾਧਿਕਾਰ ਲੈਣ ਵਾਲਾ ਕੋਈ ਨਹੀਂ ਰਿਹਾ। ਸ਼੍ਰੀਪਦ ਦਾ ਉਤਰਾਧਿਕਾਰੀ ਸਿਰਫ ਪਿੰਡਦਾਨ ਕਰਨ ਨਾਲ ਨਹੀਂ ਹੋਇਆ ਜਾ ਸਕਦਾ। ਜਿਵੇਂ ਡੂੰਘੀ ਨਿਰਾਸ਼ਾ ਨਾਲ ਸ਼੍ਰੀਪਦ ਨੇ ਨਦੀ ਨੂੰ ਕੁਝ ਆਖਿਆ ਹੋਵੇ। ਏਸ ਬੇਹੁਲਾ ਦੇ ਕੁੰਡ ਨੇ ਅਰਥੀ ਨੂੰ ਹੇਠਾਂ ਧਰੂ ਲਿਆ।

ਬਸੰਤ ਪਰਤ ਆਇਆ। ਸਾਰਾ ਦਿਨ ਸਾਰੀ ਰਾਤ ਉਹ ਬਗੈਰ ਖਾਧਿਆਂ, ਬਗੈਰ ਨਾਹਿਆਂ ਮੰਜੇ ਤੇ ਪਿਆ ਰਿਹਾ।

ਸਵੇਰ ਹੋਣ ਤੇ ਉਸਨੇ ਹੇਦੋ ਨਸ਼ਕਰ ਨੂੰ ਸੱਦਿਆ, "ਤੁਸੀਂ ਕੈਰੋਸਿਨ ਦੇ ਟੀਨ ਕੱਢੋ। ਇਹ ਤੇਲ ਸਰਕਾਰੀ ਐ।"

"ਕੀ ਕਰੋਗੇ?"

"ਦੇਖ ਲਿਉ।"

"ਪਰ ਕਰੋਗੇ ਕੀ, ਇਹ ਤਾਂ ਦੱਸੋਗੇ......" ਹੇਦੋਂ ਨਸ਼ਕਰ ਹੋਰ ਕੁਝ ਆਖਣਾ ਚਾਹੁੰਦਾ ਸੀ। ਸ਼੍ਰੀਪਦ ਦੀ ਮੌਤ ਤੋਂ ਉਹ ਵੀ ਦੁਖੀ ਸੀ, ਪਰ ਕੈਰੋਸਿਨ ਦਾ ਮਤਲਬ ਏ, ਅਥਾਰਟੀ। ਇਸ ਨੂੰ ਹੱਥ 'ਚ ਤਾਂ ਰੱਖਣਾ ਈ ਹੋਵੇਗਾ। ਬਸੰਤ ਉਸਨੂੰ ਕੁਝ ਬੋਲਣ ਨਹੀਂ ਸੀ ਦੇ ਰਿਹਾ।

"ਨਸ਼ਕਰ ਬਾਬੂ, ਪਹਿਲਾਂ ਪਿੰਡ ਦੇ ਸਾਰੇ ਲੋਕਾਂ ਨੂੰ ਸੱਦ ਕੇ ਮੈਂ ਕੈਰੋਸਿਨ ਬਾਹਰ ਕਢਵਾਉਂਗਾ। ਫੇਰ ਐਸ. ਡੀ. ਓ. ਨੂੰ ਖ਼ਬਰ ਭੇਜਾਂਗਾ। ਫੇਰ ਕਲਕੱਤੇ ਜਾ ਕੇ ਜੋ ਵੀ ਕਰਨਾ ਪਿਆ, ਕਰੂੰਗਾ। ਤੁਹਾਡਾ ਇੱਟਾਂ ਦਾ ਭੱਠਾ........ ਐਸ. ਡੀ. ਓ. ਸਿਰਫ ਮੇਰੇ ਜੀਜਾ ਜੀ ਨਹੀਂ ਹਨ, ਇਕ ਜ਼ਬਰਦਸਤ ਅਫਸਰ ਵੀ ਨੇ। ਇਨ੍ਹਾਂ ਲੋਕਾਂ ਕੋਲ ਪਰਮਿਟ ਹੁੰਦੇ ਏ, ਤਦ ਵੀ ਤੁਸੀਂ ਇਨ੍ਹਾਂ ਨੂੰ ਕੈਰੋਸਿਨ ਨਹੀਂ ਦੇਂਦੇ, ਤੁਸੀਂ ਜਮਾਖੋਰੀ ਕਰਦੇ ਓ। ਮੈਂ ਕੀ ਜਾਣਦਾ ਨਹੀਂ। ਪੰਚਾਇਤ ਦੇ ਪ੍ਰਧਾਨ ਹੋ ਤਾਂ ਕੀ ਏ। ਤੁਹਾਡੀਆਂ ਕਰਤੂਤਾਂ ਦਾ ਪਤਾ ਚੱਲਣ ਤੇ ਭਲਾ ਸਰਕਾਰ ਤੁਹਾਨੂੰ ਪ੍ਰਧਾਨ ਰਹਿਣ ਦਿਉ?"

ਹੇਦੋ ਨਸ਼ਕਰ ਨੇ ਸ਼ਾਂਤ ਅਤੇ ਸਾਊ ਬਸੰਤ ਦੀਆਂ ਅੱਖਾਂ 'ਚ ਅਚਨਚੇਤ ਹਾਰ

ਦੀ ਖ਼ਬਰ ਪੜ੍ਹ ਲਈ ਸੀ। ਪਿੰਡ ਸਾਰਾ ਅੱਡ ਹੋ ਗਿਆ ਸੀ ਉਸ ਤੋਂ। ਥਾਣਾ ਇਰਫਾਨਪੁਰ 'ਚ ਏ। ਕੋਈ ਅਣਜਾਣਿਆ ਡਰ ਉਸਦੇ ਦਿਲ 'ਚ ਉਠਣ ਲੱਗਾ। ਸੱਤਰ-ਇਕੱਤਰ 'ਚ ਉਹ ਇਨ੍ਹਾਂ ਲੋਕਾਂ ਦੀ ਤਾੜਨਾ ਤੋਂ ਡਰ ਕੇ ਨੱਸਿਆ ਸੀ।

ਸੁੱਕੇ ਗਲ 'ਚੋਂ ਉਸ ਕਿਹਾ, "ਲੈ ਲਓ, ਕਿੰਨੇ ਟੀਨ ਚਾਹੀਦੇ ਨੇ।"

"ਤੁਹਾਡੇ ਕੋਲ ਇਕ ਟੀਨ ਛੱਡ ਕੇ ਬਾਕੀ ਸਾਰੇ ਲਵਾਂਗਾ। ਸ਼ਸ਼ੀ। ਤੂੰ ਚਰਨ, ਸਾਗਰ, ਰਾਵਣ ਅਤੇ ਨਿਸ਼ੀਕਾਂਤ ਸਾਰਿਆਂ ਨੂੰ ਸੱਦ ਲਿਆ। ਮੈਨੂੰ 20 ਬੰਦੇ ਚਾਹੀਦੇ ਨੇ।"

ਬਸੰਤ ਦੇ ਸੁਰ 'ਚ ਅਤੇ ਉਸਦੇ ਦਿਲ 'ਚ ਇਕ ਹਿੰਸਕ ਆਨੰਦ ਉਠ ਰਿਹਾ ਸੀ। ਨਸ਼ਕਰ ਦੇ ਜਨੌਰਾਂ ਵਰਗੇ ਚਿਹਰੇ ਨੂੰ ਵੇਖ ਕੇ ਉਸਨੂੰ ਏਨਾ ਮਜ਼ਾ ਆਉਗਾ, ਉਸਨੇ ਸੋਚਿਆ ਨਹੀਂ ਸੀ।

"ਹੋਜ਼ ਪਾਈਪ ਵੀ ਸਾਰੇ ਈ ਦੇ ਦਿਉ। ਜਿਹੜੇ ਪਿੰਡ 'ਚ ਅੱਗ ਬੁਝਾਉਣ ਲਈ ਸਰਕਾਰ ਨੇ ਦਿੱਤੇ ਸਨ ਅਤੇ ਤੁਸੀਂ ਆਪਣੇ ਬੈਗਣ ਦੇ ਖੇਤਾਂ 'ਚ ਪਾਣੀ ਦੇਂਦੇ ਹੋ।"

ਚਰਣ ਆਦਿ ਸਾਰੇ ਜਣੇ ਆ ਗਏ। ਬਸੰਤ ਨੇ ਕਿਹਾ, "ਟੀਨ ਚੁੱਕੋ, ਪਾਈਪ ਚੁੱਕੋ ਅਤੇ ਜਿੰਨਾਂ ਜ਼ਿਆਦਾ ਹੋ ਸਕਦੈ, ਘਾਹ ਫੂਸ ਇਕੱਠਾ ਕਰੋ।"

ਚਰਣ ਨੇ ਉਸ ਵੱਲ ਵੇਖਿਆ। ਸ਼੍ਰੀਪਦ ਦੀ ਮੌਤ ਦੇ ਭਿਆਨਕ ਹਮਲੇ, ਸੋਗ ਅਤੇ ਸੋਚਹੀਨਤਾ ਦੇ ਬਾਵਜੂਦ ਬਸੰਤ ਉਨ੍ਹਾਂ ਦੀ ਜ਼ਿੰਦਗੀ 'ਚ ਇਕ ਵਹਾਣ ਨੂੰ ਮੋੜ ਲਿਆ ਰਿਹਾ ਏ।

"ਵੱਡੇ ਵੱਡੇ ਬਾਂਸ ਲੈ ਚਲੋ, ਔਰਤਾਂ ਅਤੇ ਬੱਚੇ ਨੇੜੇ ਆਉਣ।"

ਘਾਹ-ਫੂਸ ਦੇ ਵੱਡੇ ਵੱਡੇ ਭਰੇ ਬਾਲ ਕੇ ਭੱਠੇ ਉਪਰ ਸਿੱਟੇ ਜਾਂਦੇ ਰਹੇ। ਹੌਲੀ-ਹੌਲੀ ਪੂਰਾ ਭੱਠਾ ਘਾਹ-ਫੂਸ ਹੇਠਾਂ ਲੁਕ ਗਿਆ। ਫੇਰ ਉਸਦੇ ਚਾਰੇ ਪਾਸੇ ਘਾਹ-ਫੂਸ ਦੀ ਇਕ ਵਾੜ ਜਿਹੀ ਬਣਾ ਦਿੱਤੀ ਗਈ। ਅੱਗ ਦੇ ਬਾਰੇ 'ਚ ਵਾਧੂ ਜਾਣਕਾਰੀ ਰੱਖਣ ਵਾਲੇ ਮਸਾਣਾਂ ਦੇ ਡੋਮ ਸਾਗਰ ਨੇ ਕਿਹਾ, "ਮੁੰਡਿਉ, ਤੁਸੀਂ ਲੋਕ ਜਾ ਕੇ ਮਸਾਣ 'ਚ ਜਿਹੜੇ ਛੋਟੇ ਛੋਟੇ ਦਰੱਖਤ ਨੇ, ਉਨ੍ਹਾਂ ਨੂੰ ਵੱਢ ਲਿਆਉ। ਇਕ ਵਾਰ ਅੱਗ ਬਲ ਗਈ ਤਾਂ ਬੁੱਝਣ ਦਾ ਨਾਂ ਨਾ ਲਉ।"

ਚਰਨ ਨੇ ਕਿਹਾ, "ਘਰੀਂ ਜਾ ਕੇ ਤੁਸੀਂ ਪੂਲੀਆਂ ਲੈ ਆਓ। ਸਰਦੀਆਂ 'ਚ ਅੱਗ ਬਲਦੀ ਰੱਖਣ ਵਾਸਤੇ ਸਾਰਿਆਂ ਦੇ ਘਰੀਂ ਪਈਆ ਹੋਣਗੀਆਂ।"

ਇਸਦੇ ਮਗਰੋਂ ਘਾਹ-ਫੂਸ ਅਤੇ ਭੱਠੇ ਨੂੰ ਕੈਰੋਸਿਨ ਦੇ ਸਪਰੇ ਨਾਲ ਭਿਉਂਇਆ ਗਿਆ। ਬਸੰਤ ਨੇ ਕਿਹਾ, "ਇਕੋ ਵੇਲੇ ਚੌਤਰਫੇ ਅੱਗ ਧਰੋ। ਕੈਰੋਸਿਨ 'ਚ ਭਿੱਜੀਆਂ ਲੀਰਾਂ ਬਾਲ ਕੇ ਇਕੋ ਵੇਲੇ ਚੋਤਰਫੇ ਸੁੱਟੋ। ਘਾਹ-ਫੂਸ ਦੀ ਜਿਹੜੀ ਵਾੜ ਬਣਾਈ ਗਈ ਏ ਉਹ ਬੁੱਝ ਨਾ ਜਾਵੇ। ਲਗਾਤਾਰ ਉਸ ਉਤੇ ਘਾਹ ਫੂਸ ਅਤੇ ਲੱਕੜਾਂ ਸੁੱਟਦੇ ਰਹੋ। ਸੱਪ ਦੇ ਬਾਹਰ ਨਿਕਲਣ ਤੇ ਈ ਉਸਨੂੰ ਲਾਠੀ ਨਾਲ ਮਾਰ ਦਿਉ।"

"ਹੋਰ ਕਹਿਣ ਦੀ ਲੋੜ ਨਹੀਂ, ਬਾਬੂ। ਸ਼੍ਰੀਪਦ ਨੂੰ ਇਨ੍ਹਾਂ ਨੇ ਖਾਧਾ, ਹੁਣ ਇਨ੍ਹਾਂ 'ਚੋਂ ਇਕ ਵੀ ਨਾ ਬਚੂ।"

"ਅੱਗ ਝਟਾਝਟ ਮੱਚ ਗਈ। ਸਾਰੇ ਲੋਕ ਨਜ਼ਰਾਂ ਗੱਡੀ ਤੱਕਦੇ ਰਹੇ। ਹੁਣ ਬਾਹਰਲੇ ਪਾਸਿਉਂ ਹੁਨਰਮੰਦ ਜੁਗਤ ਨਾਲ ਲੰਮੇ ਬਾਂਸਾਂ ਦੀਆਂ ਠੋਰਾਂ ਮਾਰ ਮਾਰ ਕੇ ਸਾਗਰ ਡੋਮ ਭੱਠੇ ਦੀਆਂ ਇੱਟਾਂ ਨੂੰ ਢਾਹੁਣ ਲੱਗਾ ਅਤੇ ਕਹਿਣ ਲੱਗਾ, ਹੁਣ ਸਾਰੇ ਜਾਣੇ ਚਾਰੇ ਪਾਸਿਉਂ ਠੋਰਾਂ ਮਾਰੋ। ਸੱਪ ਬਾਹਰ ਨਿੱਕਲ ਰਹੇ ਨੇ। ਔਹ ਵੇਖੋ, ਔਹ ਵੇਖੋ।"

ਅੱਗ ਦੀ ਗਰਮੀ ਨਾਲ ਘਬਰਾਏ ਕਾਲਾਜ਼ ਪੱਟਕ-ਪੱਟਕ ਕਰਦੇ ਬਾਹਰ ਆਉਣ ਲੱਗੇ। ਸਾਰੇ ਲੋਕ ਚੀਕ ਪਏ। ਇਕ ਨਵੀਂ ਉਤੇਜਨਾ ਨੇ ਉਥੇ ਹਾਜ਼ਰ ਸਾਰੇ ਲੋਕਾਂ ਨੂੰ ਘੇਰ ਲਿਆ। ਘਾਹ ਫੂਸ ਦੇ ਵਾੜੇ ਉਪਰੋਂ ਦੀ ਲੱਕੜਾਂ ਸੁੱਟੀਆਂ ਜਾਣ ਲੱਗੀਆਂ ਅਤੇ ਕੈਰੋਸਿਨ ਤੇਲ ਦੀ ਪਿਚਕਾਰੀ ਮਾਰੀ ਜਾਣ ਲੱਗੀ। ਸੱਪ ਨਿੱਕਲਦੇ ਗਏ ਅਤੇ ਲੋਕ ਉਨ੍ਹਾਂ ਨੂੰ ਮਾਰਦੇ ਗਏ। ਪਿੰਡ ਦੇ ਲੋਕਾਂ ਦਾ ਸੋਗ, ਕਾਲਾਜ਼ ਪ੍ਰਤੀ ਉਨ੍ਹਾਂ ਦ੍ਰਾ ਭੈਅ, ਹੇਦੋ ਨਸ਼ਕਰ ਵਾਸਤੇ ਉਨ੍ਹਾਂ ਦਾ ਗੁੱਸਾ ਬਲਦੀ ਹੋਈ ਅਗਨੀ ਅਤੇ ਉਨ੍ਹਾਂ ਦਿਲਾਂ 'ਚ ਬਲਦੇ ਕ੍ਰੋਧ ਦੇ ਰੂਪ 'ਚ ਬਦਲਦੇ ਗਏ। ਸ਼ਾਇਦ ਏਸੇ ਲਈ ਅੱਗ ਹੋਰ ਵੀ ਜ਼ੋਰ ਨਾਲ, ਹੋਰ ਵੀ ਭੜਕ ਕੇ ਲਟਲਟ ਕਰਕੇ ਮੱਚੁੰ ਪੲੀ।

# ਮੂਲ ਅਧਿਕਾਰ ਤੇ ਮੰਗਤਾ ਦੁਸਾਧ

ਉਹ ਥਾਂ ਨਵਾਗੜ੍ਹ ਦੀ ਸੀਮਾ ਉਤੇ ਬੱਸ ਦੇ ਰਾਹ 'ਤੇ ਸੀ। ਨਵਾਗੜ੍ਹ ਇਕ ਛੋਟੀ ਜਿਹੀ ਸਟੇਟ ਜਾਂ ਵੱਡੀ ਜ਼ਿੰਮੀਦਾਰੀ ਜਿਹਾ ਸੀ। ਜ਼ਿਮੀਂਦਾਰ ਨੂੰ ਰਾਜਾ ਦਾ ਖਿਤਾਬ ਮਿਲਿਆ ਹੋਇਆ ਸੀ। ਆਜ਼ਾਦੀ ਮਿਲਣ ਵੇਲੇ ਰਾਜਾ ਸਾਹਿਬ ਦੀ ਉਮਰ ਇਕ ਸਾਲ ਸੀ। ਫੇਰ ਉਹ ਰਾਜਾ ਸਾਹਿਬ ਨਾਂ ਨਾਲ ਹੀ ਜਾਣੇ ਜਾਂਦੇ ਸਨ। ਜ਼ਿਮੀਂਦਾਰੀ ਹੱਥੋਂ ਨਿੱਕਲ ਜਾਣ ਤੋਂ ਬਾਅਦ ਵੀ ਰਾਜਾ ਸਾਹਿਬ ਸੱਤਾ ਤੋਂ ਇਕਦਮ ਵਾਂਝੇ ਹੋਏ ਨਹੀਂ ਸਨ। ਰਾਜ ਦੀ ਅਦਲਾ-ਬਦਲੀ ਦੇ ਸਮੇਂ ਵੀ ਬਹੁਤ ਸਾਰੀ ਜ਼ਮੀਨ ਚਲਦੇ ਨਿਯਮਾਂ ਦੇ ਅਨੁਸਾਰ ਪੰਝੀ ਕੁ ਦੇਵਤਿਆਂ ਦੇ ਨਾਂ ਤੇ ਲਿਖਾ ਦਿੱਤੀ ਗਈ ਸੀ। ਫੇਰ ਵੀ ਰਾਜਾ ਸਾਹਿਬ ਨਾਲ ਬਹੁਤ ਵੱਡਾ ਅਨਿਆ ਹੋ ਹੀ ਗਿਆ। ਇਹ ਪਾਪ ਰਾਜ ਦੀ ਸਰਕਾਰ ਨੇ ਕੀਤਾ। ਬੱਸ ਰੋਡ ਤੇ ਰੇਲਵੇ ਲਾਈਨ ਬਣਾਉਣ ਲਈ ਰਾਜ ਅਤੇ ਕੇਂਦਰੀ ਸਰਕਾਰਾਂ ਨੇ ਦੇਵਤਿਆਂ ਦੇ ਨਾਂ ਲਿਖੀ ਇਹ ਖਾਸ ਜ਼ਮੀਨ ਧੱਕੇਜ਼ੋਰੀ ਮੱਲ ਲਈ।

ਰਾਜਾ ਸਾਹਿਬ ਦੀ ਅਲ੍ਹੜ ਉਮਰ 'ਚ ਹੀ ਇਹ ਸਭ ਕੁਝ ਵਾਪਰ ਗਿਆ। ਚਤਰ ਮਾਤਾ ਅਤੇ ਉਹਨਾਂ ਦੇ ਵਕੀਲ ਇਸ ਭਿਆਨਕ ਅਨਿਆਂ ਕਰਕੇ ਅੰਦਰਲੇ ਮਨੋ ਬਹੁਤ ਦੁੱਖੀ ਹੋਏ। ਇਸ ਮਗਰੋਂ ਇਕ ਪਾਸੇ ਰਾਂਚੀ ਅਤੇ ਪਟਨਾ ਦੇ ਵਕੀਲਾਂ ਨਾਲ ਵਿਚਾਰ-ਵਟਾਂਦਰਾ ਹੋਇਆ ਤਾਂ ਦੂਜੇ ਪਾਸੇ ਰਾਜਾ ਸਾਹਿਬ ਦੇ ਗੁਜ਼ਾਰੇ ਦੇ ਬੰਦੋਬਸਤ ਦਾ ਕੰਮ। ਦੋਵੇਂ ਕੰਮ ਇਕੋ ਵੇਲੇ ਹੋਣ ਲੱਗੇ। ਆਬਾਦੀ ਦੀ ਜ਼ਮੀਨ, ਜੰਗਲ-ਵਢਾਈ ਦੀ ਠੇਕੇਦਾਰੀ ਅਤੇ ਕਾਠ ਚਿਰਾਈ ਦਾ ਕਾਰਖਾਨਾ, ਟਰੱਕ ਟ੍ਰਾਂਸਪੋਰਟ ਦਾ ਕਿੱਤਾ- ਇਹ ਸਭ ਪੱਕਾ ਕਰ ਲੈਣ ਮਗਰੋਂ ਉਸ ਭਿਅੰਕਰ ਅਨਿਆਂ ਦੇ ਬਦਲੇ ਭਜ-ਦੌੜ ਸ਼ੁਰੂ ਹੋਈ ਸੀ। ਛੇ ਸਾਲਾਂ ਦੀ ਕੋਸ਼ਿਸ਼ ਦੇ ਨਤੀਜੇ ਵਜੋਂ ਕੋਈ ਫਲ ਮਿਲਿਆ। ਅੱਜ ਨਵਾਗੜ੍ਹ ਵਿਚ ਬੜੀ ਧੂਮ-ਧਾਮ ਏ। ਪ੍ਰਾਇਮਰੀ ਸਕੂਲਾਂ ਦੀ ਛੁੱਟੀ ਏ। ਰਾਜਮਾਤਾ ਦੇ ਟ੍ਰਾਂਸਪੋਰਟ ਹੇਠ ਇਕ ਸੌ ਟਰੱਕ ਵੀ ਛੁੱਟੀ ਮਨਾ ਰਹੇ ਨੇ। ਰਾਜਾ ਸਾਹਿਬ ਦੇ ਨਿਵਾਸ ਸੁਰਵਿਨਾਸ ਤੋਂ ਰੰਗੀਨ ਕਾਗਜ਼ਾਂ ਨਾਲ ਢੱਕੀਆਂ ਮਿੱਠਾਈਆਂ ਦੀਆਂ ਓਡੀਆਂ ਅਤੇ ਥਾਲ ਤੋਹਰੀ ਦੀ ਕਚਹਿਰੀ, ਟਹਾੜ ਦੇ ਸ਼ਿਵ ਮੰਦਰ ਆਦਿ ਥਾਵਾਂ 'ਤੇ ਸੁਗਾਤ ਵਜੋਂ ਭੇਜੇ ਜਾ ਰਹੇ ਨੇ।

ਬਹੁਤ ਦਿਨ ਬਾਅਦ ਨਵਾਗੜ੍ਹ ਵਿਚ ਲੋਕ ਬਹੁਤ ਅਨੰਦ ਮਹਿਸੂਸ ਕਰ ਰਹੇ ਨੇ। ਰਾਜਾ ਸਾਹਿਬ ਨੇ ਚਹੁੰ ਪਾਸੀਂ ਅਖਵਾ ਦਿੱਤਾ ਏ- ਖੁਸ਼ੀ ਮਨਾਓ, ਧੂਮ ਮਚਾਓ, ਘਰ-ਘਰ 'ਚ ਦੀਵੇ ਬਾਲੋ ਆਪਣੇ ਖਰਚੇ ਨਾਲ। ਭਾਵੇਂ ਰਾਜਾ ਸਾਹਿਬ ਦੇ ਹੁਕਮ ਮੁਤਾਬਿਕ ਸਭ ਕੁਝ ਨਹੀਂ ਹੋ ਰਿਹਾ ਸੀ, ਫੇਰ ਵੀ ਸਾਰਿਆਂ ਦਾ ਮਨ ਜਿਵੇਂ ਹਲਕਾ ਹੋ ਗਿਆ ਸੀ।

ਅਕਸਰ ਦਸ ਮਹੀਨੇ ਪਹਿਲਾਂ ਰਾਜਾ ਸਾਹਿਬ ਦੀ ਜ਼ਮੀਨ ਦੇ ਮਜ਼ਾਰਿਆਂ ਵਿਚ ਇਕ ਭਿਅੰਕਰ ਗੁੱਭ ਗੁਭਾਰ ਦੇਖਿਆ ਗਿਆ ਸੀ। ਅਜਿਹਾ ਪਿਛਲੇ ਕਈ ਸਾਲਾਂ ਤੋਂ ਹੋ ਰਿਹਾ ਸੀ, ਪਰ ਇਸ ਤੋਂ ਪਹਿਲਾਂ ਕਦੇ ਇਥੇ ਪੁਲਿਸ ਨਹੀਂ ਆਈ ਸੀ। ਪਹਿਲਾਂ ਰਾਜ ਦੇ ਕਰਿੰਦਿਆਂ ਨੇ ਮਜ਼ਾਰਿਆਂ ਨੂੰ ਕੁੱਟਿਆ, ਫੇਰ ਪੁਲਿਸ ਆਈ। ਮਜ਼ਾਰਿਆਂ 'ਚੋਂ ਜਿਨ੍ਹਾਂ ਲੋਕਾਂ ਨੂੰ ਪੁਲਿਸ ਨੇ ਕਮਜ਼ੋਰ ਸਮਝਿਆ, ਉਹਨਾਂ ਨੂੰ ਫੜ ਕੇ ਲੈ ਗਈ।

ਇਸ ਤਰ੍ਹਾਂ ਹੁੰਦਾ ਆ ਰਿਹਾ ਏ, ਹੁੰਦਾ ਰਹਿੰਦਾ ਏ। ਨਵਾਗੜ੍ਹ ਦੀ ਮਿੱਟੀ ਜਿੰਨੀ

ਪੁਰਾਣੀ ਏ, ਇਹ ਸਾਰੀਆਂ ਘਟਨਾਵਾਂ ਵੀ ਓਨੀਆਂ ਹੀ ਪੁਰਾਣੀਆਂ ਨੇ।

ਇਸੇ ਦੌਰਾਨ 'ਚ ਸਾਲ-ਦਰ-ਸਾਲ ਮਜ਼ਾਰਿਆਂ ਦੀ ਗਿਣਤੀ ਵਧੀ ਏ ਤੇ ਫ਼ਸਲ ਦੀ ਵੰਡ ਦੇ ਆਪਣੇ ਅਧਿਕਾਰ ਬਾਰੇ ਉਹਨਾਂ ਦੀ ਚੇਤਨਾ ਦਾ ਵਿਕਾਸ ਹੋਇਆ ਏ। ਪੁਲਿਸ ਨੂੰ ਸ਼ੱਕ ਏ ਕਿ ਕੋਈ ਤੀਜੀ ਸ਼ਕਤੀ ਕੰਮ ਕਰ ਰਹੀ ਏ।

ਇਹ ਤੀਜੀ ਸ਼ਕਤੀ ਇਕਜੁਟ ਨਹੀਂ ਏ ਸ਼ਾਇਦ। ਕੋਈ ਕਮਿਊਨਿਸਟ ਏ, ਕੋਈ ਆਦਿਵਾਸੀ ਹਿਤਾਂ ਦਾ ਰਾਖਾ ਅਤੇ ਕੋਈ ਉੱਚਾਰ ਪੰਥੀ, ਪਰ ਸਾਰੇ ਸਾਲੇ ਗਰੀਬ ਕਿਸਾਨਾਂ ਨੂੰ ਮਦਦ ਦਿੰਦੇ ਨੇ।

ਇਸ ਕਰਕੇ ਹੀ ਇਸ ਵਾਰ ਗੜਬੜੀਆਂ ਹੋ ਰਹੀਆਂ ਨੇ। ਤਿੰਨ ਮਹੀਨੇ ਪਹਿਲਾਂ ਮਜ਼ਾਰਿਆਂ ਨੇ ਜਿਹੜਾ ਸੰਘਰਸ਼ ਕੀਤਾ ਸੀ, ਉਸ ਵਿਚ ਉਹਨਾਂ ਨੇ ਇਕ ਕੱਪੜੇ ਤੇ ਲਿਖਿਆ ਸੀ- "ਸਾਡੀ ਮਿਹਨਤ ਨਾਲ ਉੱਗੀ ਫ਼ਸਲ, ਅੱਧੀ 'ਤੇ ਸਾਡਾ ਮੌਲਿਕ ਅਧਿਕਾਰ।"

ਕੱਪੜੇ ਦੋਹਾਂ ਪਾਸਿਓਂ ਲੰਮੇ-ਲੰਮੇ ਬਾਸਾਂ ਨਾਲ ਬੰਨ੍ਹ ਕੇ ਉਸ ਨੂੰ ਚੁੱਕੀ ਉਹ ਚਹੁੰ ਪਾਸੀਂ ਘੁੰਮੇ ਸਨ। ਇਹ ਗੱਲ ਕਾਫੀ ਪਰੇਸ਼ਾਨ ਕਰਨ ਵਾਲੀ ਸੀ। ਖਾਸ ਤੌਰ ਤੇ ਉਹ ਬਿਆਨ—ਮਜ਼ਾਰਿਆਂ ਕਿਸਾਨਾਂ ਦੀ ਇੰਨੀ ਹਿੰਮਤ ਕਿ ਰਾਜਾ ਸਾਹਿਬ ਨੂੰ ਜਿਸ ਦੀ ਕਿਰਪਾ ਨਾਲ ਉਹ ਜਿਉਂਦੇ ਨੇ, ਆਖਣ ਕਿ ਸਾਡੀ ਮਿਹਨਤ ਨਾਲ ਉੱਗੀ ਏ। ਇਹ ਫ਼ਸਲ ਅਤੇ ਇਸ ਦੇ ਅੱਧ 'ਤੇ ਸਾਡਾ ਕਾਨੂੰਨੀ ਅਧਿਕਾਰ ਏ? ਇਹ ਤਾਂ ਚੰਗੀ ਗੱਲ ਨਹੀਂ ਏ। ਅਤੇ ਫੇਰ ਉਹਨਾਂ ਵਿਚੋਂ ਲਿਖਣਾ ਕਿਸ ਨੂੰ ਆਉਂਦਾ? ਕਿਸ ਨੇ ਉਹਨਾਂ ਲਈ ਲਿਖਿਆ?

ਰਾਜਾ ਸਾਹਿਬ ਨੂੰ ਅੰਦਰੋ-ਅੰਦਰ ਬਹੁਤ ਘਬਰਾਹਟ ਹੁੰਦੀ ਏ। ਉਹਨਾਂ ਨੂੰ ਲੱਗਦਾ ਏ ਕਿ ਉਹ ਬੁਰੀ ਤਰ੍ਹਾਂ ਨਾਲ ਫਸਾਏ ਗਏ ਨੇ। ਇਹ ਅਨਿਆਂ ਏ, ਅਨਿਆਂ। ਉਹਨਾਂ ਦੀ ਲੁੱਟ ਹੋ ਰਹੀ ਏ, ਉਹਨਾਂ 'ਤੇ ਅਤਿਆਚਾਰ ਹੋ ਰਿਹਾ ਏ। ਸਰਕਾਰ ਨੇ ਉਹਨਾਂ ਦੀ ਜ਼ਮੀਨ ਖੋਹ ਕੇ ਉਹਨਾਂ ਤੇ ਬੱਸ ਰੋਡ ਅਤੇ ਰੇਲਵੇ ਦੀ ਪਟੜੀ ਵਿਛਾ ਦਿੱਤੀ। ਸਰਕਾਰ ਨੇ ਅਜਿਹਾ ਕੀਤਾ, ਇਸ ਲਈ ਉਹਨਾਂ ਦੇ ਰਾਜਮਾਤਾ ਟ੍ਰਾਂਸਪੋਰਟ ਦੇ ਟਰੱਕ ਉਸ ਰੋਡ ਤੋਂ ਲੱਕੜੀ, ਕੋਲਾ, ਅਨਾਜ ਤੇ ਕੁਲੀ ਢੋਅ ਰਹੇ ਨੇ। ਰੇਲ ਗੱਡੀ ਦੇ ਵੈਗਨਾਂ 'ਚ ਉਹਨਾਂ ਦੇ ਆਰੇ ਦੇ ਚੀਰੇ ਤਖਤੇ ਢੋਏ ਜਾ ਰਹੇ ਨੇ, ਪਰ ਅਸਲ ਗੱਲ ਇਹ ਨਹੀਂ ਏ। ਅਸਲ ਗੱਲ ਤਾਂ ਇਹ ਵੇ ਕਿ ਸਰਕਾਰ ਨੇ ਰਾਜਾ ਸਾਹਿਬ ਦੀ ਜ਼ਮੀਨ ਖੋਹ ਲਈ। ਇਸ ਔਤਿਆਚਾਰ ਦੇ ਬਦਲੇ ਵਿਚ ਕੁਝ ਮਿਲਣ ਤੋਂ ਪਹਿਲਾਂ ਹੀ ਕਿਸਾਨਾਂ ਅਤੇ ਮੁਜ਼ਾਰਿਆਂ ਨੇ ਇਹ ਕਿਹੋ ਜਿਹਾ ਨਵਾਂ ਅਤਿਆਚਾਰ ਸ਼ੁਰੂ ਕਰ ਦਿੱਤਾ? ਫ਼ਸਲ ਦਾ ਹਿੱਸਾ ਚਾਹੀਦਾ, ਸਰਕਾਰ ਦੇ ਕਿਰਤ ਵਿਭਾਗ ਦੇ ਕਾਨੂੰਨਾਂ ਦੇ ਅਨੁਸਾਰ ਫ਼ਸਲ ਦਾ ਹਿੱਸਾ ਚਾਹੀਦਾ, ਇਹ ਕਿਹੋ ਜਿਹੀ ਅਨਿਆਂਪੂਰਨ ਮੰਗ ਏ?

ਇਸ ਵਾਰ ਕਿਸਾਨਾਂ ਨੇ ਰਾਜਾ ਸਾਹਿਬ ਦੇ ਬੰਦਿਆਂ ਨੂੰ ਫ਼ਸਲ ਨਹੀਂ ਚੁੱਕਣ ਦੇਣੀ। ਕਾਸ਼ਤਕਾਰਾਂ ਨੂੰ ਆਖਿਆ-ਮਾਰ ਸਾਲਿਆਂ ਨੂੰ। ਮਾਰਦਿਆਂ-ਮਾਰਦਿਆਂ ਉਹਨਾਂ ਲੋਕਾਂ ਨੇ ਮਥੁਰਾ ਸਿੰਘ ਨੂੰ ਜ਼ਖ਼ਮੀ ਕਰ ਦਿੱਤਾ ਅਤੇ ਚੰਦਨਮੱਲ ਦੀ ਬੰਦੂਕ ਖੋਹ ਲਈ।

ਖੁਦ ਰਾਜਾ ਸਾਹਿਬ ਨੂੰ ਗੋਲੀ ਚਲਾਉਣ ਲਈ ਮਜ਼ਬੂਰ ਹੋਣਾ ਪਿਆ। ਉਹਨਾਂ ਦਾ ਇਕ ਬੰਦਾ ਮਾਰਿਆ ਗਿਆ। ਮਰਨਾ ਹੀ ਸੀ ਉਸ।

ਅਜਿਹਾ ਤਾਂ ਹੁੰਦਾ ਹੀ ਏ, ਹੁੰਦਾ ਹੀ ਰਹਿੰਦਾ ਏ, ਨਵਾਗੜ੍ਹ ਦੀ ਮਿੱਟੀ ਜਿੰਨੀ

ਪੁਰਾਣੀ ਏ, ਇਹ ਸਾਰੀਆਂ ਘਟਨਾਵਾਂ ਵੀ ਓਨੀਆਂ ਹੀ ਪੁਰਾਣੀਆਂ ਨੇ। ਕੋਈ ਬੁੱਢੀ ਆਪਣੀ ਦੋਹਤੀ ਨੂੰ ਸੋਣ ਵੇਲੇ ਕਹਾਣੀ ਸੁਣਾਉਂਦਿਆਂ ਆਖਦੀ ਏ, "ਉਸ ਮਗਰੋਂ ਆਏ ਰਾਜਾ ਸਾਹਿਬ। ਬੋਲੇ: ਉਏ ਦੁਖੀਆ, ਇਹ ਕੀ ਚਲਾਕੀ ਏ ਤੇਰੇ ਨਾਨੇ ਨੇ ਆਖਿਆ, ਇਸ 'ਚ ਚਲਾਕੀ ਕੀ ਏ? ਫ਼ਸਲ ਦਿਆ ਕਰੋ, ਇਹ ਸਾਡਾ ਹੱਕ ਏ। ਤੇ ਤੁਹਾਡਾ ਸਿਪਾਹੀ ਲੋਕਾਂ ਨੂੰ ਜਾਣ ਨੂੰ ਆਖੇ। ਉਸ ਮਗਰੋਂ ਚਲਾਈ ਰਾਜਾ ਸਾਹਿਬ ਨੇ ਗੋਲੀ। ਮਾਰ ਦਿੱਤਾ ਤੇਰੇ ਨਾਨੇ ਨੂੰ। ਪਾਟ ਗਿਆ ਕਾਲਜਾ ਤੇ ਖ਼ੂਨ ਨਿਕਲਿਆ, ਜਿਵੇਂ ਭਾਦਰੋਂ ਵਿਚ ਗੰਗਾ ਜੀ 'ਚ ਪਾਣੀ।"

ਅਜਿਹਾ ਹੀ ਹੁੰਦਾ ਏ। ਹੁੰਦਾ ਹੀ ਰਹਿੰਦਾ ਏ। ਜ਼ਮੀਨ ਦੇ ਮਾਲਕ ਅਤੇ ਗਰੀਬ ਕਿਸਾਨ, ਖੇਤ ਮਜ਼ਦੂਰ, ਕਾਸ਼ਤਕਾਰ ਦੀ ਕਹਾਣੀ ਇਉਂ ਹੀ ਤੁਰਦੀ ਰਹਿੰਦੀ ਏ। ਇਸ ਕਹਾਣੀ ਨੂੰ ਕੋਈ ਬਦਲ ਨਹੀਂ ਸਕਦਾ।

ਪਰ ਇਸ ਵਾਰ ਕਹਾਣੀ 'ਚ ਥੋੜ੍ਹੀ ਤਬ ੀਲੀ ਆਈ ਸੀ। ਮਰਦੇ ਮਾਰਦੇ ਤੇ ਕੁਟ ਖਾਂਦੇ ਖਾਂਦੇ ਨਾਅਰੇ ਲਾ ਰਹੇ ਹਨ, "ਸਾਡੀ ਮਿਹਨਤ ਨਾਲ ਉੱਗੀ ਫ਼ਸਲ ਅੱਧੀ ਤੇ ਸਾਡਾ ਮੌਲਿਕ ਅਧਿਕਾਰ।"

ਨਵਾਗੜ੍ਹ ਦੀ ਧਰਤੀ ਦੇ ਪੂਰੇ ਇਤਿਹਾਸ 'ਚ ਅਜਿਹੀ ਵਾਰਦਾਤ ਨਹੀਂ ਵਾਪਰੀ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਨਵਾਗੜ੍ਹ 'ਚ ਪੁਲਿਸ ਦੀ ਚੌਕੀ ਬਣਾ ਦਿੱਤੀ ਗਈ। ਦੁਖੀਆ ਦੀ ਲਾਸ਼ ਕਿਤੇ ਭੇਜ ਦਿੱਤੀ ਗਈ। ਜ਼ਖ਼ਮੀ ਬੰਦੇ ਹਸਪਤਾਲ 'ਚ ਪਹੁੰਚ ਗਏ। ਕਾਨੂੰਨ ਤੇ ਸ਼ਾਂਤੀ ਭੰਗ ਕਰਨ ਦੇ ਮੁਕੱਦਮੇ ਕਾਸ਼ਤਕਾਰਾਂ ਦੇ ਨਾਂ ਠੋਕ ਦਿੱਤੇ ਗਏ। ਅਚਾਨਕ ਇਕ ਨਵਾਂ ਕਾਰਾ ਹੋ ਗਿਆ। ਕਾਸ਼ਤਕਾਰ ਯੂਨੀਅਨ ਨੇ ਅਦਾਲਤ 'ਚ ਅਰਜ਼ੀ ਲਾ ਦਿੱਤੀ ਕਿ ਉਹ ਵੀ ਮੁਕੱਦਮਾ ਲੜਨਗੇ।

ਇਹਨਾਂ ਸਾਰੇ ਕਾਰਨਾਂ ਕਰਕੇ ਜਦੋਂ ਨਵਾਗੜ੍ਹ ਵਿਚ ਪੁਲਿਸ ਚੌਕੀ ਬੈਠ ਗਈ ਤਾਂ ਸਾਰੇ ਲੋਕ ਡਰ ਗਏ। ਤਿੰਨ ਮਹੀਨਿਆਂ ਤੱਕ ਕਿਸੇ ਨੇ ਚੂੰ ਨਾ ਕੀਤੀ। ਇਸੇ ਦੌਰਾਨ ਰਾਜਾ ਸਾਹਿਬ ਨੂੰ ਕੁਝ ਮੁਆਵਜ਼ਾ ਮਿਲਿਆ। ਰੁਕੀ ਹੋਈ ਹਵਾ ਜਿਵੇਂ ਕੁਝ ਪਤਲੀ ਹੋ ਗਈ। ਜੋ ਕੁਝ ਹੋਇਆ ਸੀ ਉਸੇ ਦੀ ਕਹਾਣੀ ਹਰ ਬੰਦੇ ਦੇ ਮੂੰਹ 'ਚ ਘੁੰਮ ਰਹੀ ਸੀ।

ਮੰਗਤੇ ਦੁਸਾਧ ਨੂੰ ਕਿਸੇ ਨੇ ਨਹੀਂ ਪੁੱਛਿਆ। ਪੁੱਛਣ ਦੀ ਗੱਲ ਵੀ ਨਹੀਂ ਏ। ਉਹ ਬੇਹੱਦ ਡਰਪੋਕ ਤੇ ਮਾੜਾ ਬੰਦਾ ਏ। ਤੁਰ-ਫਿਰ ਕੇ ਬੱਕਰੀ ਚਾਰਨਾ ਉਸ ਦਾ ਕੰਮ ਏ। ਇਸੇ ਨਾਲ ਉਸ ਦੀ ਰੋਟੀ ਤੁਰਦੀ ਏ। ਇਸ ਕੰਮ ਵਿਚ ਬੱਕਰੀਆਂ ਉਸ ਦੀਆਂ ਇਕੋ ਇਕ ਸਹਾਇਕ ਨੇ। ਉਹਨਾਂ ਲਈ ਕੁਝ ਜ਼ਿਆਦਾ ਕਰਨਾ ਨਹੀਂ ਪੈਂਦਾ। ਹਰ ਭਾਂਤ ਦੇ ਪੱਤੇ ਉਹ ਖਾਂ ਲੈਂਦੀਆਂ ਨੇ। ਘਾਹ ਤਾਂ ਖਾਂਦੀਆਂ ਹੀ ਨੇ। ਸਾਲ 'ਚ ਇਕ ਤੋਂ ਜ਼ਿਆਦਾ ਵਾਰ ਬੱਚੇ ਦਿੰਦੀਆਂ ਨੇ।

ਜੇ ਕੋਈ ਹੋਰ ਹੁੰਦਾ ਤਾਂ ਬੱਕਰੀਆਂ ਨਾਲ ਹੀ ਕਿਸਮਤ ਫਿਰ ਜਾਂਦੀ, ਪਰ ਮੰਗਤਾ ਵੀ ਕਿਹੋ ਜਿਹੀ ਕਿਸਮਤ ਲੈ ਕੇ ਉੱਤਰਿਆ ਏ। ਉਸ ਦੀਆਂ ਬੱਕਰੀਆਂ ਨੇ ਪਰਿਵਾਰ ਨਿਯੋਜਨ ਕੀਤਾ ਹੋਇਆ ਏ। ਦੋ ਬੱਕਰੀਆਂ ਇਕ ਬੱਕਰਾ ਜਾਂ ਇਕ ਬੱਕਰੀ ਦੇ ਦੋ ਬੱਕਰੇ। ਇਕ ਤੋਂ ਜ਼ਿਆਦਾ ਉਹਨਾਂ ਦੀ ਗਿਣਤੀ ਵਧੀ ਹੀ ਨਹੀਂ। "ਕੀ ਕੀਤਾ ਜਾਵੇ ਮਹਾਰਾਜ ਮੰਗਤੇ ਦੀ ਕਿਸਮਤ ਹੀ ਮਾੜੀ ਏ।"

"ਕੋਈ ਹੋਰ ਹੁੰਦਾ ਤਾਂ ਬੱਕਰੀਆਂ ਪਾਲ ਕੇ ਪੈਸੇ ਵਾਲਾ ਹੋ ਜਾਂਦਾ। ਤੇਰੀ ਕਿਸਮਤ ਕਿਉਂ ਨਹੀਂ ਫਿਰਦੀ ?" ਕੋਈ ਪੁੱਛਦਾ।

"ਕਿਵੇਂ ਫਿਰੇ ?" ਜੰਗਲ 'ਚ ਚਾਰਦਾ ਹਾਂ। ਕਦੇ ਲੱਕੜਬਾਘ ਲੈ ਜਾਂਦਾ ਏ, ਕਦੇ ਗਿੱਦੜ ਪਾੜ ਕੇ ਖਾ ਲੈਂਦਾ ਏ। ਲਾਲਾ ਜੀ, ਇਕ ਪਾਅ ਸਤੂ ਦੇ ਦਿਓ, ਅਤੇ ਉਹ ਨਿੰਬੂ ਦਾ ਅਚਾਰ, ਥੋੜ੍ਹਾ ਜਿਹਾ, ਪੰਜ ਪੈਸਿਆਂ ਦਾ ਤੇ ਪੰਜ ਪੈਸਿਆਂ ਦਾ ਹੀ ਲੂਣ।"

"ਬਸ। ਇੰਨੇ 'ਚ ਹੀ ਸਰ ਜਾਊਗਾ?"

"ਹਾਂ ਲਾਲਾ ਜੀ।"

"ਮੰਗਤਿਆ। ਤੂੰ ਬੱਕਰੀਆਂ ਬਾਜ਼ਾਰ 'ਚ ਕਿਉਂ ਨਹੀਂ ਵੇਚਦਾ ? ਬਾਜ਼ਾਰ ਸ਼ਹਿਰ 'ਚ ਵੇਚਣ ਨਾਲ ਜ਼ਿਆਦਾ ਕੀਮਤ ਮਿਲਦੀ ਏ।"

"ਕੀ ਕੀਤਾ ਜਾਵੇ ਮਹਾਰਾਜ। ਮੈਨੂੰ ਤਾਂ ਕੋਈ ਜ਼ਿਆਦਾ ਕੀਮਤ ਦੇਣਾ ਹੀ ਨਹੀਂ ਚਾਹੁੰਦਾ।"

ਮੰਗਤਾ, ਡਰਪੋਕ ਮੰਗਤਾ ਹੋ-ਹੋ ਕਰਕੇ ਹੱਸਦਾ ਏ ਅਤੇ ਜਿਵੇਂ ਆਪਣੀ ਹੋਂਦ ਲਈ ਖੁਦ ਸ਼ਰਮਿੰਦਾ ਹੋ ਜਾਂਦਾ ਏ।

ਕਦੇ ਕਦੇ ਦੇਖਿਆ ਜਾਂਦਾ ਏ ਕਿ ਉਹ ਕੁੱਛੜ 'ਚ ਮੇਮਣਾ ਚੁੱਕੀ ਦੁੱਧ ਦੇਂਦੀ ਬੱਕਰੀ ਨੂੰ ਭਜਾਉਂਦਾ ਹੋਇਆ ਜੰਗਲ ਵੱਲ ਦੌੜਿਆ ਜਾ ਰਿਹਾ ਏ। ਉਸ ਦੇ ਚਿਹਰੇ ਤੇ ਅੱਖਾਂ 'ਚ ਭਿਅੰਕਰ ਘਬਰਾਹਟ ਤੇ ਡਰ ਏ। ਬੁਲ੍ਹਾਂ ਦੀਆਂ ਨੁਕਰਾਂ ਤੇ ਝੱਗ ਜੰਮੀ ਹੋਈ ਏ। ਮੰਗਤਾ ਜਦੋਂ ਡਰਦਾ ਏ ਤਾਂ ਉਸ ਦਾ ਮੂੰਹ ਸੁੱਕ ਜਾਂਦਾ ਏ ਅਤੇ ਬੁੱਲ੍ਹਾਂ ਦੀਆਂ ਨੁੱਕਰਾਂ ਤੇ ਝੱਗ ਜਮ੍ਹਾ ਹੋ ਜਾਂਦੀ ਏ।

ਸ਼ੁਰੂ-ਸ਼ੁਰੂ ਵਿਚ ਨਵਾਗੜ੍ਹ ਦੇ ਲੋਕ ਮੰਗਤੇ ਦੀ ਇਹ ਹਾਲਤ ਦੇਖ ਕੇ ਹੈਰਾਨ ਹੁੰਦੇ ਸਨ।

'ਕੀ ਹੋਇਆ ਮੰਗਤਿਆਂ?"

"ਪੁਲਿਸ ਆਈ, ਪੁਲਿਸ।"

"ਇਸ ਨਾਲ ਤੈਨੂੰ ਕੀ ?"

"ਉਹ ਬੱਕਰਾ ਚੁੱਕ ਕੇ ਲੈ ਜਾਂਦੀ ਏ।"

ਦੌੜ ਮੰਗਤਿਆ, ਦੌੜ। ਜੰਗਲ 'ਚ ਲਕੜਬੱਘੇ ਨੇ, ਗਿੱਦੜ ਨੇ, ਇਹ ਬੱਕਰੀਆਂ ਦੇ ਦੁਸ਼ਮਣ ਨੇ ਤੇ ਨਵਾਗੜ੍ਹ 'ਚ ਦੁਸ਼ਮਣ ਏ ਪੁਲਿਸ। ਮੰਗਤਾ ਜੰਗਲ ਵਿਚ ਵੜ ਜਾਂਦਾ ਏ। ਕਾਫੀ ਦੂਰ ਜਾ ਕੇ ਦਾਤ ਨਾਲ ਟਾਹਣੀਆਂ ਵੱਢ-ਵੱਢ ਕੇ ਬਕਰੀਆਂ ਲਈ ਢਾਰਾ ਬਣਾਉਂਦਾ ਏ ਤੇ ਬੱਕਰੀਆਂ ਨੂੰ ਉਸ 'ਚ ਵਾੜ ਦਿੰਦਾ ਏ। ਆਪ ਢਾਰੇ ਦੇ ਦਰਵਾਜ਼ੇ ਅੱਗੇ ਬੈਠ ਕੇ ਥਰ ਥਰ ਕੰਬਦਾ ਏ।

ਧੰਨ-ਦੌਲਤ ਦੇ ਨਾਂ ਤੇ ਹੋਰ ਕੁਝ ਤਾਂ ਉਸ ਕੋਲ ਨਹੀਂ ਏ, ਬਸ ਇਹੋ ਬੱਕਰੀਆਂ ਨੇ। ਨਾ ਜ਼ਮੀਨ ਏ, ਨਾ ਬਾਲ ਬੱਚੇ ਅਤੇ ਨਾ ਕੋਈ ਕੰਮ ਧੰਦਾ। ਦੇਹ ਤੇ ਲੰਗੋਟੀ ਏ। ਬੱਕਰੀਆਂ ਚਾਰਨਾ ਕੋਈ ਮਾੜਾ ਕੰਮ ਨਹੀਂ ਏ। ਜੇ ਕਿਸੇ ਦਿਨ ਮੰਗਤੇ ਕੋਲ ਦਸ ਪੰਦਰਾਂ ਬੱਕਰੀਆਂ ਹੋ ਜਾਣਗੀਆਂ ਤਾਂ ਉਹ ਉਹਨਾਂ ਨੂੰ ਲੈ ਕੇ ਸੁਮਾਦੀ ਦੇ ਬਾਜ਼ਾਰ ਚਲਿਆ ਜਾਵੇਗਾ। ਬਹੁਤ ਪੈਸੇ ਮਿਲਣਗੇ ਉਹਨਾਂ ਨੂੰ ਵੇਚ ਕੇ। ਗੱਭਣ ਬੱਕਰੀਆਂ ਨੂੰ ਛੱਡ ਕੇ ਬਾਕੀ ਸਾਰੀਆਂ ਵੇਚ ਦੇਵੇਗਾ।

ਫੇਰ ਇਕ ਵੱਡੀ ਧੋਤੀ ਖਰੀਦੇਗਾ। ਉਹ ਹਮੇਸ਼ਾ ਕੱਪੜੇ ਦਾ ਇਕ ਟੋਟਾ ਖਰੀਦਦਾ ਏ ਅਤੇ ਲੰਗੋਟੀ ਵਾਂਗ ਪਾਉਂਦਾ ਏ। ਧੋਤੀ ਤੋਂ ਬਿਨਾਂ ਉਹ ਇਕ ਨਵਾਂ ਪਰਨਾ ਵੀ ਖਰੀਦੇਗਾ। ਇਸ ਮਗਰੋਂ ਸੁਮਾਦੀ ਜਾਂ ਕਿਤੇ ਹੋਰ ਦੁਸਾਧ ਟੋਲੀ ਦੀ ਭਾਲ ਕਰੇਗਾ। ਬਾਜ਼ਾਰ

'ਚ ਨਾਈ ਆਉਂਦੇ ਨੇ। ਪੁੱਛਣ ਤੇ ਦੱਸ ਦੇਣਗੇ। ਕਿਸੇ ਵਿਧਵਾ ਤੇ ਜ਼ਿਆਦਾ ਉਮਰ ਵਾਲੀ ਮੰਗਤੀ ਨਾਲ ਵਿਆਹ ਕਰੇਗਾ, ਫੇਰ ਸ਼ਾਇਦ ਉਸ ਦਾ ਘਰ ਹੋਵੇ, ਇਕ ਝੁੱਗੀ। ਦੋ ਜਣਿਆਂ ਨਾਲ ਬੱਕਰੀਆਂ ਦੀ ਗਿਣਤੀ ਵੀ ਵਧੇਗੀ।

ਪਰ ਮੰਗਤੇ ਦਾ ਇਹ ਸੁਪਨਾ ਉਸ ਦੇ ਜੀਵਨ 'ਚ ਕਿਸੇ ਤਰ੍ਹਾਂ ਵੀ ਸੱਚ ਹੋਣਾ ਨਹੀਂ ਚਾਹੁੰਦਾ। ਬਾੜਾ ਪਿੰਡ ਦੇ ਦੁਸਾਧਾਂ ਨੇ ਜੰਗਲ 'ਤੇ ਆਪਣੀ ਬਸਤੀ ਵਸਾਈ ਏ। ਉਥੇ ਮੰਗਤੇ ਬੜੇ ਮੌਜ ਵਿਚ ਹਨ। "ਪਰ 'ਪਰ' ਦਾ ਕੀ ਕੀਤਾ ਜਾਵੇ ਮਹਾਰਾਜ।" ਬਾੜਾ ਵਿਚ ਗਨੇਸ਼ੀ ਸਿੰਘ ਮਾਲਕ ਹਨ। ਦੁਸਾਧਾਂ ਦੇ ਨਾਲ ਪਤਾ ਨਹੀਂ ਉਹਨਾਂ ਦੀ ਕੀ ਲੜਾਈ ਹੋਈ, ਦੁਸਾਧਾਂ ਨੇ ਗਣੇਸ਼ੀ ਨੂੰ ਮਾਰ ਕੇ ਸੁੱਟ ਦਿੱਤਾ। ਪਿੰਡ ਵਿਚ ਪੁਲਿਸ ਚੌਕੀ ਬੈਠ ਗਈ ਅਤੇ ਦੁਸਾਧਾਂ ਦੇ ਬੱਕਰੀ ਬੱਕਰੇ ਖਾਣ ਲੱਗੀ। ਮੰਗਤੇ ਦੇ ਵੀ।"

ਕਿੰਨਾ ਰੋਇਆ ਮੰਗਤਾ ਉਹਨਾ ਦੇ ਸਾਹਮਣੇ, "ਹੋਰ ਕੁਝ ਨਹੀਂ ਏ ਸਾਡੇ ਕੋਲ। ਇਹ ਬੱਕਰਾ ਬੱਕਰੀ ਸਹਾਰਾ ਏ।" ਪਰ ਪੁਲਿਸ ਇਹ ਸਭ ਕੁਝ ਨਹੀਂ ਸੁਣਦੀ ਇਹ ਸਭ ਨਹੀਂ ਸਮਝਦੀ।

ਆਖਿਰ 'ਚ ਰਾਂਕਾ ਦੁਸਾਧ ਨੇ ਆਖਿਆ, "ਤੂੰ ਗੱਭਣ ਬੱਕਰੀ ਲੈ ਕੇ ਦੌੜ ਜਾ। ਨਾੜਾ ਪਿੰਡ ਵਿਚ ਕੋਈ ਝੰਝਟ ਨਹੀਂ ਏ। ਬੱਕਰੀਆਂ ਚਾਰਨ ਲਈ ਮੈਦਾਨ ਵੀ ਏ। ਇਕ ਵੱਡਾ ਬੋਹੜ ਵੀ ਏ। ਉਸ ਦੇ ਹੇਠਾਂ ਸੌਂ ਜਾਇਆ ਕਰੀਂ।"

ਬੋਹੜ ਹੇਠਾਂ ਘਾਹ ਫੂਸ ਦੀ ਇਕ ਝੁੱਗੀ ਸੀ। ਬੱਕਰੀ ਨੇ ਬੱਚੇ ਦਿੱਤੇ। ਬੱਚੇ ਵੱਡੇ ਹੋਏ। ਨਾੜਾ ਦੇ ਮਾਲਕ ਰਾਜਪੂਤ ਨੇ, ਮੀਟ ਖਾਂਦੇ ਨੇ। ਉਹਨਾਂ ਦੀ ਦੇਹ ਵਿੱਚ ਬੜੀ ਤਾਕਤ ਏ। ਉਹਨਾਂ ਨੇ ਮੰਗਤੇ ਨੂੰ ਦੇਖ ਕੇ ਵੀ ਇਹ ਦੇਖਿਆ ਨਹੀਂ। ਉਹਨਾਂ ਮੀਟ ਖਾਣਾ ਹੁੰਦਾ ਤਾਂ ਉਹ ਬੱਕਰਾ ਖਰੀਦ ਲੈਂਦੇ। ਜ਼ਰੂਰ ਹੀ ਕੀਮਤ ਕੁਝ ਘੱਟ ਦਿੰਦੇ।

ਅੱਠ ਜਾਂ ਦਸ ਰੁਪਏ। ਦਸ-ਬਾਰ੍ਹਾਂ ਪੰਦਰਾ ਸੇਰ ਮੀਟ ਦਾ ਮੁੱਲ ਕਿਤੇ ਅੱਠ-ਦਸ ਰੁਪਏ ਹੁੰਦਾ ਏ? "ਕੀ ਕੀਤਾ ਜਾਵੇ ਮਹਾਰਾਜ, ਸਾਰਿਆਂ ਦੀ ਕਿਸਮਤ 'ਚ ਸਭ ਕੁਝ ਹੁੰਦਾ ਏ ਕੀ?"

ਨਾੜਾ ਨੇ ਮਾਲਕ ਟੱਬਰ ਦੇ ਇਕ ਬੰਦੇ ਇਕ ਜ਼ਨਾਨੀ ਨੂੰ ਗੋਲੀ ਮਾਰ ਦਿੱਤੀ। ਉਹ ਜ਼ਨਾਨੀ ਹੋਲੀ ਦਾ ਗੀਤ ਗਾਉਣ ਵਾਲੀਆਂ ਜ਼ਨਾਨੀਆਂ ਦੇ ਵਿੱਚ ਸੀ। ਬਸ ਨਾੜਾ ਵਿਚ ਆ ਗਈ ਪੁਲਿਸ। ਆਉਂਦਿਆਂ ਹੀ ਮਾਲਕ ਨੇ ਆਖਿਆ ਮੰਗਤੇ ਦੁਸਾਧ ਕੋਲੋਂ ਇੱਕ ਬੱਕਰਾ ਲੈ ਆਓ। ਤਿੰਨ ਦਿਨਾਂ ਵਿਚ ਤਿੰਨ ਬੱਕਰੇ ਪੁਲਿਸ ਨੂੰ ਦੇਣ ਮਗਰੋਂ ਮੰਗਤਾ ਉਥੋਂ ਵੀ ਦੌੜ ਗਿਆ।

ਸਾਰਿਆਂ ਲਈ ਇਹ ਦੁਨੀਆ ਵੱਡੀ ਨਹੀਂ ਹੁੰਦੀ। ਮੰਗਤੇ ਲਈ ਇਹ ਦੁਨੀਆਂ ਬਹੁਤ ਹੀ ਛੋਟੀ ਏ। ਨਾੜਾ ਮਗਰੋਂ ਆਪਣਾ ਟੁੱਟਾ ਦਿਲ ਲੈ ਕੇ ਮੰਗਤਾ ਟਾਹਾੜ ਦੇ ਸ਼ਿਵ ਮੰਦਰ ਦੇ ਪੁਜਾਰੀ ਹਨੂਮਾਨ ਮਿਸ਼ਰ ਨੂੰ ਪ੍ਰਣਾਮ ਕਰ ਆਇਆ।

"ਕੀ ਰੂਪ ਏ ਮਿਸ਼ਰ ਜੀ ਦਾ। ਗੂੜ੍ਹਾ ਲਾਲ ਰੰਗ, ਜਿਵੇਂ ਦੇਹ ਤੋਂ ਲਹੂ ਚੋਅ ਰਿਹਾ ਹੋਵੇ। ਕਿਵੇਂ ਨਾ ਹੋਵੇ ? ਬਾਮਨ ਦੇਵਤਾ ਰੋਜ਼ ਦੁੱਧ ਪੀਂਦੇ ਨੇ। ਦੁੱਧ ਨਾਲ ਨਹਾਉਂਦੇ ਨੇ। ਮਹਾਂਦੇਵ ਭਗਵਾਨ ਨਾਲ ਗੱਲ ਕਰਦੇ ਨੇ। "ਮੰਗਤਾ ਆਖਦਾ ਏ।

ਮੰਗਤਾ ਇਕ ਵਾਰ ਜੰਗਲ ਦੇ ਧੁਰ ਅੰਦਰ ਦੁਸਾਧ ਗੰਜ ਦੀ ਟੋਲੀ ਵਿਚ ਗਿਆ। ਟਾਹਾੜ ਦੇ ਦੁਸਾਧ ਨੇ ਉਸ ਨੂੰ ਬੜੇ ਪਿਆਰ ਨਾਲ ਬੁਲਾਇਆ। ਉਹ ਉਥੇ ਰਹਿਣ ਲੱਗਾ। ਉਹ ਜਦੋਂ ਜੰਗਲ ਵਿਚ ਬੱਕਰੀ ਚਾਰਨ ਜਾਂਦਾ, ਉਦੋਂ ਇਕ ਬੁੱਢੀ ਦੁਸਾਧਿਨ

ਉਸ ਦੀਆਂ ਗੱਭਣ ਬੱਕਰੀਆਂ ਦੀ ਦੇਖਭਾਲ ਕਰਦੀ। ਉਹ ਉਸ ਦੇ ਲਈ ਖਾਣਾ ਵੀ ਬਣਾ ਦਿੰਦੀ। ਉਹਨਾਂ ਲੋਕਾਂ ਨੇ ਆਖਿਆ, "ਤੂੰ ਇਥੇ ਰਹਿ ਜਾ, ਸਾਡੀ ਟੋਲੀ 'ਚ ਇਕ ਘਰ ਹੋਰ ਵੱਧ ਜਾਉਗਾ। ਅਸੀਂ ਤੇਰਾ ਵਿਆਹ ਵੀ ਕਰਾ ਦਿਆਂਗੇ।"

ਬੜੇ ਮਜ਼ੇ 'ਚ ਸੀ ਮੰਗਤਾ ਉਥੇ। ਪਰ ਇਕ ਦਿਨ ਇਲਾਕੇ ਦਾ ਦਰੋਗਾ ਬਾਹਮਣ ਦੇਵਤਾ ਦੇ ਘਰ ਆਇਆ। ਉਹ ਸੱਤ ਦਿਨਾਂ ਲਈ ਟਾਹੜ 'ਚ ਰੁਕ ਗਿਆ। ਇਕ ਦਿਨ ਬਾਹਮਣ ਦੇਵਤਾ ਨੇ ਉਸ ਨੂੰ ਬੁਲਾ ਕੇ ਆਖਿਆ, "ਮੰਗਤਾ ਦੁਸਾਧ, ਥਾਣੇਦਾਰ ਦੇ ਖਾਣ ਲਈ ਬੱਕਰਾ ਦੇ।"

"ਬੱਕਰਾ ਤਾਂ ਮੈਂ ਵੈਚਣ ਹੀ ਜਾ ਰਿਹਾ ਸੀ ਦੇਵਤਾ।"

"ਕੀ ਆਖਿਐ? ਪੁਲਿਸ ਥਾਣੇਦਾਰ ਦੇਵੀ-ਦੇਵਤਾ ਦੀ ਥਾਂ ਦੀ ਦੇਖਭਾਲ ਕਰਦੇ ਨੇ। ਉਸ ਦੇ ਖਾਣ ਲਈ ਮੰਗ ਰਹੇ ਨੇ, ਤੂੰ ਪੈਸਿਆਂ ਦੀ ਗੱਲ ਕਰ ਰਿਹਾ ਏ?"

ਬੱਕਰਾ ਬ੍ਰਾਹਮਣ ਦੇਵਤਾ ਨੂੰ ਭੇਂਟ ਕਰਕੇ ਟਾਹਾੜ ਵੀ ਛੱਡ ਦਿੱਤਾ ਨੇ। ਟਾਹਾੜ ਦੇ ਦੁਸਾਧਾਂ ਨੂੰ ਬੜਾ ਦੁੱਖ ਹੋਇਆ ਸੀ। "ਕੀ ਕੀਤਾ ਜਾਵੇ। ਤੁਹਾਡੇ ਵਾਂਗ ਮੰਗਤੇ ਕੋਲ ਮਜੂਰੀ, ਖੇਤੀ ਮਜੂਰੀ ਅਤੇ ਪਰਮਟ ਲੈ ਕੇ ਜੰਗਲਾਂ ਦੀ ਸੁੱਕੀ ਲੱਕੜੀ ਵੱਢਣ ਦਾ ਕੰਮ ਨਹੀਂ ਏ। ਮੇਰਾ ਤਾਂ ਇਹ ਬੱਕਰੀਆਂ ਹੀ ਆਸਰਾ ਏ। ਬੱਕਰੀ ਪਾਲਣਾ ਤੇ ਵੇਚਣਾ, ਪਾਲਣਾ ਤੇ ਵੇਚਣਾ। ਪੁਲਿਸ ਵਾਰ-ਵਾਰ ਢਿੱਡ ਪਾਲਣ ਦਾ ਮੇਰਾ ਆਸਰਾ ਖੋਹ ਕੇ ਲੈ ਜਾਂਦੀ ਏ।

ਟਾਹਾੜ ਦੀ ਦੁਸਾਧ ਟੋਲੀ ਮੰਗਤੇ ਨੂੰ ਬਹੁਤ ਪਸੰਦ ਆਈ ਸੀ। ਗਰੀਬ ਸਮਝ ਕੇ ਕੋਈ ਉਸ ਨੂੰ ਛੋਟਾ ਨਹੀਂ ਮੰਨਦਾ ਸੀ। ਬੁੱਢੀ ਮਾਂ ਨੇ ਉਹਦੇ ਲਈ ਖਾਂਦਿਆਂ ਤੇ ਧੁੰਧਲ ਦੀ ਭਾਜੀ ਬਣਾਈ। ਹਰਵਾ ਦੀ ਬਹੂ ਨੇ ਆਪਣੇ ਮੁੰਡੇ ਦੇ ਹੱਥ ਛੱਟ ਕੇ ਤਿਉਹਾਰ ਦੇ ਪ੍ਰਸਾਦ ਦੇ ਰੂਪ 'ਚ ਕਰਮਾ ਦਾ ਅਚਾਰ ਭੇਜਿਆ ਸੀ। ਹਰਵਾ ਨੇ ਇਕ ਸਾਹੀ ਮਾਰੀ ਸੀ ਤਾਂ ਉਸ ਦਾ ਮੀਟ ਮੰਗਤੇ ਨੂੰ ਵੀ ਖਾਣ ਨੂੰ ਮਿਲਿਆ ਸੀ।

ਸਭ ਕੁਝ ਛੱਡ ਕੇ ਆਖਿਰ ਵਿਚ ਉਹ ਨਵਾਗੜ੍ਹ ਆਇਆ। ਪ੍ਰਾਇਮਰੀ ਸਕੂਲ ਦੇ ਮਾਸਟਰ ਸੁਖਚਾਂਦ ਜੀ ਚੰਗੇ ਬੰਦੇ ਸਨ। ਸਕੂਲ ਦੇ ਕੋਲ ਵਾਲੇ ਬੋਹੜ੍ਹ ਹੇਠਾਂ ਬੈਠ ਕੇ ਉਹ ਮੰਗਤੇ ਨਾਲ ਗੱਲਾਂ ਕਰਦਾ ਸੀ। ਉਮਰ ਘੱਟ ਸੀ ਅਤੇ ਉਹ ਸਾਰੀਆਂ ਥਾਵਾਂ ਦੇ ਰੀਤੀ ਰਿਵਾਜ ਨਹੀਂ ਜਾਣਦੇ ਸਨ। ਇਸੇ ਲਈ ਇਕ ਦਿਨ ਉਹਨਾਂ ਲਿਖਿਆ, "ਰਾਤ ਨੂੰ ਵੱਡੀ ਉਮਰ ਦੇ ਲੋਕਾਂ ਨੂੰ ਪੜ੍ਹਨਾ-ਲਿਖਣਾ ਸਿਖਾਉਂਦਾ ਹਾਂ, ਮੰਗਤਿਆਂ ਤੂੰ ਵੀ ਆਇਆ ਕਰ।" 'ਕੀ ਕੀਤਾ ਜਾਵੇ ਮਹਾਰਾਜ। ਮੰਗਤੇ ਨੂੰ ਤੁਸੀਂ ਪੜ੍ਹਨਾ— ਲਿਖਣਾ ਸਿਖਾਓਗੇ-ਬਸ ਮੰਗਤੇ ਦੀ ਹੋ ਗਈ ਛੁੱਟੀ। ਦੌੜ ਮੰਗਤਿਆਂ ਨਵਾਂਗੜ੍ਹ ਤੋਂ ਰਾਜਾ ਸਾਹਿਬ ਦੌੜਾਉਣਗੇ, ਪੁਲਿਸ ਚਲੀ ਗਈ ਲਾਲ ਸੌਦਾ ਨਹੀਂ ਦੇਵੇਗਾ। ਖੂਹ ਤੋਂ ਪਾਣੀ ਨਹੀਂ ਮਿਲੇਗਾ।"

ਸੁਖਚਾਂਦ ਜੀ ਆਖਦੇ, "ਇਹ ਕਿਵੇਂ ਹੋਊਗਾ?"

"ਕਿਵੇਂ ਨਹੀਂ ਹੋਊਗਾ? ਇਕ ਚੋਰ ਬੱਤੀ ਦੇਖ ਕੇ ਅਸੀਂ ਪੁੱਛਿਆ, ਉਸਦੀ ਕਿੰਨੀ ਕੀਮਤ ਹੋਈ ਲਾਲਾ ਜੀ? ਇਸ ਤੇ ਲਾਲਾ ਕਿੰਨਾ ਗੁੱਸੇ ਹੋਇਐ? ਮੰਗਤਿਆ ਤੂੰ ਦੁਸਾਧ ਏਂ। ਛੋਟਾ ਕੰਮ ਕਰਦਾ ਏਂ ਸਭ ਛੋਟੀ ਜਾਤ ਦਾ ਏਂ। ਹੁਣ ਵੀ ਟਾਰਚ ਜਗਾਏਂਗਾ?"

ਨਵਾਗੜ੍ਹ 'ਚ ਇਕ ਮੰਗਤੇ ਦਾ ਟਿਕਾਣਾ ਇਕ ਟੁੱਟੀ ਹੋਈ ਬੱਸ ਏ। ਉਸ ਟੁੱਟੀ ਬੱਸ ਵਿਚ ਉਹ ਰਿਹਾ ਕਰਦਾ ਏ। ਰਾਜਾ ਸਾਹਿਬ ਦਾ ਵਕੀਲ ਟੁੱਟੀਆਂ-ਭੱਜੀਆਂ ਬੱਸਾਂ ਅਤੇ ਲਾਰੀਆਂ ਖਰੀਦਦਾ ਏ। ਹੌਲੀ ਹੌਲੀ ਜਦੋਂ ਕਈ ਗੱਡੀਆਂ ਇਕੱਠੀਆਂ ਹੋ ਜਾਂਦੀਆਂ

ਨੇ ਤਾਂ ਉਹਨਾਂ ਨੂੰ ਭੰਨ ਕੇ ਉਹਨਾਂ ਦਾ ਲੋਹਾ-ਲੱਕੜ ਵੇਚਿਆ ਜਾਂਦਾ ਏ। ਉਹਨਾਂ ਟੁੱਟੀਆਂ-ਭੱਜੀਆਂ ਬੱਸਾਂ ਦੇ ਵਿਚਕਾਰ 'ਚ ਘਾਹ ਫੂਸ ਉਗਿਆ ਹੋਇਆ ਏ। ਮੰਗਤੇ ਦੀਆਂ ਬੱਕਰੀਆਂ ਉਥੇ ਚੁਗਦੀਆਂ ਨੇ। ਅਜੇ ਵੀ ਨਵਾਗੜ੍ਹ ਵਿੱਚ ਬੱਕਰੀਆਂ ਚਾਰਨ ਲਈ ਮੈਦਾਨ ਏ, ਪਰ ਮੰਗਤੇ ਕੋਲ ਇੰਨੀਆਂ ਬੱਕਰੀਆ ਕਿਥੇ ਨੇ ਕਿ ਉਹ ਉਹਨਾਂ ਨੂੰ ਚਾਰਨ ਮੈਦਾਨ ਵਿੱਚ ਲੈ ਜਾਵੇ।

ਆਪਣੀਆਂ ਬੱਕਰੀਆਂ ਨੂੰ ਢਾਰੇ ਵਿੱਚ ਕਰਕੇ ਮਨ ਹੀ ਮਨ ਰਾਮ ਜੀ ਨੂੰ ਧਿਆਉਂਦਾ ਹੋਇਆ-ਉਹ ਉਸ ਦੇ ਪਸ਼ੂਆਂ ਦੀ ਰੱਖਿਆ ਕਰਨ। ਕੰਬਦੇ ਕਾਲਜੇ ਨਾਲ ਮੰਗਤਾ ਨਵਾਗੜ੍ਹ ਆਇਆ ਸੀ। ਆਪਣੇ ਟਿਕਾਣੇ ਤੇ। ਇਸ ਹਾਲਤ ਵਿਚ ਲੰਗੜੇ, ਕਾਣੇ ਤੇ ਕੋਹੜੀ ਦੋਹਾਂ ਨੇ ਇਸ ਦੀ ਬਹੁਤ ਮਦਦ ਕੀਤੀ ਸੀ। ਉਹਨਾਂ ਨੇ ਉਸ ਨੂੰ ਦੱਸਿਆ "ਅਜੇ ਵੀ ਪੁਲਿਸ ਇਥੇ ਏ, ਦੌੜ ਜਾ ਤੂੰ।"

ਪਾਣੀ ਦਾ ਘੜਾ ਅਤੇ ਸੱਤੂ ਲੈ ਕੇ ਮੰਗਤਾ ਫੇਰ ਜੰਗਲ ਵਿਚ ਚਲਾ ਗਿਆ। ਰਾਮ ਜੀ ਕਦੇ ਤਾਂ ਕਿਰਪਾ ਕਰਨਗੇ।

ਸਾਡੀਆਂ ਬੱਕਰੀਆਂ ਬਚੀਆਂ ਰਹਿਣ। ਕਦੇ-ਕਦੇ ਰਾਮ ਜੀ ਮੰਗਤੇ ਨੂੰ ਭੁਲ ਜਾਂਦੇ ਨੇ। ਕਦੇ ਲਕੜਬੱਘਾ ਉਸ ਦੀ ਕੋਈ ਨਾ ਕੋਈ ਬੱਕਰੀ ਚੁੱਕ ਕੇ ਲੈ ਜਾਂਦਾ ਏ ਜਾਂ ਕਿਸੇ ਬੱਕਰੇ ਦੇ ਸੱਪ ਲੜ ਜਾਂਦਾ ਏ। ਮੇਮਣਿਆਂ ਨੂੰ ਗਿੱਦੜ ਚੁੱਕ ਕੇ ਲੈ ਜਾਂਦਾ ਏ।

ਜੰਗਲ 'ਚ ਜਾ ਕੇ ਮੰਗਤਾ ਪਸ਼ੂਆਂ ਨੂੰ ਪਾਣੀ ਪਿਲਾਉਂਦਾ ਏ ਅਤੇ ਪਰਨੇ ਦੇ ਲੜ ਵਿਚ ਸੱਤੂ ਗੁੜ ਰੱਖ ਕੇ ਪਾਣੀ ਵਿਚ ਰਲਾ ਕੇ ਖਾਂਦਾ ਏ। ਇਸੇ ਤਰ੍ਹਾਂ ਕਿਸੇ ਢੰਗ ਨਾਲ ਦੋ ਤਿੰਨ ਦਿਨ ਨਿਕਲਦੇ ਨੇ। ਰੋਜ਼ ਹੀ ਉਸ ਨੂੰ ਨਵਾਗੜ੍ਹ ਜਾਣਾ ਪੈਂਦਾ ਏ। ਪੁਲਿਸ ਮੁੜ ਜਾਵੇ ਤਾਂ ਉਹ ਵੀ ਨਵਾਗੜ੍ਹ ਆ ਜਾਵੇ।

ਇਸ ਵਾਰ ਤਾਂ ਪੁਲਿਸ ਨਵਾਗੜ੍ਹ ਵਿਚ ਤਿੰਨ ਮਹੀਨੇ ਤੋਂ ਜੰਮੀ ਹੋਈ ਏ। ਮੰਗਤਾ ਇਕ ਦਮ ਜੰਗਲੀ ਜਾਨਵਰ ਹੋ ਗਿਆ ਸੀ। ਜੰਗਲ ਦੇ ਕੋਨੇ ਦੇ ਨਾਲ-ਨਾਲ ਉਹ ਬਾੜ੍ਹਾ ਵੱਲ ਗਿਆ। ਉਥੇ ਹੀ ਉਸ ਦੀ ਮੁਲਾਕਾਤ ਰਾਂਕਾ ਦੁਸਾਧ ਨਾਲ ਹੋਈ। ਰਾਂਕਾ ਮਦਦ ਨਾ ਕਰਦਾ ਤਾਂ ਮੰਗਤਾ ਇੰਨੇ ਦਿਨਾਂ ਤੱਕ ਜੰਗਲ ਵਿੱਚ ਰਹਿ ਨਾ ਸਕਦਾ।

ਰਾਂਕਾ ਉਸ ਦੀਆਂ ਮੁਸ਼ਕਲਾਂ ਨੂੰ ਖੂਬ ਧਿਆਨ ਨਾਲ ਸੁਣਦਾ ਸੀ। ਫੇਰ ਕਹਿੰਦਾ "ਰੁੱਕ, ਦੇਖਦਾ ਹਾਂ।"

ਤਿੰਨ-ਚਾਰ ਦੁਸਾਧ ਮੁੰਡਿਆਂ ਨੂੰ ਲੈ ਕੇ ਇਕ ਦਿਨ ਰਾਂਕਾ ਜੰਗਲ ਵਿਚ ਗਿਆ। ਉਹਨਾਂ ਨੇ ਮੰਗਤੇ ਦੀਆਂ ਬੱਕਰੀਆਂ ਲਈ ਇਕ ਤਕੜਾ ਢਾਰਾ ਬਣਾ ਦਿੱਤਾ। ਉਪਰ ਪੱਤਿਆਂ ਅਤੇ ਟਾਹਣੀਆਂ ਦੀ ਛੱਤ ਪਾ ਦਿੱਤੀ। ਉਨ੍ਹਾਂ ਨੇ ਆਖਿਆ, "ਇਥੇ ਰਹੁ, ਕੋਲ ਹੀ ਖਾਲ ਏ, ਪਾਣੀ ਮਿਲੇਗਾ।"

"ਖਾਊਂਗਾ ਕੀ?"

"ਪੈਸੇ ਦਿਓ। ਖਰੀਦ ਕੇ ਲਿਆ ਦਿਆਂਗੇ।"

"ਇਹ ਲਓ।"

ਕਈ ਦਿਨ ਬਾਅਦ ਰਾਂਕਾ ਨੇ ਆਖਿਆ, ਪਤਾ ਨਹੀਂ ਕਿੰਨੇ ਦਿਨ ਤੈਨੂੰ ਇਥੇ ਰਹਿਣਾ ਪਵੇ।

"ਇਕ ਬੱਕਰਾ ਵੇਚ ਦੇ।"

"ਕਿਥੇ?"

"ਬਾਜ਼ਾਰ ਵਿੱਚ।"

"ਤੋਹਰੀ ਵਿੱਚ?"

"ਤੇ ਹੋਰ ਕਿਥੇ?"

"ਮੈਂ ਤਾਂ ਕਦੇ ਨਹੀਂ ਗਿਆ।"

"ਯਕੀਨ ਹੋਵੇ ਤਾਂ ਮੈਨੂੰ ਦੇ ਦੇ।"

"ਕਿੱਦਾਂ ਦੀ ਗੱਲ ਕਰਦਾ। ਤੇਰਾ ਯਕੀਨ ਨਹੀਂ ਕਰੂੰਗਾ ਤਾਂ ਕਿਸ ਦਾ ਕਰੂੰਗਾ?"

"ਤਾਂ ਲਿਆ ਬੱਕਰਾ ਦੇ।"

ਬੱਕਰਾ ਵੇਚ ਕੇ ਰਾਂਕਾ ਨੇ ਸੱਠ ਰੁਪਏ ਮੰਗਤੇ ਦੇ ਹੱਥ ਤੇ ਰੱਖ ਦਿਤੇ। ਰੁਪਏ ਹੱਥ 'ਚ ਲੈ ਕੇ ਮੰਗਤੇ ਨੂੰ ਲੱਗਾ, ਉਹ ਰਾਜਾ ਹੋ ਗਿਆ ਏ। ਤਿੰਨ ਮਹੀਨਿਆਂ ਦੇ ਅੰਦਰ ਉਸ ਦੀ ਬੱਕਰੀ ਸੂਅ ਪਈ। ਉਸ ਨੇ ਇਕ ਹੋਰ ਬੱਕਰਾ ਵੇਚ ਕੇ ਖ਼ੁਰਾਕ ਦੇ ਪੈਸੇ ਰਾਂਕਾ ਨੂੰ ਦਿੱਤੇ।

ਰਾਂਕਾ ਨੇ ਆਖਿਆ, "ਹੁਣ ਪੁਲਿਸ ਨਹੀਂ ਏ, ਵਿਚ ਵਿਚਾਲੇ ਦੁਸਾਧ ਟੋਲੀ ਵਿਚ ਘੁੰਮ ਫਿਰ ਆਉਣਾ।"

ਬਾੜ੍ਹਾ ਦੀ ਦੁਸਾਧ ਟੋਲੀ ਵਿਚ ਹੀ ਇਕ ਦਿਨ ਕਾਨ ਦੁਸਾਧ ਨੇ ਦੱਸਿਆ ਕਿ ਨਵਾਗੜ੍ਹ ਤੋਂ ਪੁਲਿਸ ਚੌਕੀ ਚੁੱਕੀ ਗਈ ਏ।

"ਸੱਚੀ-ਮੁੱਚੀ ?"

"ਅਜਿਹਾ ਹੀ ਸੁਣਿਆ ਏ।"

ਮੰਗਤੇ ਨੂੰ ਲੱਗਾ, ਹੁਣ ਉਸਨੂੰ ਨਵਾਗੜ੍ਹ ਜਾਣਾ ਚਾਹੀਦਾ ਹੈ। ਹੁਣ ਉਸ ਦੇ ਕੋਲ ਅੱਠ ਬੱਕਰੀਆਂ ਹੋ ਗਈਆਂ ਹਨ। ਦੋ ਬੱਕਰੀਆਂ ਦੇ ਬੱਕਰੇ ਅਤੇ ਚਾਰ ਮੇਮਣੇ।

ਰਾਂਕਾ ਨੇ ਆਖਿਆ, "ਪਹਿਲਾਂ ਪੁਲਿਸ ਨੂੰ ਚਲੇ ਜਾਣ ਦੇ, ਫੇਰ ਜਾਣਾ।"

ਪੁਲਿਸ ਇਕ ਦਿਨ ਚਲੀ ਗਈ, ਚੌਂਕੀ ਚੁੱਕ ਲਈ ਗਈ। ਇਸ ਮਗਰੋਂ ਮੰਗਤਾ ਨਵਾਗੜ੍ਹ ਟੁਰ ਪਿਆ। ਆਪਣੇ ਟਿਕਾਣੇ ਤੇ ਮੁੜਨ ਦੀ ਖੁਸ਼ੀ ਨਾਲ ਉਹ ਗਦਗਦ ਹੋ ਰਿਹਾ ਸੀ ਅਤੇ ਜਦੋਂ ਉਹ ਨਵਾਗੜ੍ਹ ਵਿਚ ਆਪਣੇ ਟਿਕਾਣੇ ਤੇ ਪਹੁੰਚਿਆ ਤਾਂ ਉਸ ਨੂੰ ਦੇਖ ਕੇ ਮੰਗਤਿਆਂ ਦੀ ਖੁਸ਼ੀ ਦਾ ਟਿਕਾਣਾ ਨਾ ਰਿਹਾ।

ਕਾਣੀ ਨੇ ਝਾਉ ਦੀ ਇਕ ਟਾਹਣੀ ਨਾਲ ਉਸ ਦਾ ਘਰ ਸੁੰਭਰ ਦਿੱਤਾ, ਉਹ ਘਰ ਯਾਨੀ ਟੁੱਟੀ ਹੋਈ ਬੱਸ। ਕਾਣੀ ਨੇ ਆਪਣੀ ਇਕ ਅੱਖ ਨਾਲ ਚਹੁੰ ਪਾਸੀਂ ਦੇਖ ਕੇ ਆਖਿਆ, "ਦੇਖ ਲਓ ਤੇਰਾ ਸਾਰਾ ਸਮਾਨ ਹੈ ਨਾ?"

"ਹਾਂ ! ਹਾਂ ! ਸਭ ਕੁਝ ਏ।"

ਸੀ ਹੀ ਕੀ ਘਾਹ ਦੀ ਬੁਣੀ ਇਕ ਚਟਾਈ, ਟੁੱਟੇ ਹੋਏ ਮੂੰਹ ਵਾਲੀ ਇਕ ਬੋਤਲ ਤੇ ਟੀਨ ਦੀ ਇਕ ਕੁੱਪੀ।

"ਤੈਨੂੰ ਪਤਾ ਏ, ਮੰਗਤਿਆ?"

"ਕੀ?"

"ਦੋਰਾ ਤਾਂ ਦੌੜ ਗਿਆ।"

"ਕਿਥੇ?"

"ਸੁਮਾਦੀ। ਬਾਜ਼ਾਰ 'ਚ ਬੈਠਣ ਦੇ ਢੇਰ ਸਾਰੇ ਪੈਸੇ ਮਿਲਦੇ ਨੇ ਅਤੇ ਲੰਗੜੇ ਨੇ ਕੀ ਕੀਤਾ ਜਾਣਦਾ ਏ?" ਦਾਲੀ ਨੂੰ ਭਜਾ ਦਿੱਤਾ। ਇਕ ਦੂਜੀ ਜ਼ਨਾਨੀ ਲਿਆਇਆ

ਏ।"

"ਤੇ ਤੈਨੂੰ ?"

"ਮੈਨੂੰ ਕੌਣ ਘਰ ਬਿਠਾਊਗਾ, ਤੂੰ ਹੀ ਦੱਸ? ਫਿਰ ਅੱਖੋਂ ਦਿਸਦਾ ਈ ਨਹੀਂ। ਇਸ ਨਾਲੋਂ ਤਾਂ ਚੰਗਾ ਸੀ ਦੋਵੇਂ ਅੱਖਾਂ ਫੁੱਟ ਜਾਂਦੀਆਂ। ਅੰਨ੍ਹੇ ਨੂੰ ਖੂਬ ਪੈਸੇ ਮੰਗਣ ਵੇਲੇ ਮਿਲਦੇ। ਤੇ ਮੈਂ ਅਜੇ ਬੁੱਢੀ ਵੀ ਤਾਂ ਨਹੀਂ ਹੋਈ। ਲੋਕ ਕਹਿੰਦੇ ਨੇ ਕਮਾ ਕੇ ਕਿਉਂ ਨਹੀਂ ਖਾਂਦੀ? ਤੂੰ ਹੀ ਦੱਸ ਮੈਂ ਕੀ ਕੰਮ ਕਰ ਸਕਦੀ ਹਾਂ? ਰੋਜ਼ ਤੋਹਰੀ ਜਾਂਦੀ ਹਾਂ ਜਾਂ ਨਹੀਂ? ਇੰਨੀ ਦੂਰ ਰੋਜ਼ ਪੈਦਲ ਆਉਣਾ ਜਾਣਾ। ਘੱਟ ਮਿਹਨਤ ਏ ਇਸ 'ਚ?

"ਹਾਂ। ਇਹ ਤਾਂ ਹੈ।"

"ਬਾਪ ਉਏ। ਇੰਨੀਆਂ ਬੱਕਰੀਆਂ ਹੋ ਗਈਆਂ।"

"ਕੱਲ੍ਹ ਵੇਚਣ ਜਾਉਂਗਾ।"

"ਨਵਾਗੜ੍ਹ 'ਚ ਹੋਰ ਵੀ ਖ਼ਬਰ ਏ।"

"ਕੀ ?"

"ਰਾਜਾ ਸਾਹਿਬ ਨੂੰ ਪਤਾ ਨਹੀਂ ਕੀ ਮਿਲਿਆ ਏ ਸਰਕਾਰ ਤੋਂ। ਇਸ ਲਈ ਖੂਬ ਧੂਮਧਾਮ ਖਾਣਾ ਪੀਣਾ ਚਲ ਰਿਹਾ ਏ। ਸ਼ਾਮ ਨੂੰ ਆਤਿਸ਼ਬਾਜੀ ਹੋਵੇਗੀ।"

"ਤੁਹਾਡੇ ਮਜ਼ੇ ਨੇ।"

"ਨਹੀਂ ਨਹੀਂ ਪਹਿਲਾ ਜਿਹਾ ਨਹੀਂ ਏ ਕਿ ਪੱਤਲ 'ਚ ਢੇਰ ਸਾਰਾ ਛੱਡ ਦਿੰਦੇ ਨੇ। ਇਹ ਲੋਕ ਕੁਝ ਛੱਡਦੇ ਹੀ ਨਹੀਂ। ਸਾਨੂੰ ਕਿਥੋਂ ਖਾਣ ਨੂੰ ਮਿਲੇਗਾ। ਹਾਂ ਖਾਧਾ ਸੀ ਤੋਹਰੀ ਦੇ ਬੈਜਨਾਥ ਲਾਲਾ ਦੇ ਮਰਨ ਤੇ। ਇੰਨੀਆਂ-ਇੰਨੀਆਂ ਪੂੜੀਆਂ ਕਚੋਰੀਆਂ।"

"ਹਾਂ। ਹਾਂ।"

"ਕਿਥੇ ਜਾ ਰਿਹਾ ਏ?"

"ਜ਼ਰਾ ਸੁਖਚਾਂਦ ਜੀ ਦੇ ਕੋਲ ਜਾ ਰਿਹਾ ਹਾਂ।"

ਸੁਖਚਾਂਦ ਜੀ ਮੰਗਤੇ ਨੂੰ ਦੁਸਾਧ ਅਤੇ ਬੱਕਰੀ ਚਾਰਨ ਵਾਲਾ ਮੰਨ ਕੇ ਉਸ ਨਾਲ ਨਫ਼ਰਤ ਨਹੀਂ ਕਰਦੇ। ਨਵਾਗੜ੍ਹ ਮਗਰੋਂ ਕਿਸੇ ਨੇ ਮੰਗਤੇ ਤੋਂ ਨਹੀਂ ਪੁੱਛਿਆ ਕਿ ਮੰਗਤਿਆ, ਇੰਨੇ ਦਿਨ ਕਿਥੇ ਸੀ?"

ਉਹ ਜਦੋਂ ਇਥੇ ਰਹਿੰਦਾ ਏ ਤਾਂ ਵੀ ਕਿਸੇ ਦੀ ਨਜ਼ਰ ਨਹੀਂ ਪੈਂਦਾ। ਜਦੋਂ ਨਹੀਂ ਫਿਰ ਵੀ ਕਿਸੇ ਨੇ ਉਸ ਦੇ ਬਾਰੇ 'ਚ ਕੋਈ ਉਤਸੁਕਤਾ ਨਹੀਂ ਦਿਖਾਈ ਅਤੇ ਹੁਣ ਜਦੋਂ ਕਿ ਉਹ ਮੁੜ ਆਇਆ, ਤਦ ਵੀ ਉਹ ਕਿਸੇ ਦੀ ਨਜ਼ਰ 'ਚ ਨਹੀਂ ਪਿਆ।

"ਕੀ ਕੀਤਾ ਜਾਵੇ ਮਹਾਰਾਜ ? ਇਹ ਤਾਂ ਹੁੰਦਾ ਹੀ ਰਹਿੰਦਾ ਏ। ਬੱਕਰੀ ਦੇ ਮੀਟ ਅਤੇ ਦੁੱਧ ਲਈ ਮੰਗਤੇ ਦੀ ਲੋੜ ਪੈਂਦੀ ਏ। ਖ਼ੂਬ ਸਸਤਾ ਮੀਟ ਅਤੇ ਦੁੱਧ ਦੇਣ ਲਈ, ਪਰ ਕੀ ਇਸੇ ਲਈ ਉਸਦੀ ਗਿਣਤੀ ਬੰਦਿਆਂ 'ਚ ਕੀਤੀ ਜਾਵੇ ? ਨਹੀਂ ਨਹੀਂ, ਇਹ ਨਹੀਂ ਹੋ ਸਕਦਾ। ਇਹ ਕਹਾਣੀ ਬਹੁਤ ਪੁਰਾਣੀ ਏ। ਨਵਾਗੜ੍ਹ ਦੀ ਮਿੱਟੀ ਤੋਂ ਵੀ ਪੁਰਾਣੀ।"

ਸੁਖਚਾਂਦ ਦੇ ਸਕੂਲ 'ਚ ਅੱਜ ਛੁੱਟੀ ਏ। ਸੁਖਚਾਂਦ ਬੋਹੜ ਦੇ ਹੇਠਾਂ ਬੈਠੇ ਸਨ। ਨਵਾਗੜ੍ਹ ਦੇ ਗਵਾਲੇ ਪੈਸੇ ਵਾਲੇ ਨੇ। ਮੋਤੀਹਾਰ ਅਤੇ ਭਗਤ ਬੈਠੇ ਪਤਾ ਨਹੀਂ ਕੀ-ਕੀ ਕਹਿ ਸੁਣ ਰਹੇ ਸਨ। ਸੁਖਚਾਂਦ ਜੀ ਦੀ ਉਮਰ ਛੋਟੀ ਏ, ਲੋਕਾਂ ਨੂੰ ਸਮਝਾਉਣ ਦਾ ਬੜਾ ਉਤਸ਼ਾਹ ਏ ਉਹਨਾਂ 'ਚ। ਉਹ ਉਹਨਾਂ ਦੋਹਾਂ ਗਵਾਲਿਆਂ ਨੂੰ ਬੜੇ ਵਿਸਥਾਰ ਨਾਲ

ਕੁਝ ਸਮਝਾ ਰਹੇ ਸਨ।

ਮੰਗਤੇ ਨੂੰ ਦੇਖ ਕੇ ਬੋਲੇ, "ਆਓ-ਆਓ ਮੰਗਤਿਆ, ਕਦੋਂ ਆਇਆ?"

"ਅੱਜ ਸਵੇਰੇ ਸੁਖਚਾਂਦ ਜੀ।"

"ਖੁਸ਼ ਏਂ, ਮੰਗਤਿਆ ?"

"ਰਾਮ ਜੀ ਜਿਵੇਂ ਰੱਖਣ। ਤੁਸੀਂ ਚੰਗੇ ਹੋ ਨਾ ?"

"ਹਾਂ, ਮੰਗਤਿਆ। ਬੈਠ।"

ਹੱਥ ਜੋੜ ਕੇ ਡਰੇ ਹਾਸੇ ਨਾਲ ਮੰਗਤਾ ਥੋੜ੍ਹੀ ਜਿਹੀ ਵਿੱਥ ਕੇ ਬੈਠ ਗਿਆ। ਗਵਾਲਿਆਂ ਦੇ ਪੈਰਾਂ 'ਚ ਮੋਟੀਆਂ-ਮੋਟੀਆਂ ਨਾਗਰਾ ਜੁੱਤੀਆਂ ਸਨ। ਕੰਨਾਂ ਵਿਚ ਪਿੱਤਲ ਦੀਆਂ ਮੁਰਕੀਆਂ, ਸਿਰ ਤੇ ਪੱਗ ਤੇ ਹੱਥਾਂ 'ਚ ਲਾਠੀ। ਮੰਗਤੇ ਉਹਨਾਂ ਤੋਂ ਡਰ ਲੱਗਦਾ ਏ।

ਮੋਤੀਹਾਰ ਨੇ ਮੰਗਤੇ ਦੁਸਾਧ ਦੀ ਹੋਂਦ ਤੋਂ ਸਿਰ ਫੇਰਦਿਆਂ ਆਖਿਆ, "ਨਹੀਂ-ਨਹੀਂ ਸੁਖਚਾਂਦ ਜੀ ਇਕ ਵਾਰ ਹੋਰ ਬੋਲੋ।"

"ਸ਼ੁਰੂ ਤੋਂ ?"

"ਹਾਂ-ਹਾਂ।"

"ਦੱਸ ਤਾਂ ਦਿੱਤੈ।"

"ਅਜੇ ਸਮਝ 'ਚ ਨਹੀਂ ਆਇਆ। ਰਾਜਾ ਸਾਹਿਬ ਦੀ ਖਾਸ ਜ਼ਮੀਨ ਤੇ ਰੇਲ ਲਾਈਨ ਤੇ ਬੱਸ ਰੋਡ ਕੱਢੀ ਗਈ। ਅਜਿਹਾ ਤਾਂ ਹੁੰਦਾ ਹੀ ਰਹਿੰਦਾ ਏ। ਕਿਉਂ ਭਗਤ? ਸਰਕਾਰ ਕੀ ਅਸਮਾਨ ਤੇ ਰੇਲ ਲਾਈਨ ਤੇ ਬੱਸ ਰੋਡ ਕੱਢੂਗੀ?"

"ਹਾਂ-ਹਾਂ। ਮੋਤੀਹਾਰ, ਠੀਕ-ਠੀਕ।"

"ਇਸ ਦੇ ਲਈ ਰਾਜਾ ਸਾਹਿਬ ਨੇ ਮੁਕੱਦਮਾ ਕਿਉਂ ਕੀਤਾ?" ਇਹੀ ਗੱਲ ਮੇਰੀ ਸਮਝ ਵਿੱਚ ਨਹੀਂ ਆਉਂਦੀ ਪਈ।"

ਸੁਖਚਾਂਦ ਨੇ ਆਖਿਆ, "ਕਿਉਂ ਨਹੀਂ ਕਰਨਗੇ? ਦੇਖੋ ਉਹ ਜ਼ਮੀਨ ਕਿਸ ਦੀ ਸੀ? ਰਾਜਾ ਸਾਹਿਬ ਦੀ ਸੀ ਜਾਂ ਨਹੀਂ?"

"ਜ਼ਰੂਰ। ਹੋਰ ਵੀ ਚੋਖੀ ਜ਼ਮੀਨ ਸੀ ਰਾਜਾ ਸਾਹਿਬ ਜੀ ਕੋਲ।"

"ਉਸ ਜ਼ਮੀਨ 'ਤੇ ਰਾਜਾ ਜੀ ਦਾ ਹੱਕ ਸੀ ਜਾਂ ਨਹੀਂ?"

"ਕਿਹੋ ਜਿਹੀ ਗੱਲ ਕਰਦੇ ਹੋ। ਜ਼ਰੂਰ ਸੀ।"

"ਹੁਣ ਇਹ ਜਿਹੜਾ ਆਪਣੀ ਜਾਇਦਾਦ 'ਤੇ ਹੱਕ ਏ ਇਹ ਭਾਰਤੀ ਸੰਵਿਧਾਨ ਮੁਤਾਬਿਕ ਹਰ ਆਦਮੀ ਦਾ ਮੌਲਿਕ ਅਧਿਕਾਰ ਏ। ਸਭ ਪ੍ਰਕਾਰ ਦੇ ਮੌਲਿਕ ਅਧਿਕਾਰ ਹੁੰਦੇ ਨੇ। ਸੰਵਿਧਾਨ ਦਾ ਕਰਤੱਵ ਏ ਕਿ ਉਹ ਹਰੇਕ ਭਾਰਤੀ ਨਾਗਰਿਕ ਦੇ ਮੂਲ ਅਧਿਕਾਰਾਂ ਦੀ ਰੱਖਿਆ ਕਰੇ।"

'ਚੰਗਾ। ਤਾਜ਼ੁੱਬ ਦੀ ਗੱਲ ਏ। ਫੇਰ ਤਾਂ ਮੂਲ ਅਧਿਕਾਰ ਕੋਈ ਬੁਰੀ ਗੱਲ ਨਹੀਂ ਏ ਜੀ?"

"ਹਾਂ ! ਹਾਂ ! ਠੀਕ ਗੱਲ ਏ।"

'ਤੁਹਾਡੇ ਦਿਮਾਗ਼ 'ਚ ਇਹ ਗੱਲ ਕਿਵੇਂ ਆਈ ਕਿ ਮੂਲ ਅਧਿਕਾਰ ਬੁਰੀ ਗੱਲ ਵੀ ਹੋ ਸਕਦੀ ਏ ਕਿਉਂ ਮੋਤੀਹਾਰ ਜੀ ?"

ਮੋਤੀਹਾਰ ਨੇ ਜੁਆਬ ਦਿੱਤਾ, "ਜਦੋਂ ਕਾਸ਼ਤਕਾਰ 'ਮੂਲ ਅਧਿਕਾਰ, ਮੂਲ ਅਧਿਕਾਰ

ਬੋਲ ਕੇ ਰੌਲਾ ਪਾ ਰਹੇ ਸਨ, ਉਸ ਵੇਲੇ ਤਾਂ ਪੁਲਿਸ ਆਈ?"

"ਨਹੀਂ ਨਹੀਂ ਉਹ ਤਾਂ ਸ਼ਾਂਤੀ ਤੇ ਵਿਵਸਥਾ ਦੀ ਗੱਲ ਸੀ। ਅਸ਼ਾਂਤੀ ਹੋਣ ਦਾ ਡਰ ਸੀ, ਇਸੇ ਲਈ ਆਈ ਸੀ।"

"ਮੂਲ ਅਧਿਕਾਰ ਕਿੱਦਾਂ ਦਾ ਹੁੰਦਾ ਏ ?"

ਇਸ ਸਵਾਲ ਨਾਲ ਸੁਖਚਾਂਦ ਨੂੰ ਬਹੁਤ ਖੁਸ਼ੀ ਹੋਈ ਕਿਉਂਕਿ ਉਸ ਨੂੰ ਆਪਣੇ ਗਿਆਨ ਦਾ ਪਰਚਾਰ ਕਰਨ ਦਾ ਮੌਕਾ ਮਿਲਿਆ। ਉਂਗਲੀਆਂ ਦੇ ਪੋਟੇ ਗਿਣ-ਗਿਣ ਕੇ ਉਹ ਦੱਸਣ ਲੱਗਾ, ਪਹਿਲਾ ਹੋਇਆ ਬਰਾਬਰੀ ਦਾ ਮੂਲ ਅਧਿਕਾਰ। ਜਾਤ-ਪਾਤ ਜਾਂ ਧਰਮ ਕਿਸੇ ਕਾਰਨ ਵੀ ਬਰਾਬਰੀ ਨੂੰ ਇਕ ਪਾਸੇ ਨਹੀਂ ਕੀਤਾ ਜਾ ਸਕਦਾ। ਮਤਲਬ ਇਹ ਕਿ ਸਾਰੇ ਬਰਾਬਰ ਨੇ। ਇਨ੍ਹਾਂ ਸਾਰੇ ਕਾਰਨਾਂ ਕਰਕੇ ਕਿਸੇ ਤੇ ਜ਼ੁਲਮ ਨਹੀਂ ਢਾਇਆ ਜਾ ਸਕਦਾ। ਇਸੇ ਨੂੰ ਪਹਿਲਾ ਮੂਲ ਅਧਿਕਾਰ ਆਖਦੇ ਨੇ।"

"ਇਹ ਗੱਲ ਕਿਤਾਬ 'ਚ ਲਿਖੀ ਏ?"

"ਜ਼ਰੂਰ।"

ਮੋਤੀਹਾਰ ਨੇ ਇਸ ਦੇ ਯਕੀਨ ਕਰਦਿਆਂ ਹੋਇਆਂ ਮਾਨ ਨਾਲ ਸਿਰ ਉੱਚਾ ਕਰਕੇ ਆਖਿਆ। "ਇਹ ਅਵੱਸ਼ ਅੰਗਰੇਜ਼ਾਂ ਦੀ ਲਿਖੀ ਕਿਤਾਬ ਹੋਉਗੀ। ਕੀ ਆਖਦੇ ਨੇ ? ਜਾਤ-ਪਾਤ ਦਾ ਕੀ ਫਰਕ ਨਹੀਂ ਰਹੇਗਾ? ਹਾਂ ਇਸ ਦਾ ਮਤਲਬ ਏ ਮੈਂ ਤੇ ਮੰਗਤਾ ਦੁਸਾਧ ਬਰਾਬਰ ਹਾਂ ?"

"ਚੱਲੀਏ ਸੁਖਚਾਂਦ ਜੀ?"

"ਜੀ ਚੰਗਾ।"

ਗਵਾਲੇ ਚਲੇ ਗਏ। ਮੰਗਤਾ ਚੁਪਚਾਪ ਬੈਠਾ ਸੀ। ਉਸ ਨੇ ਇਕ ਅਜਿਹੀ ਨਵੀਂ ਗੱਲ ਸੁਣੀ ਸੀ, ਜਿਸ ਦੀ ਸੱਟ ਨਾਲ ਉਹ ਇਕਦਮ ਸੁੰਨ ਹੋ ਗਿਆ ਸੀ।

ਥੋੜ੍ਹੀ ਦੇਰ ਬਾਅਦ ਖੁਦ ਨੂੰ ਸੰਭਾਲ ਕੇ ਉਸ ਨੇ ਆਖਿਆ, "ਸੁਖਚਾਂਦ ਜੀ, ਬੋਲ ਮੰਗਤਿਆਂ?"

"ਇਹ ਗੱਲ ਜੋ ਤੁਸੀਂ ਦੱਸੀ, ਕੀ ਸੱਚ ਏ?"

"ਹਾਂ। ਸੱਚ ਏ।"

"ਉਹ ਜੋ ਮੂਲ ਅਧਿਕਾਰ ਤੁਸੀਂ ਦੱਸ ਰਹੇ ਹੋ...............?"

"ਮੂਲੀ ਨਹੀਂ ਮੂਲ ਅਧਿਕਾਰ।"

"ਮੈਂ ਸੋਚਦਾ ਸੀ ਪਈ ਬਟਾਈਦਾਰ ਝੂਠਮੂਠ ਦਾ ਨਾਅਰਾ ਲਾ ਰਹੇ ਨੇ। ਉਹ ਵੀ ਤਾਂ ਇਹ ਆਖ ਰਹੇ ਸਨ।"

"ਹਾਂ। ਮੰਗਤਿਆ।"

'ਰਾਜਾ ਸਾਹਿਬ ਦੀ ਜ਼ਮੀਨ ਸੰਪਤੀ ਉਹਨਾਂ ਦੀ ਏ ?"

"ਹਾਂ।"

"ਤੇ ਸਾਡੇ ਬੱਕਰਾ-ਬੱਕਰੀ ਸਾਡੀ ਸੰਪਤੀ ਏ?"

"ਜ਼ਰੂਰ।"

"ਰਾਜਾ ਸਾਹਿਬ ਦੀ ਜ਼ਮੀਨ ਸਰਕਾਰ ਨੇ ਖੋਹ ਲਈ ਤਾਂ ਉਸ ਦਾ ਪਤਾ ਨਹੀਂ ਕਿੰਨਾ ਰੁਪਿਆ ਦਿੱਤਾ ਹੈ ਕਿ ਨਹੀਂ ?

"ਹਾਂ।"

"ਸਾਡੇ ਬੱਕਰਾ-ਬੱਕਰੀ ਪੁਲਿਸ ਲੈ ਜਾਂਦੀ ਏ ਮੈਂ ਉਸ ਡਰੋਂ ਜੰਗਲ 'ਚ ਦੌੜ ਜਾਂਦਾ ਹਾਂ। ਪਰ ਸੁਖਚਾਂਦ ਜੀ ਸਾਡੇ ਬੱਕਰਾ-ਬੱਕਰੀ ਪੁਲਿਸ ਲੈ ਜਾਂਦੀ ਏ ਪਰ ਮੈਨੂੰ ਇਕ ਪੈਸਾ ਵੀ ਨਹੀਂ ਮਿਲਦਾ, ਕਿਉਂ ? ਕੀ ਸਰਕਾਰ ਭੁੱਲ ਗਈ ਪੁਲਿਸ ਨੂੰ ਮੂਲ ਅਧਿਕਾਰ ਬਾਰੇ ਦੱਸਣਾ ?"

"ਮੰਗਤਿਆ ਇਹ ਤਾਂ ਪੁਲਿਸ ਥਾਣਿਆਂ ਦਾ ਜ਼ੁਲਮ ਏ।"

"ਤਾਂ ਸੁਖਚਾਂਦ ਜੀ ਰਾਜਾ ਸਾਹਿਬ ਨੂੰ ਤਾਂ ਪੈਸੇ ਮਿਲੇ, ਕੀ ਰਾਜਾ ਸਾਹਿਬ ਅਤੇ ਵੱਡੇ ਵੱਡੇ ਲੋਕਾਂ ਨੂੰ ਪੈਸਾ ਮਿਲਦਾ ਏ?"

ਦਰਦ ਭਰਿਆ ਹਾਸਾ ਹੱਸਦਿਆਂ ਸੁਖਚਾਂਦ ਜੀ ਨੇ ਆਖਿਆ, "ਅਸਲ 'ਚ ਤਾਂ ਅਜਿਹਾ ਹੀ ਦਿਖਾਈ ਦਿੰਦਾ ਏ ਮੰਗਤਿਆ, ਪਰ ਸੰਵਿਧਾਨ 'ਚ ਤਾਂ ਚੰਗੀਆਂ ਗੱਲਾਂ ਲਿਖੀਆਂ ਗਈਆਂ ਨੇ। ਹੁਣੇ-ਹੁਣੇ ਜੋ ਤੁਹਾਨੂੰ ਦੱਸਿਆ।"

"ਸਾਨੂੰ ਕੀ ਪਤਾ ਸੁਖਚਾਂਦ ਜੀ, ਕੀ ਲਿਖਿਆ ਏ।"

ਰਾਜਾ ਸਾਹਿਬ ਨੂੰ ਜੋ ਮਿਲਿਐ, ਉਹ ਮੁਕੱਦਮਾ ਕਰਨ ਤੇ ਮਿਲਿਐ। ਸੰਵਿਧਾਨ 'ਚ ਇਹ ਵੀ ਲਿਖਿਆ ਏ ਕਿ ਮੂਲ ਅਧਿਕਾਰ ਨਸ਼ਟ ਹੋਣ ਤੇ ਤੁਸੀਂ ਮੁਕੱਦਮਾ ਕਰ ਸਕਦੇ ਹੋ।"

"ਮੈਂ ? ਮੈਂ ਕਿਵੇਂ ਕਰ ਸਕਦਾ ਹਾਂ ਸੁਖਚਾਂਦ ਜੀ? ਮੁਕੱਦਮੇ ਦੇ ਬਾਰੇ 'ਚ ਕੀ ਜਾਣਦਾ ਹਾਂ। ਪੁਲਿਸ ਬੱਕਰੀ ਲੈ ਜਾਵੇ ਤਾਂ ਕੋਈ ਦੁਸਾਧ ਪੁਲਿਸ ਤੇ ਮੁਕੱਦਮਾ ਨਹੀਂ ਕਰ ਸਕਦਾ?"

ਸੁਖਚਾਂਦ ਨੇ ਆਖਿਆ, "ਕਰ ਸਕਦਾ ਏ, ਕਰਨ ਦਾ ਉਸ ਨੂੰ ਹੱਕ ਏ।"

"ਕਿਵੇਂ?"

"ਕਿਵੇਂ ਕੀ ? ਆਖਿਆ ਨਾ ਹੱਕ ਏ?"

"ਰੁਪਿਆ ਕਿਥੇ ਏ। ਹਿੰਮਤ ਕਿਥੇ ਏ ਦੁਸਾਧ ਦੀ? ਇਹ ਹੱਕ ਦੀ ਗੱਲ ਮੈਂ ਨਹੀਂ ਸਮਝਦਾ ਸੁਖਚਾਂਦ ਜੀ। ਉਸ ਤੋਂ ਕੁਝ ਘੱਟ ਤਾਂ ਹੁੰਦਾ ਨਹੀਂ।"

"ਹਾਂ। ਤੂੰ ਵੀ ਠੀਕ ਆਖਦੈ। ਹੁਣ ਮੈਂ ਤੈਨੂੰ ਕੀ ਦੱਸਾਂ.......?"

"ਕੀ ਦੱਸੋਗੇ ਤੁਸੀਂ? ਸੁਖਚਾਂਦ ਜੀ ਦੇ ਭਰਮ ਟੁੱਟੇ ਤੇ ਸ਼ਰਮਸਾਰ ਹੋਏ ਨੂੰ ਦੇਖ ਕੇ ਉਨ੍ਹਾਂ ਨੂੰ ਤੱਸਲੀ ਦੇਂਦਾ ਹੋਇਆ ਮੰਗਤਾ ਹੱਸ ਕੇ ਬੋਲਿਆ, "ਤੁਸੀਂ ਕੀ ਕਰੋਗੇ ?"

ਇਸ ਧਰਤੀ ਤੇ ਜੋ ਹੁੰਦਾ ਆਇਆ ਏ ਉਹੀ ਹੁੰਦਾ ਰਵ੍ਹੇਗਾ, ਹੈ ਕਿ ਨਹੀਂ?"

"ਇਹ ਗੱਲ ਨਹੀਂ ਮੰਗਤਿਆ। ਸੰਵਿਧਾਨ 'ਚ ਜੋ ਲਿਖਿਆ ਏ ਉਹੋ ਸਹੀ ਏ। ਪਰ ਇਹ ਸਭ ਅਮਲ ਵਿਚ ਪੂਰਾ ਇਸੇ ਲਈ ਨਹੀਂ ਹੁੰਦਾ ਕਿਉਂਕਿ ਗਲਤੀ ਸਾਡੇ ਲੋਕਾਂ 'ਚ ਏ। ਇਹ ਸਾਰਾ ਤਾਂ ਸਾਡੇ ਲੋਕਾਂ ਦਾ ਹੀ ਕੰਮ ਏ, ਹੈ ਨਾ ?"

"ਮੇਰੀ ਸਮਝ 'ਚ ਨਹੀਂ ਆਉਂਦਾ। ਮੋਤੀਹਾਰ ਜੀ ਅਤੇ ਭਗਤ ਜੀ ਦੇ ਕੋਲ, ਬੱਲੇ-ਬੱਲੇ ਕਿੰਨੀਆਂ ਗਾਵਾਂ ਮੱਝਾਂ ਨੇ। ਉਹ ਲੋਕ ਬਹੁਤ ਕੁਝ ਜਾਣਦੇ ਨੇ। ਉਹਨਾਂ ਦੀ ਗੱਲ ਕੀ ਠੀਕ ਏ। ਦੱਸੋ ਜਾਤ-ਪਾਤ ਕਦੇ ਬਰਾਬਰ ਹੋ ਸਕਦੇ ਨੇ ?"

ਸੁਖਚਾਂਦ ਜੀ ਖੁਦ ਮੰਗਤੇ ਦਾ ਛੂਹਿਆ ਖਾਣ ਦੀ ਗੱਲ ਵੀ ਨਹੀਂ ਸੋਚ ਸਕਦੇ, ਪਰ ਉਹਨਾਂ ਦੀ ਸੋਚ ਏ ਕਿ ਉਹ ਜਾਤ-ਪਾਤ ਅਤੇ ਛੂਤ-ਛਾਤ 'ਚ ਯਕੀਨ ਨਹੀਂ ਰੱਖਦੇ, ਕਿਉਂਕਿ ਛਪੀਆਂ ਕਿਤਾਬਾਂ 'ਚ ਲਿਖਿਆ ਏ ਕਿ ਜਾਤ-ਪਾਤ ਤੇ ਛੂਤ ਛਾਤ ਸਭ ਝੂਠ ਏ ਅਤੇ ਛਪੇ ਹੋਏ ਅੱਖਰਾਂ 'ਚ ਸੁਖਚਾਂਦ ਜੀ ਨੂੰ ਬੜਾ ਯਕੀਨ ਏ। ਉਸੇ ਯਕੀਨ ਦੇ ਜ਼ੋਰ ਤੇ ਉਹ ਲਿਖਦੇ ਨੇ, "ਜਾਤ-ਪਾਤ ਅਤੇ ਛੂਤ ਛਾਤ 'ਤੇ ਗੰਵਾਰ ਲੋਕ ਵਿਸ਼ਵਾਸ

ਕਰਦੇ ਨੇ। ਇਸ ਤੇ ਨਾ ਤਾਂ ਜਵਾਹਰ ਲਾਲ ਜੀ ਵਿਸ਼ਵਾਸ ਕਰਦੇ ਸਨ ਅਤੇ ਨਾ ਇੰਦਰਾ ਜੀ।"

"ਫੇਰ ਵੀ ਤਾਂ ਛੂਤ-ਛਾਤ ਹੈ, ਹੈ ਕਿ ਨਹੀਂ? ਅਤੇ ਰਵ੍ਹੇਗੀ ਵੀ ਦੇਖੋ ਨਾ, ਇਹ ਤਾਂ ਪਰਮਾਤਮਾ ਦੀ ਸ੍ਰਿਸ਼ਟੀ ਏ। ਰਾਮ ਜੀ ਨੇ ਕਿਸੇ ਬਣਾਇਐ ਬ੍ਰਾਹਮਣ, ਕਿਸੇ ਬਣਾਇਆ ਦੁਸਾਧ, ਇਸੇ ਨਾਲ ਛੂਤ-ਛਾਤ ਵੀ ਚਲਦਾ ਏ। ਅਸੀਂ ਤਾਂ ਕੁਝ ਨਹੀਂ ਜਾਣਦੇ ਪਰ ਟਾਹਾੜ ਦੇ ਦੇਵਤਾ ਹਨੂੰਮਾਨ ਮਿਸਰ ਤਾਂ ਚੰਗੇ ਬਾਹਮਣ ਹਨ। ਹਨ ਜਾਂ ਨਹੀਂ? ਉਹ ਵੀ ਕਦੇ ਦੁਸਾਧ ਦੀਆਂ ਪਰਛਾਈਆਂ ਤੇ ਪੈਰ ਨਹੀਂ ਰੱਖਦੇ। ਉਹ ਤਾਂ ਬਹੁਤ ਵੱਡੇ ਪੰਡਤ ਨੇ। ਮਹਾਦੇਵ ਵਿਸ਼ਵ ਨਾਥ ਨਾਲ ਗੱਲਬਾਤ ਕਰਦੇ ਨੇ। ਦੇਵੀ-ਦੇਵਤਿਆਂ ਦੀਆਂ ਗੱਲਾਂ ਜਾਣਦੇ ਨੇ।"

ਸੁਖਚਾਂਦ ਜੀ ਲਾਚਾਰ ਹੋ ਜਾਂਦੇ ਨੇ ਅਤੇ ਡੂੰਘਾ ਸਾਹ ਲੈ ਕੇ ਆਖਦੇ ਨੇ, "ਚੰਗਾ ਦੱਸੋ ਮੰਗਤਿਆ, ਕਿਹੋ ਜਿਹਾ ਹਾਲ ਚਾਲ ਰਿਹਾ ?"

ਹੁਣ ਮੰਗਤੇ ਦੇ ਚਿਹਰੇ ਤੇ ਇਕ ਰੋਸ਼ਨੀ ਜਿਹੀ ਆਈ। ਉਸ ਨੇ ਹੱਸ ਕੇ ਆਖਿਆ, "ਚੰਗਾ ਹੀ ਸੀ। ਸੋਚਿਆ ਵੀ ਨਹੀਂ ਸੀ ਕਿ ਇੰਨੇ ਚੰਗੇ ਤਰੀਕੇ ਨਾਲ ਰਹਾਂਗਾ। ਅਤੇ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਦਸ ਜਾਨਵਰ, ਬੱਕਰਾ-ਬੱਕਰੀ ਹੋ ਗਏ ਨੇ।"

"ਦੱਸ। ਕੀ ਆਖਦਾ ਏ?"

"ਹਾਂ ਸੁਖਚਾਂਦ ਜੀ। ਦੋ ਜਵਾਨ ਬੱਕਰੇ ਨੇ। ਇਕ-ਇਕ 'ਚ ਪੰਦਰਾਂ ਸੋਲ੍ਹਾਂ ਸੇਰ ਮੀਟ ਏ। ਬਾਜ਼ਾਰ 'ਚ ਮੀਟ ਅੱਠ ਰੁਪਏ ਸੇਰ ਵਿਕਦਾ ਏ। ਪਰ ਪੂਰਾ ਸਾਲ ਛੇ ਰੁਪਏ ਸੇਰ ਵੀ ਲੈ ਲਵੇ ਤਾਂ ਕਿੰਨੇ ਪੈਸੇ ਹੋ ਜਾਣਗੇ ?"

"ਦੋਹਾਂ ਦਾ ਕਰੀਬ ਦੋ ਸੌ ਰੁਪਿਆ ਹੋਵੇਗਾ।

"ਦੋ ਸੌ ਰੁਪਿਆ।

ਮੰਗਤੇ ਦੀਆਂ ਅੱਖਾਂ 'ਚ ਹੰਝੂ ਭਰ-ਭਰ ਆ ਰਹੇ ਸਨ। ਕਿਸੇ ਤਰ੍ਹਾਂ ਖੁਦ ਨੂੰ ਸੰਭਾਲਦਿਆਂ ਉਸ ਨੇ ਆਖਿਆ, "ਇਹ ਅਸ਼ੀਰਵਾਦ ਦਿਓ ਸੁਖਚਾਂਦ ਜੀ। ਦੋ ਸੌ ਰੁਪਿਆ ਮਿਲਣ ਨਾਲ ਤਾਂ ਮੇਰਾ ਸਭ ਦੁੱਖ ਦਲਿਦਰ ਮਿੱਟ ਜਾਉਗਾ।"

"ਕਿਵੇਂ ?"

"ਕਿਵੇਂ ਨਹੀਂ। ਦੇਖੋ ਨਾ, ਪਰ ਦੋ ਸੌ ਰੁਪਿਆ ਮਿਲ ਗਿਆ ਤਾਂ ਵਿਆਹ ਵੀ ਕਰ ਸਕਦਾ ਹਾਂ, ਮੇਰੀ ਆਪਣੀ ਘਰ-ਗ੍ਰਹਿਸਥੀ ਹੋਉਗੀ। ਦੁਸਾਧ ਦੀ ਕੁੜੀ ਬਹੁਤ ਕਮਾਊ ਹੁੰਦੀ ਏ। ਬੱਕਰਾ-ਬੱਕਰੀ ਲੈ ਕੇ ਜੀਵਨ ਲੰਘ ਜਾਉਗਾ। ਇਕ ਝੁੱਗੀ ਕਿਤੇ ਪਾ ਲਵਾਂਗਾ। ਬਰਤਨ ਭਾਂਡਾ ਹੋਊਗਾ, ਜਿਵੇਂ ਸਾਰਿਆਂ ਦੀ ਘਰ ਗ੍ਰਹਿਸਥੀ ਹੁੰਦੀ ਏ।"

"ਤੇਰਾ ਘਰ ਕਿਥੇ ਏ, ਮੰਗਤਿਆਂ ?"

"ਉਥੇ ਬੀਜੂਪਾੜਾ ਦੇ ਅੱਗੇ।"

"ਤੇਰਾ ਕੋਈ ਨਹੀਂ ਏ?"

"ਨਹੀਂ।"

"ਤੇਰਾ ਭਲਾ ਹੋਵੇ ਮੰਗਤਿਆ, ਮੇਰੀ ਇਹੀ ਕਾਮਨਾ ਏ।" ਸੁਖਚਾਂਦ ਜੀ ਦਿਲ ਅੰਦਰੋਂ ਉਹਦਾ ਭਲਾ ਚਾਹੁੰਦੇ ਨੇ। ਉਹਨਾਂ ਨੂੰ ਮੰਗਤਾ ਬਹੁਤ ਚੰਗਾ ਲੱਗਦਾ ਏ।

"ਜਾਵਾਂ-ਸੁਖਚਾਂਦ ਜੀ?"

"ਚੰਗਾ।"

"ਸੁਣਿਆ ਏ ਅੱਜ ਆਤਿਸ਼ਬਾਜ਼ੀ ਚਲੇਗੀ?"

"ਅਜਿਹਾ ਹੀ ਸੁਣਿਆ ਏ।"

ਮੰਗਤਾ ਘਰ ਵੱਲ ਤੁਰ ਪਿਆ। ਪਤਾ ਨਹੀਂ ਕਿਉਂ ਕਿਸ ਦਾ ਮਨ ਖੁਸ਼ ਏ। ਆਪਣੀਆਂ ਬੱਕਰੀਆਂ ਨੂੰ ਪਿਆਰ ਕਰਨ ਲਈ ਮਨ ਕਰ ਰਿਹਾ ਏ ਉਸ ਦਾ। ਪੁਲਿਸ ਉਸ ਦਾ ਇਕ ਉਪਕਾਰ ਕਰ ਗਈ ਏ। ਜੇ ਨਵਾਗੜ੍ਹ 'ਚ ਪੁਲਿਸ ਚੌਕੀ ਨਾ ਪੈਂਦੀ ਤਾਂ ਉਹ ਬਾੜ੍ਹਾ ਕਿਉਂ ਭੱਜਦਾ?"

ਬਾੜ੍ਹਾ ਗਿਆ ਸੀ, ਫੇਰ ਤਾਂ ਰਾਂਕਾ ਦੀ ਮਦਦ ਮਿਲੀ। ਰਾਂਕਾ ਦੀ ਮਦਦ ਨਾ ਮਿਲਦੀ ਤਾਂ ਉਸ ਦੀਆਂ ਬੱਕਰੀਆਂ ਵੱਧ ਕੇ ਦਸ ਕਿਵੇਂ ਹੁੰਦੀਆਂ ?

ਰਸਤੇ ਵਿਚ ਉਸ ਨੇ ਆਟਾ, ਲੂਣ, ਮਿਰਚ, ਅਤੇ ਕਰੇਲੇ ਖਰੀਦੇ। ਲਾਲੇ ਤੋਂ ਉਸ ਪੁੱਛਿਆ, "ਚੰਗੇ ਤਾਂ ਹੋ ਲਾਲਾ ਜੀ ?"

ਲਾਲਾ ਨੇ ਉਸ ਦੀ ਗੱਲ ਦਾ ਜਵਾਬ ਵੀ ਨਹੀਂ ਦਿੱਤਾ। ਰਾਮਧਾਰੀ ਠੇਕੇਦਾਰ ਦੀਆਂ ਗੱਲਾਂ ਸੁਣ ਕੇ ਮਸਤ ਰਿਹਾ। ਸੌਦਾ ਲੈਂਦਿਆਂ ਮੰਗਤੇ ਨੇ ਸੁਣਿਆ, "ਆਤਿਸ਼ਬਾਜ਼ੀ ਸੂਰ ਮਹਿਲ ਦੇ ਸਾਹਮਣੇ ਦੇ ਮੈਦਾਨ ਵਿਚ ਚਲੇਗੀ। ਸ਼ਾਮ ਨੂੰ ਪੰਜ ਹਜ਼ਾਰ ਰੁਪਇਆਂ ਦੀ ਆਤਿਸ਼ਬਾਜ਼ੀ ਚਲਾਈ ਜਾਵੇਗੀ। ਸੁਣ ਕੇ ਉਸ ਨੇ ਮਨ ਹੀ ਮਨ ਸੋਚਿਆ,, ਉਹ ਵੀ ਸ਼ਾਮ ਨੂੰ ਆਤਿਸ਼ਬਾਜ਼ੀ ਦੇਖਣ ਜਾਉਗਾ। ਉਸ ਇਕ ਛੋਟਾ ਜਿਹਾ ਕੱਪੜਾ ਧੋਣ ਦਾ ਸਾਬਣ ਵੀ ਖਰੀਦਿਆ। ਸੋਚਿਆ, ਕੱਪੜੇ ਵੀ ਘੱਚਲ ਲਉਂਗਾ।

ਕਰੇਲੇ ਦੀ ਸਬਜ਼ੀ ਅਤੇ ਮੋਟੀਆਂ-ਮੋਟੀਆਂ ਰੋਟੀਆਂ ਖੂਬ ਰਾੜ ਕੇ ਪਕਾਉਂਗਾ। ਅੱਜ ਤੇ ਕੱਲ੍ਹ ਦਾ ਗੁਜ਼ਾਰਾ ਹੋ ਜਾਵੇਗਾ। ਦੋ ਸੌ ਰੁਪਏ। ਲੰਗੜਾ ਜੇ ਇਕ ਜ਼ਨਾਨੀ ਹੋਰ ਲਿਆਵੇ ਕਿਤੋਂ ਤਾਂ ਮੰਗਤਾ ਵੀ ਬਾਲ ਬੱਚੇਦਾਰ ਹੋ ਜਾਉਗਾ। ਸ਼ੁਰੂ 'ਚ ਤਾਂ ਕੁਝ ਦਿਨ ਬੱਕਰੀ ਹੀ ਚਾਰੂਗਾ। ਉਸ ਤੋਂ ਪਿਛੋਂ ਆਖਿਆ ਨਹੀਂ ਜਾ ਸਕਦਾ। ਸ਼ਾਇਦ ਕੁਝ ਜ਼ਮੀਨ ਵੀ ਮਿਲ ਜਾਵੇ। ਵਿਆਹ ਵੀ ਹੋ ਜਾਵੇ। ਵਿਆਹ ਹੋਣ ਮਗਰੋਂ ਮੰਗਤੇ ਨੂੰ ਰਿਸ਼ਤੇਦਾਰਾਂ ਦਾ ਇਕ ਸਮਾਜ ਵੀ ਮਿਲ ਜਾਉਗਾ। ਲੋੜ ਪੈਣ ਤੇ ਉਹ ਵੀ ਸਹਾਇਤਾ ਕਰਨਗੇ। ਕਿਤੇ ਇਕੱਲਿਆਂ ਜੀਵਨ ਗੁਜ਼ਰਦਾ ਏ। ਬਾੜ੍ਹਾ-ਟਾਹਾੜ ਨਾੜਾ ਹੋਰ ਵੀ ਕਿੰਨੇ ਹੀ ਪਿੰਡ ਨੇ। ਗਰੀਬ ਬੰਦੇ ਦੀ ਸਹਾਇਤਾ ਤੇ ਭਾਈਚਾਰੇ ਨਾਲ ਮਨ ਵਿਚ ਕਿੰਨਾ ਜ਼ੋਰ ਰਹਿੰਦਾ ਏ।

ਮੰਗਤੇ ਨੇ ਕੱਪੜੇ ਧੋ ਲਏ। ਖਾਣਾ ਪਕਾਉਂਦਿਆਂ ਸ਼ਾਮ ਪੈ ਗਈ। ਖਾਂਦਿਆਂ ਖਾਂਦਿਆਂ ਸੂਰਜ ਡੁੱਬ ਗਿਆ। ਬੱਕਰੀਆਂ ਨੂੰ ਗਿਣ-ਗਿਣ ਕੇ ਉਸ ਨੇ ਵਿੱਚ ਚੜ੍ਹਾ ਦਿੱਤਾ। ਬੂਹੇ ਤੇ ਟਾਟ ਲਾਉਣ ਈ ਵਾਲਾ ਸੀ ਕਿ ਉਹ ਆ ਗਏ।

ਰਾਜਾ ਸਾਹਿਬ ਦੇ ਦੋ ਸਿਪਾਹੀ।

ਪੁਲਿਸ। ਬੁਰੀ ਤਰ੍ਹਾਂ ਡਰ ਕੇ ਮੰਗਤਾ ਟਾਟ ਦੇ ਨਾਲ ਪਿੱਠ ਲਾਈ ਖੜ੍ਹਾ ਰਿਹਾ। ਇਹ ਕੀ ਹੋ ਗਿਆ ? ਪੁਲਿਸ ਚੌਕੀ ਨਹੀਂ ਏ, ਪੁਲਿਸ ਨਹੀਂ ਏ। ਇਸੇ ਲਈ ਤਾਂ ਮੰਗਤਾ ਨਵਾਗੜ੍ਹ ਵਾਪਸ ਆਇਆ ਏ। ਫੇਰ ਇਹ ਪੁਲਿਸ ?

"ਕੀ ਮੰਗਤਾ ? ਡਰ ਗਿਆ ਕੀ ?"

ਸਿਪਾਹੀ ਗਜਾਨਨ ਮੰਗਤੇ ਵੱਲ ਦੇਖ ਕੇ ਹੱਸਿਆ। ਉਸ ਦੇ ਮੂੰਹੋਂ ਸ਼ਰਾਬ ਦੀ ਬੋ ਆ ਰਹੀ ਸੀ।

"ਦੋ ਬੱਕਰੇ ਵੱਢ। ਰਾਜਾ ਸਾਹਿਬ ਨੇ ਸਾਰੇ ਠਾਣੇ ਨੂੰ ਨਿਉਂਦਾ ਦਿੱਤਾ ਏ। ਕਿਥੋਂ

ਮਿਲੇ ਮੀਟ ?"

"ਨਹੀਂ। ਨਹੀਂ ਬੱਕਰਾ ਨਹੀਂ ਏ।"

"ਤਾਂ ਬੱਕਰੀ ਵੱਢ।"

"ਅਜਿਹਾ ਨਾ ਆਖੋ ਸਿਪਾਹੀ ਸਾਹਿਬ, ਤੁਹਾਡੇ ਪੈਰ ਫੜਦਾ ਹਾਂ। ਇਹੋ ਸਾਡੀ ਜਿੰਦ ਏ, ਉਸ ਨੂੰ ਨਾ ਲਿਆ ਕਰੋ।

"ਦੌੜ ਸਾਲਿਆ ਦੁਸਾਧ।"

ਗਜਾਨਨ ਨੇ ਮੰਗਤੇ ਦੇ ਮੂੰਹ ਤੇ ਇਕ ਜ਼ੋਰਦਾਰ ਥੱਪੜ ਮਾਰਿਆ। ਨੱਕ ਤੇ ਬੁੱਲ੍ਹ ਵੱਢੇ ਗਏ। ਖ਼ੂਨ ਦੀ ਧਾਰ ਵਗ ਪਈ। ਮੰਗਤਾ ਫੇਰ ਵੀ ਚੀਕਦਾ ਰਿਹਾ, "ਇਸੇ ਪੁਲਿਸ ਦੇ ਡਰੋਂ ਮੈਂ ਬਾੜ੍ਹਾ ਦੌੜ ਗਿਆ ਪਰ ਪੁਲਿਸ ਬੱਕਰਾ ਲੈ ਲੈਂਦੀ, ਲੈਂਦੀ ਹੀ ਰਹਿੰਦੀ। ਨਾ ਲਿਆ ਕਰੋ ਸਿਪਾਹੀ ਜੀ......।"

"ਕਿਉਂ ਨਾ ਲਈਏ ? ਰਾਜਾ ਸਾਹਿਬ ਨੇ ਸੱਦਿਆ ਤਦੇ ਤਾਂ ਪੁਲਿਸ ਆਈ। ਕੀ ਮਾਸ ਆਪ ਖਰੀਦ ਦੇ ਖਾਉਗੀ? ਤੂੰ ਰਾਜਾ ਸਾਹਿਬ ਦੀ ਜਿਮੀਂਦਾਰੀ 'ਚ ਰਹਿੰਦਾ ਏ ਕਿ ਨਹੀਂ ? ਚੱਲ ਦੌੜ ਇਥੋਂ।

"ਮੰਗਤਾ ਮੁਸੀਬਤ ਵਿਚ ਜਿਵੇਂ ਪਾਗਲ ਹੋ ਗਿਆ। ਬੋਲਿਆ, "ਬੱਕਰਾ-ਬੱਕਰੀ ਤੇ ਸਾਡਾ ਉਵੇਂ ਹੀ ਹੱਕ ਏ, ਜਿਵੇਂ ਹੱਕ ਰਾਜਾ ਸਾਹਿਬ ਦਾ ਉਸ ਜ਼ਮੀਨ ਤੇ ਏ, ਜੋ ਸਰਕਾਰ ਨੇ ਲਈ। ਉਸੇ ਹੱਕ ਨਾਲ ਤਾਂ ਉਹਨਾਂ ਨੂੰ ਰੁਪਿਆ ਮਿਲਿਆ। ਮੈਂ ਕਿਉਂ ਛੱਡਾਂ ਆਪਣਾ ਹੱਕ?"

"ਕੀ? ਕੀ ਬੋਲਿਆ ਸਾਲੇ ਦੁਸਾਧ?"

ਸਿਪਾਹੀ ਮੰਗਤੇ ਨੂੰ ਮਾਰਨ ਲੱਗੇ। ਮਾਹਰ, ਨਿਪੁੰਨ ਤੇ ਪੇਸ਼ਾਵਰ ਅਤੇ ਪ੍ਰਬੰਧਕੀ ਢਾਂਚੇ ਵਲੋਂ ਵਾਜਬ ਆਖੀ ਗਈ ਮਾਰ। ਪਰ ਮਾਰਦਿਆਂ-ਮਾਰਦਿਆਂ ਉਹ ਆਖ ਰਹੇ ਸਨ, "ਇਸ ਦੀਆਂ ਗੱਲਾਂ ਸੁਣੀਆਂ ਭਾਈ ਗਜਾਨਨ ?" ਬਟਾਈਦਾਰ ਨੇ ਲੜਾਈ ਕਰਕੇ ਇਨ੍ਹਾਂ ਨੂੰ ਵੀ ਹੱਕ ਆਖਣਾ ਸਿਖਾ ਦਿੱਤਾ ਏ। ਪੁਲਿਸ ਬੱਕਰਾ ਨਹੀਂ ਖਾਉਂਗੀ ਸਾਲਿਆ, ਤਾਂ ਕੌਣ ਖਾਉਗਾ, ਬੋਲ ? ਰਾਜਾ ਸਾਹਿਬ ਦਾ ਜ਼ਮੀਨ ਤੇ ਹੱਕ ਅਤੇ ਇਸ ਦਾ ਬੱਕਰੇ ਤੇ ਹੱਕ, ਜਿਵੇਂ ਦੋਵੇਂ ਇਕ ਹੀ ਗੱਲ ਹੋਵੇ।"

ਮਾਰ ਕੁੱਟ ਦੇ ਉਹਨਾਂ ਨੇ ਮੰਗਤੇ ਨੂੰ ਲਹੂ-ਲੁਹਾਨ ਕਰ ਦਿੱਤਾ। ਫੇਰ ਉਹਨਾਂ ਨੇ ਟਾਟ ਖੋਲ੍ਹਿਆ। ਚਾਹੇ ਬੱਕਰੇ-ਬੱਕਰੀਆਂ ਲੈ ਕੇ ਉਹ ਬੜੇ ਉਤਸ਼ਾਹ ਨਾਲ ਚਲੇ ਗਏ। ਮੰਗਤਾ ਜਿਵੇਂ ਪਸ਼ੂ ਵਾਂਗ ਚੀਕਦਾ ਰਿਹਾ। ਡਰ ਦਾ ਮਾਰਿਆ ਉਹ ਹਿੱਲ ਵੀ ਨਹੀਂ ਰਿਹਾ ਸੀ। ਦਰਦ ਨਾਲੋਂ ਜ਼ਿਆਦਾ ਉਹ ਅਨਿਆਂ ਦੀ ਸੱਟ ਨਾਲ ਰੋ ਰਿਹਾ ਸੀ। ਝੂਠੀਆਂ ਗੱਲਾਂ ਨੇ ਸੁਖਚਾਂਦ ਜੀ ਦੀਆਂ, ਸਾਰੀਆਂ ਗੱਲਾਂ ਝੂਠੀਆਂ ਨੇ- ਬੱਕਰਾ-ਬੱਕਰੀ ਤੇ ਉਸ ਦਾ ਜੋ ਅਧਿਕਾਰ ਏ ਉਹ ਵੀ ਇਕ ਮੂਲ ਅਧਿਕਾਰ ਏ ? ਸੰਪਤੀ ਦਾ ਅਧਿਕਾਰ ਸੱਤਵਾਂ ਮੂਲ ਅਧਿਕਾਰ ਏ ? ਮੂਲ ਅਧਿਕਾਰ ਨਸ਼ਟ ਨਾ ਹੋਵੇ। ਇਸ ਦੀ ਦੇਖਭਾਲ ਭਾਰਤ ਦਾ ਸੰਵਿਧਾਨ ਕਰਦਾ ਏ, ਝੂਠੀ ਗੱਲ, ਸਭ ਝੂਠ। ਮੰਗਤੇ ਦਾ ਮੂਲ ਅਧਿਕਾਰ ਤਾਂ ਵਾਰ-ਵਾਰ ਨਸ਼ਟ ਹੋਇਆ ਏ। ਰਾਜਾ ਸਾਹਿਬ ਨੂੰ ਮੁਆਵਜ਼ਾ ਮਿਲਦਾ ਏ, ਮੰਗਤੇ ਨੂੰ ਕਿਉਂ ਨਹੀਂ ਮਿਲਦਾ? ਰਾਜਾ ਸਾਹਿਬ ਨੂੰ ਛੇ ਲੱਖ ਦੇਣ ਤੇ ਉਹਨਾਂ ਦੇ ਨੁਕਸਾਨ ਦਾ ਮੁਆਵਜ਼ਾ ਮਿਲਦਾ ਏ। ਆਪਣੀਆਂ ਬੱਕਰੀਆਂ ਨਾਲ ਜਿਉਂਦੇ ਰਹਿਣ ਦਾ ਮੰਗਤੇ ਦਾ ਜੋ ਮੂਲ ਅਧਿਕਾਰ ਏ, ਉਸ ਦੇ ਨਸ਼ਟ ਹੋਣ ਤੇ ਉਸ ਨੂੰ ਸੁਰੱਖਿਆ ਦੇਣ ਦੀ ਸਮਰੱਥਾ ਭਾਰਤ

ਸਰਕਾਰ ਵਿਚ ਨਹੀਂ ਏ, ਇਸੇ ਲਈ ਤਾਂ ਮੰਗਤੇ ਨੂੰ ਮੁਆਵਜ਼ਾ ਨਹੀਂ ਮਿਲਦਾ।

ਉਸ ਦੇ ਸਰੀਰ ਤੇ ਇਹ ਕਿਹੋ ਜ਼ਿਹਾ ਠੰਢਾ ਸਪਰਸ਼ ਏ। ਕਾਣੀ, ਲੰਗੜਾ ਤੇ ਲੰਗੜੇ ਦੀ ਜ਼ਨਾਨੀ ਮੰਗਤੇ ਨੂੰ ਚੁੱਕ ਕੇ ਲੈ ਗਏ। ਲੰਗੜੇ ਦੀ ਜ਼ਨਾਨੀ ਲੀਰਾਂ ਭਿਓਂ ਕੇ ਉਸ ਦੇ ਸਰੀਰ ਤੇ ਲਾ ਕੇ ਖੂਨ ਪੂੰਝਣ ਲੱਗੀ। ਕਾਣੀ ਨੇ ਉਸ ਦਾ ਮੂੰਹ ਪੂੰਝਿਆ।

ਲੰਗੜੇ ਨੇ ਆਖਿਆ, 'ਪਾਣੀ ਪੀ ਲੈ, ਮੰਗਤਿਆ।"

ਸਰੀਰ ਤੇ ਲਾ ਕੇ ਖੂਨ ਪੂੰਝਣ ਲੱਗੀ। ਕਾਣੀ ਨੇ ਉਸ ਦਾ ਮੂੰਹ ਪੂੰਝਿਆ।

ਲੰਗੜੇ ਨੇ ਆਖਿਆ, "ਪਾਣੀ ਪੀ ਲੈ, ਮੰਗਤਿਆ।"

ਲੰਗੜੇ ਦੀ ਪਤਨੀ ਨੇ ਆਖਿਆ, ਮੈਂ ਚੂਨਾ ਲੈ ਆਉਂਦੀ ਹਾਂ। ਚੂਨਾ ਲਾਉਣ ਨਾਲ ਖੂਨ ਬੰਦ ਹੋ ਜਾਉਗਾ, ਦਰਦ ਵੀ ਨਹੀਂ ਹੋਉਗਾ।"

ਤਿੰਨ ਮੰਗਤੇ ਉਸ ਦੀ ਸੇਵਾ ਕਰਨ ਲੱਗੇ। ਜ਼ਖ਼ਮ ਸੁਕਦਿਆਂ ਅਤੇ ਉਠ ਕੇ ਖੜਾ ਹੁੰਦਿਆਂ ਮੰਗਤੇ ਨੂੰ ਦਸ ਕੁ ਦਿਨ ਲੱਗ ਗਏ। ਫੇਰ ਮੰਗਤੇ ਨੇ ਇਕ ਦਿਨ ਆਖਿਆ, "ਚਲ ਲੰਗੜਿਆ, ਮੇਮਣਿਆਂ ਨੂੰ ਵੇਚ ਆਉਂਦੇ ਹਾਂ। ਜੋ ਵੀ ਮਿਲ ਜਾਵੇ।"

ਮੰਗਤੇ ਨੇ ਵੀਹ ਰੁਪਿਆਂ 'ਚ ਬੱਕਰੀ ਦੇ ਚਾਰੇ ਬੱਚੇ ਵੇਚ ਦਿੱਤੇ। ਉਸ ਦਾ ਲੱਕ ਹੁਣ ਸਿੱਧਾ ਨਹੀਂ ਹੋਉਗਾ। ਆਪਣੇ ਮੂਲ ਅਧਿਕਾਰਾਂ ਦੀ ਰੱਖਿਆ ਲਈ ਉਸ ਵਲੋਂ ਕੀਤੇ ਗਏ ਮੁੱਢਲੇ ਤੇ ਆਖਰੀ ਵਿਰੋਧ ਦੇ ਨਤੀਜੇ ਵਜੋਂ ਉਸ ਦੇ ਚਿਹਰੇ ਤੋਂ ਜ਼ਖ਼ਮਾਂ ਦੇ ਨਿਸ਼ਾਨ ਕਦੇ ਨਹੀ ਜਾਣਗੇ ਅਤੇ ਉਸ ਦੇ ਸਿਰ ਦੇ ਜ਼ਖ਼ਮ ਸੁੱਕ ਜਾਣ ਤੇ ਸਿਰ ਮੁੰਨਾ ਲਵੇਗਾ।

"ਹੁਣ ਕੀ ਕਰੇਂਗਾ, ਉਏ ਮੰਗਤਿਆ?"

"ਭੀਖ ਮੰਗਾਗਾ।"

"ਭੀਖ?"

"ਹਾਂ ਭੀਖ ਮੰਗਾਂਗਾ।"

"ਨਹੀਂ।"

ਮੰਗਤੇ ਨੇ ਉਹਨਾਂ ਤਿੰਨਾਂ ਨੂੰ ਤਿੰਨ-ਤਿੰਨ ਰੁਪਏ ਦਿੱਤੇ। ਲਾਲਾ ਦੀ ਦੁਕਾਨ ਦਾ ਉਧਾਰ ਚੁਕਾਇਆ। ਬੱਕਰੀਆਂ ਨੂੰ ਬੰਨ੍ਹਣ ਲਈ ਜਿਹੜੀ ਰੱਸੀ ਬਣਾਈ ਸੀ ਉਸ ਦੇ ਲਈ ਮੋਤੀਹਾਰ ਦੇ ਨੌਕਰ ਨੂੰ ਦੋ ਰੁਪਏ ਦਿੱਤੇ। ਬਾਕੀ ਬਚੇ ਤਿੰਨ ਰੁਪਏ ਉਸ ਆਪਣੀ ਡੱਬ 'ਚ ਦੇ ਲਏ। ਰੁੱਖ ਦੀ ਇਕ ਟਾਹਣੀ ਵੱਢ ਕੇ ਉਸ ਆਪਣੇ ਲਈ ਇਕ ਲਾਠੀ ਬਣਾ ਲਈ। ਤੋਹਰੀ ਦੇ ਬਾਜ਼ਾਰ ਤੋਂ ਉਹ ਆਪਣੇ ਲਈ ਇਕ ਛੰਨਾ ਖਰੀ ਲਉਗਾ। ਛੰਨਾ, ਅੱਠ ਆਨਿਆਂ 'ਚ ਮਿਲੇ ਰੁਪਈਏ 'ਚ ਮਿਲੇ, ਭਾਵੇਂ ਜਿੰਨੇ 'ਚ ਮਿਲੇ।

ਉਸ ਨੂੰ ਦੇਖ ਕੇ ਸੁਖਚਾਂਦ ਹੇਠਾਂ ਉਤਰ ਆਇਆ। ਮੰਗਤੇ ਦੀ ਕੁਟ ਖਾਣ ਦੀ ਗੱਲ ਉਸ ਨੇ ਸੁਣ ਲਈ ਸੀ।

"ਮੰਗਤਿਆ।"

"ਮੈਂ ਜਾ ਰਿਹਾ ਹਾਂ ਸੁਖਚਾਂਦ ਜੀ।"

"ਕਿਥੇ ਮੰਗਤਿਆ ਕਿਥੇ ?"

"ਜਿਥੇ ਵੀ ਭੀਖ ਮਿਲੇ"

"ਭੀਖ।"

"ਹਾਂ ਸੁਖਚਾਂਦ ਜੀ।"

"ਪਰ ਤੇਰੇ ਸਰੀਰ 'ਚ ਤਾਂ ਅਜੇ ਵੀ.........?"

"ਉਹ ਤਾਂ ਹੈਨ ਪਰ ਕੀ ਕੀਤਾ ਜਾਵੇ ਮਹਾਰਾਜ ? ਤੁਸੀਂ ਤਾਂ ਝੂਠ ਬੋਲ ਦਿੱਤਾ ਸਾਨੂੰ। ਮੇਰੇ ਲਈ ਤਾਂ ਮੂਲ ਅਧਿਕਾਰ ਹੈ ਈ ਨਹੀਂ। ਸਿਰਫ ਰਾਜਾ ਸਾਹਿਬ ਲਈ ਏ। ਜਲਦੀ 'ਚ ਹਾਂ ਸੁਖਚਾਂਦ ਜੀ।"

ਲਾਠੀ ਦੇ ਆਸਰੇ ਤੁਰਿਆ ਜਾ ਰਿਹਾ ਏ ਮੰਗਤਾ ਦੁਸਾਧ। ਹੌਲੀ-ਹੌਲੀ। ਉਕਾ ਨਿਡਰ। ਪਰ ਹੁਣ ਪੁਲਿਸ ਦੇਖ ਕੇ ਉਹ ਡਰੇਗਾ ਨਹੀਂ। ਬੱਕਰਾ-ਬੱਕਰੀ, ਜ਼ਮੀਨ, ਭਾਂਡੇ ਕੋਈ ਵੀ ਸੰਪਤੀ ਦੁਸਾਧ ਕੋਲ ਹੋਵੇ ਤਾਂ ਉਸ ਨੂੰ ਪੁਲਿਸ ਤੋਂ ਡਰਨਾ ਹੁੰਦਾ ਏ। ਜੰਗਲ 'ਚ ਦੌੜ ਜਾਣਾ ਹੁੰਦਾ ਏ। ਦੁਸਾਧ ਨੂੰ ਦੇਖਦਿਆਂ ਵੀ ਪੁਲਿਸ ਕੁੱਟੇਗੀ, ਖੋਹ ਲਉਗੀ ਸਭ ਕੁਝ। ਪਰ ਬਿਨਾਂ ਦੌਲਤ, ਕੰਗਾਲ ਦੁਸਾਧ ਨੂੰ ਦੇਖ ਕੇ ਪੁਲਿਸ ਕੁਝ ਨਹੀਂ ਆਖੇਗੀ। ਉਸ ਨੂੰ ਕੁਟੇਗੀ ਨਹੀਂ। ਹੁਣ ਕਦੇ ਪੁਲਿਸ ਉਸ ਨੂੰ ਨਹੀਂ ਕੁੱਟੇਗੀ। ਮੰਗਤੇ ਨੂੰ ਹੁਣ ਲੱਗਦਾ ਏ ਕਿ ਇਸ ਗੱਲ ਦਾ ਉਸ ਨੂੰ ਪਹਿਲਾਂ ਕਿਉਂ ਨਹੀਂ ਪਤਾ ਲਗਿਆ। ਜੇ ਦੁਸਾਧ ਨੂੰ ਰਾਜਾ ਸਾਹਿਬ, ਲਾਲਾ ਜੀ, ਪੁਲਿਸ, ਹਨੂੰਮਾਨ ਮਿਸਰ ਸਾਰਿਆਂ ਦੀ ਮਾਫੀ ਲੈ ਕੇ ਆਪਣੀ ਮਾਂ-ਭੂਮੀ ਤੇ ਰਹਿਣਾ ਹੋਵੇ ਤਾਂ ਉਸ ਦੇ ਲਈ ਇਕੋ ਇਕ ਰਾਹ ਏ ਮੰਗਤਾ ਬਣ ਜਾਣਾ ? ਮੰਗਤੇ ਦੁਸਾਧ ਵਾਂਗ ਬੱਕਰੀ ਚਾਰਨ ਵਾਲਾ ਕੋਈ ਦੁਸਾਧ ਆਪਣੀ ਮਾਂ-ਭੂਮੀ ਤੋਂ ਬੰਦਿਆਂ ਜਿਹੀ ਜ਼ਿੰਦਗੀ ਜਿਉਣ ਦੀ ਰਸਦ ਲੱਭਣ ਲੱਗ ਜਾਂਦਾ ਏ, ਤਾਂ ਉਹ ਸਾਰੇ ਉਸ ਨਾਲ ਨਰਾਜ਼ ਹੋ ਜਾਂਦੇ ਨੇ।

ਹੁਣ ਮੰਗਤਾ ਆਪਣੇ ਆਪ ਨੂੰ ਇਕੱਲਾ ਨਹੀਂ ਮਹਿਸੂਸ ਕਰਦਾ। ਮੰਗਤੇ ਕਿਥੇ ਨਹੀਂ ਸਨ? ਕਾਣੀ, ਲੰਡਾ, ਦੋਰਾ ਸਭਾ ਥਾਈਂ ਨੇ। ਹੁਣ ਮੰਗਤਾ ਇਕ ਵੱਡੇ ਸਮਾਜ ਦਾ ਮੈਂਬਰ ਹੋ ਗਿਆ ਏ। ਸੁਖਚਾਂਦ ਉਸ ਵੱਲ ਇਕਦਮ ਦੇਖ ਰਿਹਾ ਸੀ। ਉਹ ਦੇਖ ਰਿਹਾ ਸੀ ਕਿ ਮੰਗਤਾ ਦੁਸਾਧ ਸੱਤ ਨੰਬਰ ਦੇ ਮੌਲਿਕ ਅਧਿਕਾਰ ਤੋਂ ਵਾਂਝਿਆਂ ਹੋ ਕੇ ਵੀ ਤਿੰਨ ਨੰਬਰ ਦੇ ਮੌਲਿਕ ਅਧਿਕਾਰ ਦੀ ਸੁਰੱਖਿਆ ਪਾ ਗਿਆ। ਆਜ਼ਾਦੀ ਦਾ ਅਧਿਕਾਰ ਕੋਈ ਵੀ ਰੋਜ਼ੀ ਜਾਂ ਕਿੱਤਾ ਚੁਣਨ ਦਾ ਅਧਿਕਾਰ। ਮੰਗਤੇ ਨੇ ਮੰਗਤਿਆਂ ਦਾ ਪੇਸ਼ਾ ਚੁਣਿਆ ਏ। ਭਾਰਤ ਦਾ ਸੰਵਿਧਾਨ ਜ਼ਰੂਰ ਇਸ ਗੱਲ ਦਾ ਗਿਆਨ ਰੱਖੇਗਾ ਕਿ ਮੰਗਤਾ ਜਨਮਾਂ ਜਨਮਾਂ ਤੀਕ ਮੰਗਤਾ ਹੀ ਰਹਿ ਜਾਵੇ। ਪਰ ਜੇ ਉਸ ਨੂੰ ਉੱਨਤ ਜੀਵਨ ਜਾਂ ਰੋਜ਼ੀ ਨਾਲ ਜੋੜਨਾ ਚਾਹਵੇ ਤਾਂ ? ਤਾਂ ਉਸ ਰਾਹੀਂ ਮੂਲ ਅਧਿਕਾਰਾਂ ਨੂੰ ਦਖਲ-ਅੰਦਾਜ਼ੀ ਕਰਨ ਵਾਲੀ ਇਸ ਹਰਕਤ ਨੂੰ ਭਾਰਤ ਦਾ ਸੰਵਿਧਾਨ ਬਰਦਾਸ਼ਤ ਨਹੀਂ ਕਰੇਗਾ। ਭਾਰਤ ਵਿੱਚ ਜਿਥੇ ਕਿਤੇ ਵੀ ਇਹ ਅਨਿਆਂ ਹੋਉਗਾ, ਉਥੇ ਭਾਰਤ ਦਾ ਸੰਵਿਧਾਨ ਪੁਲਿਸ, ਰਿਜ਼ਰਵ ਪੁਲਿਸ ਸਿਪਾਹੀ, ਟੈਂਕ ਜੰਗੀ ਜਹਾਜ਼ ਸਭ ਕੁਝ ਲਾਹ ਦੇਵੇਗਾ। ਮੰਗਤਾ ਦੁਸਾਧ ਪੈਰ ਘੜੀਸਦਾ ਹੋਇਆ ਜਾ ਕੇ ਰਸਤੇ ਦੇ ਮੋੜ ਤੇ ਦਿਸਣੋਂ ਹਟ ਗਿਆ। ਹੁਣ ਉਸ ਦੇ ਗਵਾਉਣ ਨੂੰ ਕੁਝ ਵੀ ਨਹੀਂ ਸੀ।

---

ਸਿੰਘ ਬ੍ਰਦਰਜ਼, 44/2 ਚਰਚ ਰੋਡ ਭੋਗਲ, ਨਵੀਂ ਦਿੱਲੀ ਤੋਂ ਟਾਈਪਸੈਟ ਹੋ ਕੇ ਤਰੰਗ ਪ੍ਰਿੰਟਰਜ਼, ਲਕਸ਼ਮੀ ਨਗਰ, ਦਿੱਲੀ - 92 ਤੋਂ ਛਪੀ।